ਵਾਚਣ ਤੋਂ ਪ੍ਰਤੀਤ ਹੁੰਦਾ ਹੈ ਕਿ ਓਹ ਸਰਬ– ਸਨ।

ੀ ਸਤਿਗੁਰੂ ਰਾਮ ਸਿੰਘ ਜੀ ੧੯੨੮ ਬਿ: ਵਿਚ ਸ ਗਏ। ੩ ਸਾਲ ਤਕ ਕੁਛ ਪਤਾ ਨਾ ਲਗਾ। ਸਾਲ ਬਾਬੇ ਦਰਬਾਰਾ ਸਿੰਘ ਨੂੰ ਭੇਜਿਆ। ਆਕੇ ਖਬਰ ਦਸੀ ਤਦ ਪਤਾ ਲਗਾ ਕਿ ਸ੍ਰੀ ਰੂ ਜੀ ਰੰਗੂਨ ਹਨ। ਏਹ ਸੁਣਕੇ ਸਭ ਸੰਗਤ ਨ ਨੂੰ ਭਾਰੀ ਖੁਸ਼ੀ ਹੋਈ। ਕਈ ਹੋਰ ਸਿੰਘ ਦਰਸ਼ਨਾਂ ਨੂੰ ਗਏ।

ਸ ਵੇਲੇ ਹਰ ਨਾਮਧਾਰੀ ਮਨ ਦੇ ਵਿਚ ਇਹ ਤੋਂ ਵਧ ਲਾਲਸਾ ਸੀ ਕਿ ਕਿਵੇਂ ਸ੍ਰੀ ਸਤਿਗੁਰੂ ਸਿੰਘ ਜੀ ਦੇ ਦਰਸ਼ਨ ਹੋਣ। ਇਸ ਸੰਬੰਧ ਕਈਆਂ ਬਹੁਤ ਵਡੀਆਂ ਘਾਲਣਾਂ ਘਾਲੀਆਂ ਸ਼ਨ ਕਰਨ ਦੇ ਨਿਸ਼ਾਨੇ ਨੂੰ ਸਾਮ੍ਹਣੇ ਰਖਦਿਆਂ ਆਂ ਘਰ ਬਾਰ ਉਜੜ ਜਾਣ ਦੀ ਜਾਂ ਹੋਰ ਵਡੇ ਵਡੇ ਨੁਕਸਾਨ ਦੀ ਕੋਈ ਪਰਵਾਹ ਨਾ ਕੀਤੀ। ਗਰੰਥ ਸਾਹਿਬ ਦੀ ਬੀੜ ਗੁਰੂ ਅਰਜਨ ਦੇਵਜੀ ਬੰਨ੍ਹੀ,ਨੌਵੀਂ ਪਾਤਸ਼ਾਹੀ ਦੀ ਬਾਣੀ ਗੁਰੂ ਗੋਬਿੰਦ ਘ ਜੀ ਦੇ ਵਕਤ ਚੜ੍ਹਾਈ ਗਈ। ਗੁਰਬਾਣੀ ਦਾ ਬ ਤਾਂ ਗੁਰੂ ਅਰਜਨ ਦੇਵ ਆਪ ਕਰਕੇ ਦਸ ਗਏ ਸਨ ਪਰ ਪਾਠ ਕਰਨੇ ਭੋਗ ਪੁਆਣੇ ਏਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵਕਤ ਤੋਂ ਲਾਂ ਕਦੇ ਹੋਈ ਹੋਵੇ, ਇਸ ਦਾ ਇਤਿਹਾਸ ਚੋਂ ਤਾ ਨਹੀਂ ਲਗਦਾ। ਕਿਸੇ ਅਤਿ ਜ਼ਰੂਰੀ ਾਸਤੇ ਗਰੰਥ ਸਾਹਿਬ ਜੀ ਦੇ ਪਾਠ ਕੀਤੇ ਾਂ ਕਿਸੇ ਕਾਰਜ ਨੂੰ ਸਿਰੇ ਚੜ੍ਹੌਣ ਲਈ ੀ ਦੇ ਪਾਠ ਦੀ ਇਤਨੀ ਮਹਾਨਤਾ ਾਤਸ਼ਾਹੀ ਦੇ ਵਕਤ ਤੋਂ ਪਹਿਲੇ ਕਿਸੇ ਨੂੰ ਦਸਿਆ ਹੋਵੇ,ਏਹ

ੇ ਦੇ ਪ੍ਰਦੇਸ ਜਾਣ ਜੀ ਅਤੇ ਨਾਮ-

ਗੁਰੂ ਰਾਮ ਸਿੰਘ ਜੀ ਦੇ 'ਦਰਸ਼ਨ' ਸੀ। ਸੰਤ ਸੰਤੋਖ ਸਿੰਘ ਜੀ ਦੇ ਲਿਖੇ ਅਣਛਪੇ ਪੁਸਤਕ ਸ੍ਰੀ ਸਤਿਗੁਰੂ ਬਿਲਾਸ ਤੋਂ ਪਤਾ ਲਗਦਾ ਹੈ ਕਿ ਸਭ ਤੋਂ ਪਹਿਲਾਂ ੫ ਅਖੰਡ ਪਾਠ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ੧੯੩੧ ਬਿ: ਵਿਚ ਦਰਸ਼ਨ ਨਮਿਤ ਕਰਵਾਏ। ਏਹਨਾਂ ਪਹਿਲੇ ਅਖੰਡ ਪਾਠਾਂ ਦੀ ਮਰ-ਯਾਦਾ ਏਹ ਸੀ ਕਿ ਧੂਪੀਆ ਮਾਲਾ ਫੇਰਦਾ ਸੀ ਅਤੇ ਅਖੰਡ ਪਾਠ ਲਈ ਰੋਸ਼ਨੀ ਦਾ ਕੰਮ ਸਰ੍ਹੋਂ ਦੇ ਤੇਲ ਦੇ ਦੀਵੇ ਤੋਂ ਲਿਆ ਜਾਂਦਾ ਸੀ ਏਸ ਧੂਪੀਏ ਦੇ ਜਿਮੇ ਧੂਫ ਪੌਣੀ ਅਤੇ ਜੋਤ(ਜੋ ਘਿਓ ਦਾ ਦੀਵਾ ਨਿਰੰਤਰ ਜਗਦਾ ਰਹਿੰਦਾ ਹੈ) ਦਾ ਖਿਆਲ ਰਖਣਾ ਸੀ ਇਸ ਤੋਂ ਇਲਾਵਾ ਇਕ ਸਿੰਘ ਪਹਿਰੇ ਤੇ ਸੀ। ਰਸਤ ਆਦਿ ਲਿਔਣ ਦਾ ਕੰਮ ਵੀ ਓਸੇ ਦੇ ਜਿਮੇਂ ਸੀ। ਇਕ ਪਾਠੀ ਦੂਸਰੇ ਨੂੰ ਤੁਕ ਦੇ ਕੇ ਹੀ ਉਠਦਾ ਸੀ। ਪਾਠੀ ਧੂਪੀਏ ਸਭ ਅਸ਼ਨਾਨ ਕਰਕੇ ਬੈਠਦੇ ਸਨ।

ਏਹ ਮਰਯਾਦਾ ਸ੍ਰੀ ਸਤਿਗੁਰੂ ਜੀ ਪਾਸ ਰੰਗੂਨ ਲਿਖ ਕੇ ਭੇਜੀ ਗਈ। ਓਥੋਂ ਸ੍ਰੀ ਸਤਿਗੁਰੂ ਜੀ ਨੇ ਸਬੇਗ ਸਿੰਘ ਮਰ੍ਹਾਣੇ ਵਾਲੇ ਹਥੀਂ ਅਖੰਡ ਪਾਠ ਦੀ ਵਿਧੀ ਜੋ ਲਿਖਕੇ ਭੇਜੀ ਓਹਦਾ ਸੰਖੇਪ ਵਰਨਣ ਇਓਂ ਹੈ।

ਬੀੜ ਲਿਖਤ ਦੀ ਹੋਵੇ ਜਿਲਦ ਨੂੰ ਚਮੜਾ ਨਾ ਲਗਾ ਹੋਇਆ ਹੋਵੇ। ਪਾਠੀ ਸਿੰਘ ਪਾਠ ਸੁਣਾਇਕੇ ਕਰਨ। ਜਿਥੇ ਪਾਠ ਹੋਵੇ ਓਥੇ ਬੈਠ ਕੇ ਕੋਈ ਗਲਾਂ ਨਾ ਕਰਨ। ਪਾਠੀਆਂ ਦੀ ਗਿਣਤੀ ੧੪ ਹੋਵੇ ਨਹੀਂ ਤਾਂ ੧੨ ਜ਼ਰੂਰ ਹੋਣ। ਇਸ ਵਿਚ ਧੂਪੀਏ ਪਹਿਰੂ ਅਤੇ ਲਾਂਗਰੀ ਵੀ ਸ਼ਾਮਲ ਹਨ ਪਾਠੀ ਧੂਪੀਏ ਪਹਿਰੂ ਅਤੇ ਲਾਂਗਰੀਆਂ ਵਿਚ ਕੋਈ ਸਿੰਘ ਅਨਦਾੜ੍ਹੀਆ ਨਾ ਹੋਵੇ। ਪਾਠੀ ਅਰਦਾਸਾ ਕਰ ਕੇ ਪਾਠ ਵਿਚ ਲਗੇ, ਪਾਠ ਕਰ ਰਹੇ ਪਾਠੀ ਪਾਸੋਂ ਤੁਕ ਲੈਕੇ ਤਦ ਪਾਠ ਕਰਨ ਲਗੇ। ਉਨ੍ਹਾ ... ਪਾਠੀ ਵੀ ਅਰਦਾਸਾ ... ਕਰੇ। ਇਸੇ ਤ...

ਰਕੇ ਫੇਰ ਪਾਠ ਤੋਰਿਆ ਜਾਵੇ । ਪਾਠੀ ਸਿੰਘ ਆਪਣੇ ਬਸਤ੍ਰ ਵੀ ਧੋ ਕੇ ਸੋਧ ਦੇ ਕਰਨ । ਅਖੰਡ ਪਾਠ ਤੋਰਨ ਤੋਂ ਪਹਿਲਾਂ ਕੋਰੇ ਘੜੇ ਵਿਚ ਜਲ ਪਾਕੇ ਇਕ ਖਦਰ ਦੀ ਰਮਾਲੀ ਧੋਕੇ ਅਤੇ ਨਾਲਯੇਰ ਉਸ ਉਪਰ ਰਖਣਾ । ਘੜੇ ਹੇਠ ਕਣਕ ਦੇ ਦਾਣੇ ਰਖਣੇ । ਫੇਰ ਅਰਦਾਸ ਕਰਕੇ ਪਾਠ ਤੋਰਨਾ । ਜਦ ਅਰਦਾਸੀਆ ਸਿੰਘ ਕਹੇ ਕਿ......... ਨਮਿਤ ਪਾਠ ਤੋਰਿਆ ਹੈ ਤਦ ਓਸੇ ਵੇਲੇ ਪਾਠੀ ਅਤੇ ਧੂਪੀਆ ਆਪਣੀ ੨ ਜਗਾ ਪਾਠ ਅਰੰਭ ਕਰਦੇਣ । ਧੂਪੀਆ ਜਪੁ ਸਾਹਿਬ ਦਾ ਪਾਠ ਕਰੇ ।

ਇਕ ਗਿਠ ਭਰ ਲੰਬੀ ਬੇਰੀ ਜਾਂ ਪਲਾਹ ਦੀ ਲੱਕੜ (ਗੀਟਾ) ਥਾਲੀ ਵਿਚ ਜਗਾ ਕੇ ਧਰੀ ਜਾਵੇ। ਧੂਪੀਆ ਸਿੰਘ ਜਪੁ ਸਾਹਿਬ ਦੀ ਹਰ ਪੌੜੀ ਪੂਰੀ ਹੋਣ ਤੇ ਇਸ ਤੇ ਘਿਓ ਦੀ ਅਹੂਤੀ ਪਾਵੇ। ਅਹੂਤੀ ਪੌਣਵੇਲੇ ਭਜਨ ਦਾ ਨਾਮ ਲਵੇ । ਇਸਤੋਂ ਇਲਾਵਾ ਵਿਚ ਦੀਵਾ ਘਿਓ ਦਾ ਜਗਾ ਕੇ ਰਖਿਆ ਜਾਵੇ । ਧੂਪੀਆ ਪੂਰੀ ਖਬਰਦਾਰੀ ਰਖੇ । ਦੀਵਾ ਕਿਸੇ ਹਾਲਤ ਵਿਚ ਬੁਝਣ ਨਾ ਦੇਵੇ ਅਤੇ ਪਾਸ ਕੋਲੇ ਦਗਦੇ ਹੋਣ ਜਿਨ੍ਹਾਂ ਉਪਰ ਧੂਪੀਆ ਧੂਪ ਪੌਂਦਾ ਰਹੇ । ਰਾਤ ਨੂੰ ਰੋਸ਼ਨੀ ਲਈ ਘਿਓ ਦੇ ਦੀਵੇ ਜਗਾ ਕੇ ਪਾਠ ਕੀਤਾ ਜਾਵੇ।

ਪਾਠ ਅਰੰਭ ਕਰਨ ਤੋਂ ਪਹਿਲਾਂ ਸਫ ਤੇ ਮੰਜੀ ਸਾਹਿਬ ਧੋਕੇ ਰਖੇ ਹੋਏ ਹੋਣ । ਕੜਾਹ ਪ੍ਰਸ਼ਾਦ ਵਿਧੀ ਅਨੁਸਾਰ ਤਿਆਰ ਕਰਕੇ, ੧੨ ਪਾਤਸ਼ਾਹੀਆਂ ਦੀ ਅਰਦਾਸ ਕਰਕੇ ਪਾਠ ਤੋਰਿਆ ਜਾਵੇ। ਸਮਾਪਤੀ ਸਮੇਂ ਕੜਾਹ ਪ੍ਰਸ਼ਾਦ ਕਰਕੇ ਲਿਆਕੇ ਰਖਿਆ ਜਾਵੇ । ਭੋਗ ਪੈਣ ਤੋਂ ਪਹਿਲਾਂ ਹੀ ਗੀਟੇ ਦੀ ਥਾਂ ਨਾਰੀਅਲ ਦਾ ਹਵਨ ਅਰੰਭਿਆ ਜਾਵੇ ਜੋ ਭੋਗ ਪੈਣ ਦੇ ਨਾਲ ਹੀ ਸਮਾਪਤ ਹੋਵੇ । ਜਦ ਪਾਠੀ ਕਹੇ "ਅਠਾਰਹ ਦਸ ਬੀਸ" ਤਾਂ ਅਰਦਾਸੀਆ ਓਸੇ ਵੇਲੇ ਅਰਦਾਸ ਕਰਨੀ ਸ਼ੁਰੂ ਕਰੇ ਅਤੇ ...ੀਆ ਵੀ ਐਸੀ ਜੁਗਤ ਨਾਲ ਪਾਠ ਕਰੇ ਕਿ ...ਾਰਹ ... ਬੀਸ' ਕਹਿਣ ਸਾਰ ...' ਤੇ ਪਹੁੰਚ ਜਾਵੇ ... ਦਸ ਤੋਂ ...

ਪਹਿਰਾਂ ਦੇ ਅੰਦਰ ੨ ਹੋਣੀ ਜ਼ਰੂਰੀ ਹੈ ।

ਪਾਠ ਤੁਰੇ ਵਿਚ ਸੂਰਜ ਚੜ੍ਹਣ ਵੇਲੇ ਪ੍ਰਸ਼ਾਦ ਕੀਤਾ ਜਾਵੇ । ਸੂਰਜ ਦੀਆਂ ਰਿਸ਼ਮ ਕੜਾਹ ਪ੍ਰਸ਼ਾਦ ਦਾ ਅਰਦਾਸਾ ਕਰਕੇ ਵ ਇਆ ਜਾਵੇ ।

ਪਾਠੀਆਂ ਦੀ ਮਰਯਾਦਾ :—

ਸਾਰੇ ਸਿੰਘ ਸੋਧੀ ਪ ਕੇ ਦੇ ਧਾਰਨੀ ਅੰਮ੍ਰਿਤ ਤਿਆਰ ਕਰਨ ਮਰਯਾਦਾ ਅਨੁ ਪਾਠੀ ਧੂਪੀਏ, ਪਹਿਰੂ, ਲਾਂਗਰੀ ਸਾਰੇ ਅੰਮ੍ਰਿਤ ਛਕਣ ਅਤੇ ਇਕੋ ਮਰਯਾਦਾ ਦੇ ਹੋਣ । ਚੀਤਾ ਛਡਕੇ ਜਲ ਵਰਤਣ । ਕੂਹਣੀਆਂ ਬਾਹਾਂ ਅਤੇ ਗੋਡਿਆਂ ਤਕ ਲਤਾਂ ਜਾਣ, ਚੁਲਾ ਕੀਤਾ ਜਾਵੇ, ਸਭ ਸਿੰਘ ਭੁੰਜੇ ਬ ਅਤੇ ਪਾਠ ਦੇ ਦੌਰਾਨ ਕੋਈ ਸਿੰਘ ਇਸਤਰੀ ਸੰਗ ਨਾ ਕਰੇ। ਡੇਰਾ ਇਕਠਾ ਰਖਣ । ਜੰਗਲ ਆਕੇ ੭ ਵਾਰੀ ਹਥ ਮਾਂਜਣ ਗੁਟਾਂ ਤੋਂ ਤੀਕ। ਅੰਨ ਘਟ ਛਕਣ ਤਾਂ ਕਿ ਪੌਣ ਨ ਅਖੰਡ ਪਾਠ ਦਾ ਅਰਦਾਸਾ ਕਰਨ ਵਾਲੇ ... ਸੋਧ ਦਾ ਇਸ਼ਨਾਨ ਕੀਤਾ ਹੋਇਆ ਪਹਿਰੂ ਸਿੰਘ ਪੜ੍ਹਿਆ ਹੋਇਆ ਹੋਵੇ ਤਾਂਕਿ ... ਜਾਂ ਧੂਪੀਏ ਨੇ ਚੀਤਾ ਛਡਣ ਜਾਣਾ ਹੋਵੇ ਓਹ ਓਨਾਂ ਚਿਰ ਪਾਠ ਕਰੇ ।

ਏਸ ਮ੍ਰਯਾਦਾ ਨਾਲ ਸ੍ਰੀ ਸਤਿਗੁਰੂ ਹਰੀ ਜੀ ਨੇ ੧੦੧ ਅਖੰਡ ਪਾਠ ਸੰਮਤ ੧੯੩੨ ਅਤੇ ੧੦੧ ਸੰਮਤ ੧੯੩੩ ਵਿਚ ਕਰਾਏ ਕਿ ਜ਼ਿਆਦਾ ਸਿੰਘਾਂ ਨੂੰ ਗੁਰਦੁਆਰੇ ਅੰਦਰ ਦੀਆਗਿਆ ਨਹੀਂ ਸੀ ਇਸਕਰਕੇ ਮ... ਦੇ ਦੌਰਾਨ ਕਈ ਵਾਰੀ ਸ਼ਕਾਇ... ਕਈ ਵਾਰੀ ਥਾਣੇਦਾਰ ਅਤੇ ਹੋ... ਤਲਾਸ਼ੀਆਂ ਕਰਦੇ ਰਹੇ ... ਵਕਤ ਵੀ ਆਇਆ ਕਿ ... ਇਕ ਥਾਂ ਤੇ ਛਡਕੇ ਦ... ਗ੍ਰੰਥ ਸਾਹਿਬ ਪ੍ਰਕਾਸ਼ ... ਤੋਂ ਓਸੇ ਵੇਲੇ ਪਾ... ਸ੍ਰੀ ਸਤਿਗੁਰ ...

ਚੀਨੀ ਵਾਲੇ ਪਾਤਸ਼ਾਹ ਜੀ ਨੇ ਪਹਿਲਾਂ ਹੀ ਅਪਣੇ ਛੋਟੇ ਭਾਈਨੂੰ ਲੁਕਾ ਅਤੇ ਸੰਭਾਲ ਕੇ ਰਖਿਆ ਹੋਇਆ ਸੀ। ਇਹ ਗਲ ਸਾਧਾਰਨ ਨਹੀਂ ਕਿ ਬੁਧ ਸਿੰਘ(ਬਾਦ ਵਿਚ ਸਤਿਗੁਰੂ ਹਰੀ ਸਿੰਘ) ਜੀ ਨੂੰ ਪੂਰੇ ਇਕਵੰਜਾ ਸਾਲ ਅਸੀਂ ਇਤਿਹਾਸ ਦੇ ਪਤਰਿਆਂ ਤੇ ਕਿਤੇ ਵਿਰਲਾ ਹੀ ਉਘੜਿਆ ਵੇਖਦੇ ਹਾਂ। ਏਨੀ ਉਮਰਾ ਉਹ ਆਗਿਆ ਕਾਰ ਭਾਈ ਬਣ ਕੇ ਘਰ ਦੇ ਧੰਧਿਆਂ ਵਿਚ ਹੀ ਖਚਤ ਰਹਿੰਦੇ ਹਨ। ਓਦੋਂ ਵੀ ਉਹਨਾਂ ਦਾ ਕੋਈ ਵਡਾ ਰੋਲ ਨਜ਼ਰ ਨਹੀ ਪੈਂਦਾ ਜਦੋਂ ਗੁਰੂ ਰਾਮ ਸਿੰਘ ਜੀ ਸੰਤ-ਖਾਲਸਾ ਦੀ ਨਵ ਸਿਰਜਨਾ ਕਰਦੇ ਹਨ। ਤੇ ਨਾ ਹੀ ਪਰਦੇਸ-ਗਮਨ ਤੋਂ ਪਹਿਲਾਂ ਤਕ ਉਹਨਾਂ ਦਾ ਵਿਸ਼ੇਸ਼ ਜ਼ਿਕਰ ਆਉਂਦਾ ਹੈ, ਬਿਨਾ ਗੰਗਾ ਤੇ ਗੋਲੀ-ਸੁਟਣ ਤੇ ਚਾਰ ਸਾਲ ਪਹਿਲਾਂ ਹਲ ਛਡ-ਵਾਣ ਤੋਂ।

ਇੰਜ ਇਕ ਅਸਲੋਂ ਕੋਰੀ ਵਿਅਕਤੀ, ਇਕ ਰਿਕਾ ਹੀ ਨੀਤੀ ਨਾ-ਮਹਿਰਮ, ਇਕ ਬਿਲਕੁਲ ਹੀ ਸਾਦਮੁਰਾਦੇ ਕਿਰਤੀ ਨੂੰ ਅਨੇਕਾਂ ਮੋਰਚਿਆਂ ਤੇ ਲੜਨ ਯੋਗ'ਬੁਧ ਸਿੰਘ' ਤੋਂ 'ਹਰੀ ਸਿੰਘ' ਕਰਕੇ ਬਣਾ ਦੇਣਾ ਏਹ ਸਤਿਗੁਰੂ ਦੀਪਕ ਦੀ ਹੀ ਮਹਾ-ਨਤਾ ਹੈ ਤੇ ਇਸ ਨਵ-ਦੀਪਕ ਸਤਿਗੁਰੂ ਨੇ ਜਿਵੇਂ ਮੁੜ, ਗੁਰੱਤਵ (ਗੁਰੂ ਪੁਣਾ) ਦੇ ਗੁਰੱਤਵ (ਭਾਰ) ਨੂੰ ਸੰਭਾਲਿਆ, ਸਮਝ ਸੁਣਕੇ ਅਸਚਰਜ ਹੋ ਜਾਈ ਦਾ ਹੈ ਤੇ ਸੁਭਾਵਕ ਹੀ ਉਸ ਮਹਾਨ ਸਤਿਗੁਰੂ ਦੇ ਪਵਿਤਰ ਚਰਨ ਕੰਵਲਾਂ ਤੇ ਝੁਕਣ ਤੇ ਜੀਅ ਕਰ ਆਉਂਦਾ ਹੈ ਜਿਸਨੂੰ ਅਜੇ ਇਤਿਹਾਸ ਦੇ ਪੰਨਿਆਂ ਤੇ ਸਾਧਾਰਨ ਜੇਹੀ ਥਾਂ ਵੀ ਨਹੀਂ ਮਿਲੀ।

ਆਓ ਬੁਧ ਸਿੰਘ ਜੀ ਨੂੰ ਸਤਿਗੁਰੂ ਹਰੀ ਸਿੰਘ ਰੂਪ ਵਿਚ ਵੇਖਣ ਦੀ ਕੋਸ਼ਿਸ਼ ਕਰੀਏ।

੧੯੨੮ ਤੋਂ ੧੯੩੧ ਬਿਕਰਮੀ ਤਕ ਸਤਿ-ਗੁਰੂ ਰਾਮ ਸਿੰਘ ਜੀ ਦੇ ਛੋਟੇ ਭਾਈ ਬੁਧ ਸਿੰਘ ਜੀ ਕੇਵਲ ਬੁਧ ਸਿੰਘ ਜੀ ਹੀ ਸਨ। ਸਤਿਗੁਰੂ ਜੀ ਦੇ ਭ੍ਰਾਤਾ ਹੋਣ ਦੇ ਨਾਤੇ ਸ੍ਰੀ ਭੈਣੀ ਸਾਹਿਬ ਵਾਲੇ ਨਾਮਧਾਰੀ ਆਪਨੂੰ ਆਪੂ ਤੇ ਜ਼ਿਮੇਵਾਰੀ ਦੇ ਪਖੋਂ, ਮਹਾਰਾਜ ਜੀ ਕਹਿਕੇ ਪੁਕਾਰਦੇ। ਉਹ ਆਪ ਵੀ ਤਕੜੀਆਂ ਮੁਸ਼ਕਲਾਂ ਵਿਚ ਘਿਰੇ ਇਨਸਾਨ ਤੋਂ ਵਧ ਅਪਣੇ ਆਪਨੂੰ ਕੁਛ ਨਹੀਂ ਸਨ ਗਿਣਦੇ। ਡੀ.ਸੀ. ਦੇ ਪੁਛਣ ਤੇ ਸ੍ਰੀ ਭੈਣੀ ਸਾਹਿਬ ਗੁਰਦੁਆਰੇ ਦੀਆਂ ਕੁੰਜੀਆਂ ਤੇ ਜ਼ਿਮੇਵਾਰੀਆਂ ਦੇ ਮਾਲਿਕ ਸਤਿਗੁਰੂ ਰਾਮ ਸਿੰਘ ਜੀ ਨੇ ਬਣਾ ਦਿਤਾ ਸੀ, ਪਰ ਗੁਰਤਾ? ਏਹਦਾ ਤਾਂ ਕੋਈ ਸਵਾਲ ਹੀ ਨਹੀਂ ਸੀ ਪੈਦਾ ਹੁੰਦਾ। ਸਤਿ-ਗੁਰੂ ਰਾਮ ਸਿੰਘ ਜੀ ਆਪ ਮੌਜੂਦ ਸਨ ਤੇ ਕੀ ਪਤਾ ਉਹ ਛੇਤੀ ਹੀ ਜਾਂ ਕੁਛ ਸਾਲਾਂ ਬਾਦ ਮੁੜ ਆ ਦਰਸ਼ਨ ਦਿੰਦੇ!

ਸਾਡੇ ਪੂਜਯ ਬੁਧ ਸਿੰਘ ਜੀ ਦੇ ਦੁਆਲੇ ਦੁਖ ਹੀ ਦੁਖ ਤੇ ਜ਼ਿਮੇਵਾਰੀਆਂ ਹੀ ਜ਼ਿਮੇਵਾਰੀਆਂ ਸਨ। ਉਹਨਾਂ ਦੀ ਹੈਰਾਨੀ, ਪਰੇਸ਼ਾਨੀ ਤੇ ਮਸਤਾਨੀ ਜੇਹੀ ਹਾਲਤ ਦਾ ਓਦੋਂ ਖਾਤਮਾ ਹੋਇਆ ਜਦੋਂ ਬਾਬਾ ਦਰਬਾਰਾ ਸਿੰਘ ਜੀ ਰਾਹੀਂ ਪਹਿਲਾ ਹੁਕਮ ਨਾਮਾ ਸਤਿਗੁਰੂ ਰਾਮ ਸਿੰਘ ਜੀ ਦਾ ਪਹੁੰਚਾ। ਜਿਸ ਵਿਚ ਲਿਖਿਆ ਸੀ:

"ਬੁਧ ਸਿੰਘ ਜੀ ਦਾ ਨਾਮ ਅਜ ਤੋਂ ਹਰੀ ਸਿੰਘ ਹੋਇਆ। ਇਹ ਸਿਖੀ ਹਰਿ ਰਖਣਗੇ ਅਜ ਤੋਂ ਇਹਨਾਂ ਨੂੰ ਸਿਰ ਕਰਤਾ ਜਾਨਣਾ। ਇਨ੍ਹਾਂ ਦੇ ਧਕੇ ਹੋਏ ਨੂੰ ਮੈਂ ਨਹੀਂ ਬਖਸ਼ਾਂਗਾ, ਮੇਰੇ ਧਕੇ ਹੋਏ ਨੂੰ ਇਹ ਬਖਸ਼ ਸਕਣਗੇ।"

ਇਹ ਹੁਕਮਨਾਮਾ ਡਾਢੀ ਸਖਤੀ ਦਾ ਦੌਰ ਦੌਰਾ ਹੋਣ ਕਾਰਨ, ਸਤਿਗੁਰੂ ਰਾਮ ਸਿੰਘ ਜੀ ਦੇ ਆਦੇਸ਼ ਅਨੁਸਾਰ, ਮਹਾਰਾਜ ਬੁਧ ਸਿੰਘ ਜੀ ਨੂੰ ਤੇ ਮੌਜੂਦ ਸੰਗਤਾਂ ਨੂੰ ਸੁਣਾਕੇ ਲੋਹ ਦੀ ਭੇਟ ਕੀਤਾ ਗਿਆ।

ਇਸ ਹੁਕਮਨਾਮੇ ਤੋਂ ਬਾਦ ਇਕ ਨਵੀਂ ਤਰਾਂ ਦੀਆਂ ਜ਼ਿਮੇਵਾਰੀਆਂ ਆ ਗਈਆਂ ਗੁਰੂ ਹਰੀ ਸਿੰਘ ਜੀ ਤੇ। ਅਤੇ ਨਾਮਧਾਰੀਆਂ ਵਿਚ ਵੀ ਇਕ ਨਵੀਂ ਤਰਾਂ ਦਾ ਚਰਚਾ ਤੇ ਪਰਚਾ ਛਿੜ ਗਿਆ। ਜਗਹ ਜਗਹ, ਨਗਰ-ਨਗਰ ਸੁਆਲ ਉਠ ਰਿਹਾ ਸੀ-ਇਸ ਹੁਕਮਦਾ ਅਰਥ ਕੀ ਹੋਇਆ?ਕੀ ਅਜਤੋਂ ਗੁਰਿਆਈ ਦਾ ਭਾਰ ਵੀ ਆਪ ਦੇ ਮੋਢਿਆਂ ਤੇ

ਆ ਪਿਆ ? ਕੀ ਸਾਨੂੰ ਝਬਦੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਦੀ ਸੰਭਾਵਨਾ ਨਹੀਂ ਕਰਨੀ ਚਾਹੀਦੀ ? ਤੇ ਕੀ ਇਕ ਉਹ ਵਿਅਕਤੀ, ਜੋ ਹੁਣ ਤਕ ਆਪਣੀਆਂ ਘਰੋਗੀ ਜ਼ਿਮੇਵਾਰੀਆਂ ਵਿਚ ਹੀ ਖਚਤ ਰਿਹਾ ਹੈ ਪੰਥਕ ਮਸਲਿਆਂ ਤੇ ਅਸਰ ਅੰਦਾਜ਼ ਹੋ ਸਕੇਗਾ ? ਕੀ ਅੰਗਰੇਜ਼ ਸਰਕਾਰ ਸਤਿ-ਗੁਰੂ ਰਾਮ ਸਿੰਘ ਜੀ ਦੇ ਜਾਨਸ਼ੀਨ ਨੂੰ ਮੁੜਜਾਗਿਆ ਰਾਮ ਸਿੰਘ ਸਮਝਕੇ ਹੋਰ ਅਜ਼ੀਅਤਾਂ ਨਾ ਦੇਵੇਗੀ ? ਅਤੇ ਕੀ ਸਚਮੁਚ ਹੀ ਉਹਨਾਂ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਾਲਾ ਪਿਆਰ, ਸਤਿਕਾਰ ਅਤੇ ਸ਼ਰਧਾ ਬੁਧ ਰੂਪ ਹਰੀ ਸਿੰਘ ਜੀ ਵਿਚ ਮੁੰਤਕਿਲ ਕਰਨੀ ਪਵੇਗੀ?

ਅਤੇ ਸਮੂਹ ਸੋਚਵਾਨਾਂ ਅਤੇ ਸੂਝਵਾਨਾਂ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਇਹ ਕਦਮ ਚਲ ਰਹੇ ਹਾਲਾਤ ਦੇ ਸਰਵਥਾ ਅਨੁਕੂਲ ਜਾਪਿਆ। ਉਹਨਾਂ ਨੇ ਆਪਣੇ ਸਨੇਹ ਦੀਆਂ ਰੌਆਂ ਨਵ-ਗੁਰੂ ਹਰੀ ਸਿੰਘ ਜੀ ਵਲ ਭੇਜਣੀਆਂ ਸ਼ੁਰੂ ਕਰਦਿਤੀਆਂ। ਕੁਛ ਲੋਕ ਉਨ੍ਹਾਂ ਚੋਂ ਗੁਰੂ ਰਾਮ ਸਿੰਘ ਜੀ ਵਾਲੀ ਅੰਤਰ-ਯਾਮਤਾ ਦੀ ਕਾਮਨਾ ਕਰਨ ਲਗੇ ਮਨਸ਼ਾ ਪੂਰੀ ਹੋਣ ਤੇ ਉਨ੍ਹਾਂ ਵਲ ਆਕਰਸ਼ਤ ਹੋਏ। ਕੁਛ ਲੋਕਾਂ ਨੇ ਰਾਜਨੀਤਕ ਤੌਰ ਤੇ ਸਤਿਗੁਰੂ ਹਰੀ ਸਿੰਘ ਜੀ ਦੀ ਗੰਭੀਰ ਪਹੁੰਚ ਵਿਚ ਉਤਸ਼ਾਹ ਪ੍ਰਗਟ ਕੀਤਾ। ਕੁਛ ਸਾਧਾਰਨ ਪਰ ਨਿਰਆਸਰਾ ਭਗਤ - ਹਿਰਦਿਆਂ ਨੂੰ ਉਨ੍ਹਾਂ ਦੇ ਕਰਮਾਂ, ਬਚਨਾਂ ਅਤੇ ਦਰ-ਸ਼ਨਾਂ ਵਿਚੋਂ ਗੁਰੂ ਰਾਮ ਸਿੰਘ ਰੂਪ ਨਜ਼ਰ ਪੈਣ ਲਗਾ ਅਤੇ ਅਜੇਹੀਆਂ ਸਭ ਧਿਰਾਂ ਨੇ ਸੁਤੇ ਸਿਧ ਹੀ ਸਤਿਗੁਰੂ ਹਰੀ ਸਿੰਘ ਜੀ ਨੂੰ ਇਕ ਆਪਣਾ ਨਾਮ ਦੇ ਦਿਤਾ "ਜੋਤ ਕਾ ਜਾਮਾ।"

'ਜੋਤ ਕਾ ਜਾਮਾ' ਸਤਿਗੁਰੂ ਜੀ ਦੇ ਸਾਹਵੇਂ ਕਰਨ ਵਾਲੇ ਕਿੰਨੇ ਕੰਮ ਸਨ, ਜ਼ਰਾ ਇਹਨਾਂ ਦੀ ਫਹਿਰਿਸਤ ਵਲ ਵੀ ਨਜ਼ਰ ਮਾਰ ਲਈਏ ਤਾਕਿ ਸਾਨੂੰ ਮਹਾਨ ਗੁਰੂ-ਸ਼ਕਤੀ ਦਾ ਸਹੀ ਸਹੀ ਅਨੁਭਵ ਹੋ ਸਕੇ। ਜਿਵੇਂ ਕਿ ਪਾਠਕ ਪਹਿਲਾਂ ਤੋਂ ਹੀ ਜਾਣ ਚੁਕੇ ਹਨ ਕਿ ਗੁਰੂ ਹਰੀ ਸਿੰਘ ਜੀ ਨੂੰ ਮਲਬੇ ਦੇ ਢੇਰ ਦੀ ਮਾਲਕੀ ਮਿਲੀ ਤੇ ਹੁਕਮ ਹੋਇਆ ਕਿ ਇਸ ਵਿਚੋਂ ਮੁੜ ਮੰਦਰ ਉਸਾਰਨਾ ਹੈ। ਸੋ ਇਸ ਮੰਦਰ ਦੀ ਉਸਾਰੀ ਲਈ ਆਪ ਜੀ ਨੇ ਹੇਠ ਲਿਖੇ ਕੰਮ ਸਰੰਜਾਮ ਦੇਣੇ ਸਨ।

(੧) ਸ੍ਰੀ ਭੈਣੀ ਸਾਹਿਬ ਦੇ ਡੇਰੇ ਦੀ ਹਾਲਤ ਨੂੰ ਬਹਾਲ ਰਖਣਾ ਅਤੇ ਉਨਤ ਕਰਨਾ।

(੨) ਗੁਰੂ ਕੇ ਲੰਗਰ ਦੀ ਕਾਰ ਨੂੰ ਜਿਉਂ ਕਾ ਤਿਉਂ ਚਲਾਣਾ।

(੩) ਨਾਮਧਾਰੀਆਂ ਵਿਚ ਛਾਏ ਹੋਏ ਹਰਾਸ ਨੂੰ ਖਤਮ ਕਰਨਾ। ਘਬਰਾਹਟ ਦੂਰ ਕਰਕੇ ਮੁੜ-ਆਸ਼ਾ-ਦੀਪਕ ਜਲਾਣਾ !

(੪) ਗੁਰ ਸਿਖੀ ਦਾ ਪਰਚਾਰ ਅਤੇ ਪਰਸਾਰ ਪੂਰਵ ਨਿਸਚਿਤ ਲੀਹਾਂ ਤੇ ਕਰਨਾ।

(੫) ਸੰਤਾਈ ਦੇ ਅਭਿਮਾਨ ਦੇ ਨਤੀਜੇ ਵਜੋਂ ਗੁਰੂ ਬਣਿਆਂ ਨੂੰ ਥਾਂ ਸਿਰ ਲਿਆਉਣਾ।

(੬) ਭਜਨ-ਪੂਜਾ-ਪਾਠ ਆਦਿ ਨੂੰ ਪਹਿਲਾਂ ਵਾਂਗ ਹੀ ਬਹਾਲ ਕਰਨਾ।

(੭) ਲੋਕ ਜੀਵਨ ਵਿਚ ਸਦਾਚਾਰ ਨੂੰ ਉਤ-ਸਾਹਤ ਕਰਨਾ।

(੮) ਬਰਤਾਨਵੀ ਸਰਕਾਰ ਦੀਆਂ ਕੁਟਲ ਨੀਤੀਆਂ ਦਾ ਅਤੀ ਬਾਰੀਕੀ ਅਤੇ ਚਤੁਰਤਾ ਨਾਲ ਸਾਹਮਣਾ ਕਰਨਾ।

(੯) ਨਾਮਧਾਰੀਆਂ ਚੋਂ ਦੇਸ਼ ਆਜ਼ਾਦੀ ਦੀ ਸਪਿਰਟ ਨੂੰ ਮਰਨ ਮਿਟਣ ਨ ਦੇਣਾ।

(੧੦) ਗਊ ਰਖਿਆ ਲਈ ਤਤਪਰਤਾ।

ਇਹ ਕੰਮ ਨੇਪਰੇ ਚਾੜਨ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ 'ਹੁਕਮ' ਤੇ 'ਅਸ਼ੀਰਵਾਦ' ਦੀ ਜ਼ਰੂਰਤ ਸੀ।

ਸੋ ਸਤਿਗੁਰੂ ਜੀ ਨੇ ਦੇ ਘਲੇ ਸਨ। ਅਤੇ ਅਗੋਂ ਲਈ ਵੀ ਅਗਵਾਈ ਬਖ਼ਸ਼ਣ ਦੀ ਉਨ੍ਹਾਂ ਖਾਸ ਕਿਰਪਾ ਹੁਕਮਨਾਮਿਆਂ ਰਾਹੀਂ ਜਾਰੀ ਰਖੀ। ਇਹ ਸ਼ਪਸ਼ਟ ਹੈ ਕਿ ਜੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਗੁਰੂ ਹਰੀ ਸਿੰਘ ਜੀ ਨੂੰ "ਏਹਦੇ ਧਕੇ ਨੂੰ ਮੈਂ

ਨਹੀ ਬਖਸ਼ਾਂਗਾ'' ਦਾ ਮਹਾਨ ਸਨਮਾਨ ਨ ਦਿੰਦੇ ਤਾਂ ਉਸ ਵੇਲੇ ਦੇ ਕਮਜ਼ੋਰ ਸਿਖਾਂ ਨੇ ਜਾਂ ਕਮਜ਼ੋਰੀਆਂ ਦੇ ਅਧੀਨ ਹੋਏ ਭਾਈਚਾਰੇ ਨੇ ਕੁਛ ਫੈਸਲੇ ਸਤਿ-ਗੁਰੂ ਰਾਮ ਸਿੰਘ ਜੀ ਲਈ ਰਖ ਛਡਣੇ ਸਨ ਤੇ ਆਪ ਇਕ ਮੁਕਾਬਲਾ ਜਾਰੀ ਕਰ ਰਖਣਾ ਸੀ।

## (੧) ਗੁਰਦਵਾਰਾ ਸ੍ਰੀ ਭੈਣੀ ਸਾਹਿਬ

ਇਸ ਅੰਕ ਦੇ ਅਗਲੇ ਸਾਰੇ ਪੰਨਿਆਂ ਵਿਚ ਪਾਠਕਾਂਨੂੰ ਥਾਂ ਪਰ-ਥਾਂ ਇਸ ਹਕੀਕਤ ਦੀ ਉਜਲੀ ਜਾਂ ਧੁੰਧਲੀ ਤਸਵੀਰ ਨਜ਼ਰ ਪਏਗੀ ਕਿ ਸਤਿਗੁਰੂ ਹਰੀ ਸਿੰਘ ਜੀ ਨੇ ਜ਼ਿਮੇ ਲਗੇ ਸਮੁਚੇ ਕਾਰਜਾਂ ਵਿਚ ਕ੍ਰਿੰਜ ਸਫਲਤਾ ਪ੍ਰਾਪਤ ਕੀਤੀ। ਪਰ ਸੰਖੇਪ ਵਿਚ ਮੈਂ ਉਪਰੋਕਤ ਮਦਾਂ ਬਾਰੇ ਕੁਛ ਅਰਜ਼ ਕਰਨਾ ਜ਼ਰੂਰੀ ਸਮਝਦਾ ਹਾਂ।

ਸ੍ਰੀ ਭੈਣੀ ਸਾਹਿਬ ਨੂੰ ਮਾਂਦੀ ਹਾਲਤ ਵਿਚ ਪ੍ਰਾਪਤ ਕਰਕੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਜਿਵੇਂ ਸਹਿਜੇ ਸਹਿਜੇ ਉਸਾਰਿਆ,ਜਿਸਦੀ ਵਾਰਤਾ ਆਪਨੂੰ 'ਵਿਰਸੇ ਵਿਚ ਮਿਲਿਆ ਸ੍ਰੀ ਭੈਣੀ ਸਾਹਿਬ' ਵਿਚ ਮਿਲ ਜਾਵੇਗੀ। ਸਤਿਗੁਰੂ ਜੀ ਸਮੂਹ ਸਰ-ਕਾਰੀ ਜ਼ਿਆਦਤੀਆਂ ਤੇ ਪੁਛ ਪੜਤਾਲਾਂ ਦੇ ਬਾਵ-ਜੂਦ ਸ੍ਰੀ ਭੈਣੀ ਸਾਹਿਬ ਡੇਰੇ ਦੇ ਖੇਤਰ ਨੂੰ ਵਿਸ਼ਾਲ ਕੀਤਾ। ਪਾਬੰਦੀ ਏਨੀ ਸੀ ਕਿ ਗਲੀਓਂ ਪਾਰ ਅਪਣੇ ਹੀ ਇਕ ਚੁਬਾਰੇ ਵਾਸਤੇ ਗਲੀ ਛਤਣ ਦੇ ਅਪਰਾਧ ਵਿਚ ਪੁਲਿਸ ਅਧਿਕਾਰੀਆਂ ਨੇ ਉਹਦੀ ਪੜਤਾਲ ਕੀਤੀ। ਇਸ ਤਰਾਂ ਦੀ ਸਖਤੀ ਦੀ ਪਰ-ਵਾਹ ਨਾ ਕਰਦਿਆਂ ਸਤਿਗੁਰੂ ਹਰੀ ਸਿੰਘ ਜੀ ਨੇ ਰਾਮ ਸਰੋਵਰ, ਉਸਦੇ ਨਾਲ ਦਾ ਬਾਗ, ਉਸ ਵਿਚਲੀ ਕੋਠੀ ਤੇ ਉਦਾਲੇ ਦੇ ਖੇਤ ਡੇਰੇ ਦੀਆਂ ਉਸ ਵੇਲੇ ਦੀਆਂ ਲੋੜਾਂ ਅਨੁਸਾਰ ਬਣਵਾਏ। ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਅਪਣੇ ਜੋਤੀ ਜੋਤ ਸਮਾਣ ਸਮੇਂ ਇਕ ਭਰਪੂਰ ਗੁਰਦੁਆਰਾ ਦਿਤਾ ਜਿਸ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਆਦਰਸ਼ਾਂ ਵਾਲਾ ਸਭੋ ਕੁਝ ਸੀ।

## (੨) ਗੁਰੂ ਕਾ ਲੰਗਰ

ਗੁਰੂ ਕੇ ਲੰਗਰ ਬਾਰੇ ਵੀ ਇਕ ਵਾਕਫੀ ਭਰ-ਪੂਰ ਇਤਿਹਾਸਕ ਲੇਖ ਆਪ ਇਸ ਅੰਕ ਵਿਚ ਕਿਸੇ ਵਖਰੀ ਥਾਵੇਂ ਪੜ੍ਹੋਗੇ। ਏਥੇ ਏਨਾ ਜ਼ਿਕਰ ਕਰਨਾ ਹੀ ਕਾਫ਼ੀ ਹੈ ਕਿ ਸਤਿਗੁਰੂ ਹਰੀ ਸਿੰਘ ਜੀ ਨੂੰ ਪਿਆਰੇ ਪਰਦੇਸੀ ਪਰੀਤਮ ਭ੍ਰਾਤਾ ਦਾ ਸਭ ਤੋਂ ਜ਼ਰੂਰੀ ਹੁਕਮ 'ਲੰਗਰ ਜਾਰੀ ਰਖਣਾ' ਸਦਾ ਯਾਦ ਰਿਹਾ। ਇਸਨੂੰ ਉਨ੍ਹਾਂ ਹਰ ਕੀਮਤ ਤੇ ਚਾਲੂ ਰਖਿਆ। ਸਤਿਗੁਰੂ ਜੀ ਕਈ ਵਾਰ ਬਚਨ ਕੀਤਾ ਕਰਦੇ–ਭਾਈ ਲੰਗਰ ਵਾਸਤੇ ਤਾਂ ਮੈਂ ਬਾਲਣ ਦੀ ਥਾਂ ਅਪਣੀਆਂ ਹੱਡੀਆਂ ਵੀ ਹਾਜ਼ਰ ਕਰਨ ਨੂੰ ਤਿਆਰ ਹਾਂ। ਗੁਰੂ–ਘਰ ਦਾ ਏਹੋ ਹੀ ਤਾਂ ਇਕ ਸਦੀਵੀ ਚਿੰਨ ਹੈ।

ਜਦੋਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਦੇਵ ਲੋਕ ਜਾਣ ਲਈ ਨੇਤਰਾਂ ਨੂੰ ਸਦਾ ਲਈ ਮੀਟਿਆ ਓਦੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਏਹ ਚਿੰਤਾ ਨਹੀਂ ਸੀ ਕਿ ਲੰਗਰ ਕਿਵੇਂ ਜਾਰੀ ਰਖਿਆ ਜਾਇਗਾ। ਇਸ ਲਈ ਇਕ ਬਝਵੀਂ ਨਿਯਮਾ-ਵਲੀ ਕਈ ਸਾਲ ਪਹਿਲਾਂ ਤੋਂ ਲਾਗੂ ਹੋ ਚੁਕੀ ਸੀ।

## (੩) ਹਰਾਸ ਨੂੰ ਖਤਮ ਕੀਤਾ

ਚੰਗਾ ਹੁੰਦਾ ਜੇ ਅਸੀਂ ਇਕ ਭਰਪੂਰ ਲੇਖ, ਪਾਠਕਾਂ ਦੀ ਭੇਟਾ, ਇਸ ਵਿਸ਼ੇ ਤੇ ਵੀ ਕਰ ਸਕਦੇ। ਪਰ ਕੇਵਲ ਆਪ ਜੀ ਦੇ ਕੁਝ ਗਿਣਵੇਂ ਚੋਣਵੇਂ ਦੌਰਿਆਂ ਦਾ ਲੇਖ ਵੀ ੧੪-੧੫ ਸਫੇ ਹੋਰ ਮੰਗਦਾ ਸੀ, ਸੰਕੋਚ ਦੇ ਪਖੋਂ ਉਹ ਲੇਖ ਮੁੜਦੀ ਵਾਰ ਲਈ ਰਹਿਣ ਦਿਤਾ ਹੈ। ਸੰਖੇਪ ਵਿਚ ਅਰਜ਼ ਕਰ ਦੇਣਾ ਜ਼ਰੂਰੀ ਜਾਪਦਾ ਹੈ ਕਿ ਨਾਮਧਾਰੀ ਪੰਥ ਵਿਚ ਛਾਏ ਹੋਏ ਹਰ ਪਰਕਾਰ ਦੇ ਨਿਰਾਸ਼ਾ ਅਤੇ ਡਰ ਨੂੰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਅਪਣੇ ਸ਼ਾਂਤਗੀ, ਸੁਘੜਤਾ ਅਤੇ ਜਰਾਂਦ ਨਾਲ ਖ਼ਤਮ ਕਰ ਦਿਤਾ। ਪਹਿਲਾਂ ਆਪ ਨੇ ਇਸ ਡਰ ਨੂੰ ਸ੍ਰੀ ਭੈਣੀ ਸਾਹਿਬ ਵਿਚ ਵਸਣ ਵਾਲੇ ਨਾਮਧਾਰੀਆਂ ਤੋਂ ਚੁਕਿਆ। ਉਨ੍ਹਾਂ ਨੂੰ ਦਸਿਆ ਕਿ ਡੇਰੇ ਦੀਆਂ

ਤਮਾਮ ਜ਼ਿਮੇਵਾਰੀਆਂ ਅਪਣੇ ਧਿਆਨ ਭੁਗਤਾਈ ਚਲੋ, ਸਰਕਾਰ ਦੀ ਮੁਦਾਖਲਤ ਓਨੀ ਕੁ ਹੀ ਮੰਨੋ ਜਿਸ ਨਾਲ ਵੇਲਾ ਲੰਘ ਜਾਏ। ਅਗੇ ਪਿਛੇ ਪੂਰਨ ਸੁਤੰਤਰਤਾ ਵਿਚ ਵਿਚਰੋ ਕੋਸ਼ਸ਼ ਕਰੋ ਕਿ ਪੁਲਿਸ ਨਾਲ ਵਾਹ ਹੀ ਨਾ ਪਏ — ਜੇ ਪੈ ਜਾਏ ਤਾਂ ਲੋੜ ਵੇਲੇ ਨਿਮਰਤਾ ਨਾਲ ਅਤੇ ਕਿਸੇ ਮੌਕੇ ਬੇਪਰਵਾਹੀ ਨਾਲ ਵੀ ਅਪਣਾ ਕੰਮ ਕਰ ਜਾਓ। ਆਪ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਮਹੀਨੇ ਵਿਚ ਦੋਚਾਰ ਵਾਰ ਲੁਧਿਆਣੇ ਜਾਕੇ ਡੀ. ਸੀ. ਦੇ ਹਾਜਰ ਹੁੰਦੇ ਰਹੇ। ਪਰ ਗਲ ਸਦਾ ਹੀ ਅਜੇਹੀ ਟਿਕਵੀਂ ਅਰਥ ਭਰੀ ਨਿਮਰ ਦ੍ਰਿੜਤਾ ਨਾਲ ਕੀਤੀ ਕਿ ਅੰਗਰੇਜ਼ ਹਾਕਮ ਉਨ੍ਹਾਂ ਦੀ ਕੂਟ ਨੀਤੀ ਨੂੰ ਮੰਨ ਗਏ। ਉਹਨਾਂ ਕਿਸੇ ਸਮੇਂ ਵੀ ਅਪਣੇ ਉਤੇ ਗਲ ਆਉਣ ਨਹੀਂ ਦਿਤੀ। ਤੁਸੀਂ ਸੋਚ ਸਕਦੇ ਹੋ ਕਿ ਸੰਤ ਭਗਵਾਨ ਸਿੰਘ ਜੀ ਅੜਬੰਗੀ ਦੇ ਕੇਸ ਸਮੇਂ ਉਹ ਲਗਾਤਾਰ ਕੁਛ ਦਿਨ ਲੁਧਿਆਣੇ ਰਹਿਕੇ ਭਜਨ-ਪਾਠ ਵੀ ਕਰਵਾਂਦੇ ਰਹੇ ਤੇ ਉਨ੍ਹਾਂ ਅੜਬੰਗੀ ਜੀ ਨਾਲ ਜੇਲ ਵਿਚ ਵੀ ਤਾਲ ਮੇਲ ਰਖਿਆ। ਉਨ੍ਹਾਂ ਦੀ ਸ਼ਨਾਖਤ ਦੀ ਮਜਬੂਰੀ ਜਦੋਂ ਚਾਲਾਕ ਐਸ.ਪੀ.ਨੇ. ਗਲ ਪਾ ਦਿਤੀ ਤਦ ਵੀ ਇਕ ਇਕ ਸਿਖ ਨੂੰ ਪੁਲਿਸ ਦੇ ਦੰਗਲ ਚੋਂ ਬਚਾਨ ਵਿਚ ਸਫਲ ਹੋ ਗਏ।

ਭਰਪੂਰ ਪਾਬੰਦੀਆਂ ਦੇ ਦੌਰਾਨ ਸਰੀਕੇ ਭਾਈ-ਚਾਰੇ ਦੇ ਅਨੰਦ ਕਾਰਜਾਂ ਦਾ ਬਹਾਨਾ ਪਾਕੇ ਤਕੜੀਆਂ ਸੰਗਤਾਂ ਦਾ ਇਕੱਠ ਬੁਲਾ ਲਿਆ ਜਾਂਦਾ ਤੇ ਅਪਣੇ ਆਚਰਣ ਦੀ ਪਕਿਆਈ, ਅਪਣੇ ਆਦ-ਰਸ਼ ਵਿਚ ਨਿਸ਼ਾਨਾ ਸਤਿਗੁਰੂ ਰਾਮ ਸਿੰਘ ਜੀ ਦੇ ਹਾਲਾਤ, ਅੰਗਰੇਜ਼ ਦਾ ਹਰ ਹਾਲਤ ਵਿਚੋਂ ਭਾਰਤ ਚੋਂ ਨਿਕਲਣਾ ਜ਼ਰੂਰੀ ਸਮਝਾ ਕੇ ਸੰਗਤਾਂ ਨੂੰ ਵਿਦਾ ਕਰਨਾ।

ਜਗਾ ਬਜਗਾਹ ਨਾਮਧਾਰੀ ਇਲਾਕਿਆਂ ਨੂੰ ਅਪਣੇ ਮਕਸਿਦ ਦੀ ਸਰੇਸ਼ਟਾ ਦਸਕੇ ਸੁਰਜੀਤ ਰਖੀ ਰਖਣਾ ਤੇ ਅਪਣੇ ਉਚੇ ਮਨੋਰਥ ਦੀ ਪੂਰਤੀ ਲਈ ਸਦਾ ਡਟਣਾ, ਏਹ ਉਹ ਉਪਦੇਸ਼ ਸਨ ਜਿਨਾਂ ਸਦਕਾ ਹੌਲੀ ਹੌਲੀ ਸਾਰੇ ਪੰਜਾਬ ਵਿਚ ਮੁੜ-ਜੀਵਨ ਦੀ ਰਉ ਰੁਮਕ ਪਈ ਅਤੇ ਨਾਮਧਾਰੀਆਂ ਦਾ ਇਹ ਭਰੋਸਾ ਪਰਪਕ ਰਿਹਾ ਕਿ ਇਕ ਦਿਨ ਕਲਿਜੁਗ ਦੀ ਸਫ ਵਲੇਟੀ ਜਾਇਗੀ ਤੇ ਸੁਤੰਤਰਤਾ ਸਤਿ-ਜੁਗੀ ਰਾਜ ਸਥਾਪਤ ਹੋਵੇਗਾ।

## (੪)ਗੁਰ ਸਿਖੀ ਦਾ ਪਰਚਾਰ

ਇਸ ਸੰਬੰਧੀ ਇਕ ਨਿਗਰ ਲੇਖ ਪਾਠਕਾਂ ਨੂੰ ਇਸ ਵਾਰ ਪੇਸ਼ ਨਹੀਂ ਕੀਤਾ ਜਾ ਰਿਹਾ। ਪਰ ਇਹ ਕਹਿਣ ਵਿਚ ਸੰਕੋਚ ਦਾ ਕੋਈ ਕੰਮ ਨਹੀਂ ਕਿ ਸਤਿਗੁਰੂ ਹਰੀ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਵਾਲੇ ਸਮੂਹ ਨੇਮਾਂ ਅਤੇ ਆਦਰਸ਼ਾਂ ਨੂੰ ਪੰਜਾਬ ਵਿਚ ਖੂਬ ਪਰਚਾਰਿਆ। ਭਾਵੇਂ ਆਪ ਨੂੰ ਸਾਧ ਸੰਗਤ ਵਿਚ ਦੌਰੇ ਕਰਨ ਦਾ ਅਵਸਰ ਬੜਾ ਮਹਿਦੂਦ ਅਤੇ ਸਰਕਾਰੀ ਆਗਿਆ ਦੇ ਅਧੀਨ ਹੀ ਮਿਲਦਾ ਸੀ, ਫੇਰ ਵੀ ਪੂਰਵ ਸਤਿ-ਗੁਰੂਆਂ ਦੀ ਬਾਣੀ ਦੇ ਆਸ਼ੇ ਅਨੁਸਾਰ ਬਾਰੀਕ ਅਤੇ ਖੰਡੇ ਦੀ ਧਾਰੋਂ ਤਿਖੀ ਗੁਰ ਸਿਖੀ ਨੂੰ ਆਪਨੇ ਸਦਾ ਹੀ ਪਰਚਾਰਿਆ। ਜੋ ਵੀ ਸਰੀਰ ਆਪ ਜੀ ਦੇ ਦਰਸ਼ਨ ਕਰਨ ਆਉਂਦਾ, ਉਸਨੂੰ ਭਜਨ ਲੈਣ ਦੀ ਪਰੇਰਨਾ ਸਤਿਗੁਰੂ ਜੀ ਆਪ ਕਰਦੇ। ਇਨਕਾਰ ਕਰਨ ਵਾਲੇ ਨੂੰ ਸੋਖਿਆਂ ਵੀ ਕਰਦੇ ਕਿ "ਧਰਮ ਰਾਇ ਜਬ ਲੇਖਾ ਮਾਗੈ ਕਿਆ ਮੁਖ ਲੈ ਕੇ ਜਾਹਿਗਾ।"

ਅੰਮ੍ਰਿਤ ਵੇਲੇ ਦਾ ਸਕੇਸ ਸ਼ਨਾਨ, ਭਜਨ ਕਰਨਾਂ ਬਾਣੀ ਪੜ੍ਹਨੀ, ਚੰਡੀ ਦੀ ਵਾਰ ਦਾ ਉਚੇਚਾ ਹੁਕਮ, ਸੁਚ ਅਤੇ ਸਚ ਦੀ ਪਾਲਣਾ। ਦਸਾਂ ਨਵਾਂ ਦੀ ਕਿਰਤ, ਕਰਨੀ, ਵੰਡ ਕੇ ਛਕਣਾ, ਘਰ ਆਇਆਂ ਦੀ ਸੇਵਾ ਕਰਨੀ, ਯਥਾ ਸਕਤ ਦਾਨ ਕਰਨਾ ਹਮੇਸ਼ਾਂ ਅਕਾਲ ਪੁਰਖ ਦਾ ਖੌਫ ਰਖਣਾ ਸਤਿਗੁਰੂ ਜੀ ਦੇ ਸਮੂਹ ਉਪਦੇਸ਼ਾਂ ਦਾ ਸਾਰ ਸੀ।

ਇਕ ਵਾਰ ਇਕ ਸਿਖ ਨੇ ਇਕ ਰੁਪੈਆ ਆਕੇ ਮਥਾ ਟੇਕਿਆ ਤਾਂ ਸਾਹਿਬਾਂ ਪੁਛਿਆ—ਕੀ ਕਰਦੇ ਹੁੰਦੇ ਹੋ। 'ਜੀ ਕੁਝ ਨਹੀਂ' ਸੁਣਕੇ ਉਹ ਦਮੜਾ ਵਾਪਸ ਕਰਦਿਤਾ। ਬਚਨ ਕੀਤਾ—ਭਾਈ ਅਗੇ ਤੂੰ ਖੇਤੀ ਕਰਦਾ ਹੁੰਦਾ ਸੈਂ ਤਾਂ ਤੇਰੀ

ਕਿਰਤ ਗੁਰੂ ਕੇ ਲੰਗਰ ਦੀ ਮਦਦ ਵੀ ਕਰਦੀ ਸੀ ਤੇ ਤੇਰੀ ਵੀ, ਹੁਣ ਤੂੰ ਵਿਹਲਿਆਂ ਰਹਿਕੇ ਦਿਨ ਗਵਾਂਦਾ ਹੈਂ ਇਹ ਠੀਕ ਨਹੀਂ। ਗੁਰ ਸਿਖਾਂ ਲਈ ਦਸਾਂ ਨਵਾਂ ਦੀ ਕਿਰਤ ਜ਼ਰੂਰੀ ਹੈ।

ਆਪ ਜੀ ਛੁਟੀ ਦੇ ਮਿਲੇ ਵਕਤ ਵਿਚ ਵਧ ਤੋਂ ਵਧ ਪਿੰਡਾਂ ਗਿਰਾਵਾਂ ਵਿਖੇ ਜਾਂਦੇ। ਦੋ ਵੇਲੇ ਦੀਵਾਨ ਸਜਦਾ, ਗੁਰੂ ਜੀ ਦੇ ਦਰਸ਼ਨਾਂ ਤੇ ਗੁਰਬਾਣੀ ਦੇ ਕੀਰਤਨ-ਦੀ ਫੁਹਾਰ ਨਾਲ ਲੋਕਾਂ ਦੇ ਮਲੀਨ ਮਨ ਧੋਤੇ ਜਾਂਦੇ—ਇੰਜ ਸ਼ੁਧ ਹਿਰਦੇ ਕਰਕੇ ਸਤਿਗੁਰੂ ਜੀ ਨਾਮ ਦਾ ਬੀਜ ਬੁਆਂਦੇ ਜੋ ਅਗਾਂਹ ਜਾਕੇ ਪਰਵਾਰਾਂ ਵਿਚ ਫੁਲਦਾ ਫਲਦਾ।

## (੫) ਅਭਿਮਾਨੀ ਸੰਤਾਂ ਨਾਲ ਨਿਪਟਣਾ

"ਮੰਜੀ.ਗੁਰੂ" ਨਾਮੀ ਲੇਖ ਵਿਚ ਪਾਠਕ ਵੇਖਣ ਗੇ ਕਿ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਰਿਧੀਆਂ ਸਿਧੀਆਂ ਦੇ ਜ਼ੋਰ ਬਣੇ ਅਜੇਹੇ ਗੁਰੂਆਂ ਨੂੰ ਕਿਵੇਂ ਟਿਕਾਣੇ ਲਾਇਆ, ਜੇੜ੍ਹੇ ਕਿਸੇ ਤਰ੍ਹਾਂ ਬਣੇ ਅਪਣੇ ਪ੍ਰਭਾਵ ਨੂੰ ਵਖ ਵਖ ਗੱਦੀਆਂ ਦੇ ਰੂਪ ਵਿਚ ਵਰਤਾਣਾਂ ਚਾਂਹਦੇ ਸਨ। ਸਿਖ ਸਮਾਜਵਿਚ ਉਚੇ ਤੋਂ ਉਚੇ ਮਹਾਪੁਰਸ਼ ਹੋਏਹਨ,ਪਰ ਸਤਿਗੁਰੂ ਦੇ ਤੁੱਲ ਹੋਣ ਜਾਂ ਖੁਦ ਗੁਰੂ ਬਣਨ ਵਾਲਿਆਂ ਦਾ ਗੁਰੂ-ਘਰ ਵਿਚ ਥਾਂ ਨਹੀਂ। ਸਮੁਚਾ ਸਿਖ ਸਮਾਜ ਇਕੋ ਮਰਯਾਦਾ ਅਧੀਨ ਚਲਾਣ ਵਾਸਤੇ ਹੀ ਗੁਰੂ ਸਿਸਟਮ ਦੀ, ਪੂਰਵ ਪੁਰਸ਼ਾਂ ਨੂੰ ਲੋੜ ਪਈ ਸੀ। ਸਤਿਗੁਰ ਵਿਅਕਤੀ ਸਿਖਾਂ ਲਈ ਇਕੋ ਇਕ ਆਦਰਸ਼ ਸ਼ਖਸੀਅਤ ਹੁੰਦੀ ਹੈ, ਜਿਸ ਦੇ ਆਚਰਨ ਤੋਂ ਪ੍ਰੇਰਨਾ ਲੈਕੇ ਸਿਖ ਜੀਵਨ—ਮਾਰਗ ਤੈਹ ਕਰਦੇ ਹਨ।

ਪਰ ਢੰਗਾਂ ਢੰਗਾਂ ਨਾਲ ਬਣੇ ਗੁਰੂ, ਸਾਧ ਸੰਗਤ ਹੀ ਪਛਾਣ ਲੈਂਦੀ ਹੈ ਨਹੀਂ ਤਾਂ ਉਹ ਅਪਣੇ ਖੋਟਾਂ ਕਾਰਨ ਛੇਤੀ ਹੀ ਉਘੜ ਪੈਂਦੇ ਹਨ। ਸਤਿਗੁਰੂ ਹਰੀ ਸਿੰਘ ਜੀ ਨੇ ਕੁਛ ਅਜੇਹੇ ਮਹਾ ਪੁਰਖਾਂ ਨੂੰ, ਜੋਅਸਲਾ ਛਡ, ਮਹਾਂ ਅਭਿਮਾਨ ਦੇ ਅਧੀਨ ਹੋ ਗਏ ਸਨ, ਆਪਣੀ ਨਿਮਰਤਾ ਤੇ ਸਚਾਈ ਦੇ ਸਦਕਾ, ਅਗੇ ਤੋਂ ਸਿਧੇ ਰਾਹੇ ਪਾ ਦਿਤਾ।

## (੬) ਭਜਨ-ਪੂਜਾ-ਪਾਠ

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ, ਗੁਰ ਸਿਖਾਂ ਨੂੰ ਬਰਤਾਂਨਵੀ ਦਬਾਉ ਚਕਰ ਦੇ ਹਰਾਸ ਚੋਂ ਕਢਕੇ ਮੁੜ ਲੌਬਾਲੀ ਤਬਾਹ ਵਿਚ ਲਿਆਂਦਾ। ਭਜਨ ਬੰਦਗੀ ਤੇ ਜਪ ਤਪ ਦੀ ਪ੍ਰੇਰਣਾ ਦੇ ਕੇ ਅਨੇਕਾਂ ਲੋਕਾਂ ਨੂੰ ਅਜੇਹੇ ਮਹਾਨ ਸੰਤ ਬਣਾਇਆ ਕਿ ਉਨਾਂ ਜੀਵਨ ਤੇ ਮਰਨ ਨੂੰ ਇਕੋ ਪੱਲੜੇ ਤੋਲ ਕੇ ਵਖਾ-ਇਆ। ਨਾਮਧਾਰੀ ਪੰਥ ਵਿਚ ਸ੍ਰੀ ਸਤਿਗੁਰੂ ਜੀ ਦੇ ਪ੍ਰਤਾਪ ਸਦਕਾ ਓਸ ਸਮੇਂ ਬੜੇ ਬੜੇ ਮਹਾ ਪੁਰਸ਼ ਹੋਏ ਜੇਹੜੇ, ਸਤਿਗੁਰੂ ਦ੍ਰਿੜਾਏ ਮਾਰਗ ਤੇ ਆਪ ਚਲਦੇ ਅਤੇ ਹੋਰ ਸੰਬੰਧਤ ਅਤੇ ਦੁਆਲੇ ਦੇ ਲੋਕਾਂ ਨੂੰ ਭਜਨ ਬਾਣੀ ਅਤੇ ਪੂਜਾ ਪਾਠ ਵਿਚ ਲਾਕੇ ਦੇਵਬੁਧ ਬਖਸ਼ਦੇ ਰਹੇ।

ਇਨ੍ਹਾਂ ਚੋਂ ਕੁਛ ਤਾਂ ਗੁਰੂਆਂ ਸਮ ਪੂਜੇ ਸਤਿ—ਕਾਰੇ ਜਾਂਦੇ ਰਹੇ, ਪਰ ਹੇਠ ਲਿਖੀਆਂ ਉਹ ਵਿਅਕਤੀਆਂ ਹਨ ਜਿਨ੍ਹਾਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੂੰ ਸਦਾ ਹੀ ਸਤਿਗੁਰੂ ਜਾਣ ਸਿਰ ਝੁਕਾਇਆ। ਸੰਤ ਜਨਾਂ ਦੀ ਬਹੁਤ ਲੰਮੀ ਫਹਿਰਿ-ਸਤ ਵਿਚੋਂ ਕੇਵਲ ਕੁਛ ਪ੍ਰਸਿਧ ਮਹਾਂ ਪੁਰਸ਼ਾਂ ਦੇ ਨਾਮ ਲਿਖਦਾ ਹਾਂ:

(੧) ਸੰਤ ਜੀਊਣ ਸਿੰਘ ਜੀ ਸਰਹਾਲੀ ਅੰਮਰਿਤਸਰ।

(੨) ਸੰਤ ਕੇਸਰ ਸਿੰਘ ਜੀ ਮੁਹਾਵਾ (ਅੰਮਰਿਤਸਰ)

(੩) ਸੰਤ ਲਾਲ ਸਿੰਘ ਜੀ ਭੂਰੇ ਗਿਲ (ਅੰਮਰਿਤਸਰ)

(੪) ਬਾਬਾ ਪਤਾਸਾ ਸਿੰਘ ਜੀ ਛੈਨਿਆ ਵਾਲੇ (ਸਿਆਲ ਕੋਟ)

(੫) ਬਾਬਾ ਜਵਾਹਰ ਸਿੰਘ ਜੀ ਮਿਰਜ਼ੇ ਵਾਲੀਏ (ਸਿਆਲ ਕੋਟ)

(੬) ਬਾਬਾ ਕੇਸਰ ਸਿੰਘ ਜੀ ਚਵਿੰਡੇ ਸਿਆਲ ਕੋਟ)

(੭) ਸੰਤ ਨਰਾਇਣਸਿੰਘ ਜੀ ਘੋੜੀਆਂ ਵਾਲੇ (ਸ਼ੇਖੂਪੁਰ)

(੮) ਬਾਬਾ ਕੇਸਰ ਸਿੰਘ ਜੀ ਦੁਪ (ਗੁਜਰਾਂ

ਵਾਲਾ)

(੯) ਸੰਤ ਹਰਨਾਮ ਸਿੰਘ ਜੀ ਉਭੇਆਲੀ (ਫੀਰੋਜ਼ਪੁਰ)

(੧੦) ਬਾਬਾ ਕਿਸ਼ਨ ਸਿੰਘ ਜੀ ਛੂਤੀਏ (ਲੁਧਿਆਣਾ)

(੧੧)ਸੰਤ ਹੀਰਾ ਸਿੰਘ ਜੀ ਟਿਕਾ ਲੁਧਿਆਣਾ

(੧੨)ਬਾਬਾ ਸ਼ੇਰ ਸਿੰਘ ਜੀ ਡਫਰਕੇ ਲਾਹੌਰ

(੧੩) ਬਾਬਾ ਸੁੰਦਰ ਸਿੰਘ ਜੀ ਮੰਜੀ ਤੋੜ (ਲਾਹੌਰ)

(੧੪) ਬਾਬਾ ਜੈਮਲ ਸਿੰਘ ਜੀ ਮੌਲੀ ਕੇ ਖੂਹ ਲਾਹੌਰ

(੧੫) ਬਾਬਾ ਵਸਾਵਾ ਸਿੰਘ ਜੀ ਜੀਆਬੱਗਾ (ਲਾਹੌਰ)

(੧੬) ਸੰਤ ਮਿਸਰਾ ਸਿੰਘ ਜੀ ਮਦਾਰ (ਸ਼ੇਖੂਪੁਰ)

(੧੭)ਬਾਬਾ ਜਮੀਅਤ ਸਿੰਘ ਜੀ ਕਾਨ੍ਹਾ ਕਾਛਾ

(੧੮) ਬਾਬਾ ਸੁੰਦਰ ਸਿੰਘ ਜੀ ਨਥੋਹ

(੧੯) ਬਾਬਾ ਸੁੰਦਰ ਸਿੰਘ ਜੀ ਪਾਜੀ

(੨੦) ਸੰਤ ਭਗਤ ਸਿੰਘ ਜੀ ਦਾਤੇ ਵਾਲ (ਜਿਲਾ ਸਿਆਲ ਕੋਟ)

(੨੧) ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤਾ (ਫਤੂਹੀ ਚੱਕ) ਆਦਿ ਅਜੇਹੇ ਅਨੇਕਾਂ ਸੰਤ ਸਨ ਜਿਹੜੇ ਪ੍ਰਕਾਸ਼ ਸੂਰਜ ਦੇ ਜ਼ਰਾ ਕੁ ਵੀ ਉਹਲੇ ਹੋਇਆਂ ਅਨੇਰੀ ਰਾਤ ਦੇ ਤਾਰਿਆਂ ਵਾਂਗ ਚਮਕਣ ਲਗ ਪੈਂਦੇ ਸਨ। ਅਤੇ ਏਹ ਸਭੋ ਹੀ ਨਾਮਧਾਰੀ ਪੰਥ ਦੇ ਆਦਰਸ਼ਾਂ ਤੇ ਉਦੇਸ਼ਾਂ ਦਾ ਅਪਣੇ ਅਪਣੇ ਢੰਗ ਨਾਲ ਪਰਚਾਰ ਕਰਦੇ ਰਹੇ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਅਜੇਹੇ ਹੌਂਸਲੇ ਸਿੰਘਾਂ ਦੇ ਇਕੱਠ ਵਿਚ ਦਰਸ਼ਨ ਮਾਤਰ ਹੀ ਸ਼ਰਧਾਲੂ ਹਿਰਦਿਆਂ ਨੂੰ ਠੰਢਾਂ ਪਾ ਜਾਂਦੇ, ਸੁਖ ਦੇ ਜਾਂਦੇ।

ਸ੍ਰੀ ਸਤਿਗੁਰੂ ਜੀ ਆਪ ਤਾਂ ਭਜਨ ਰੂਪ ਹੀ ਸਨ, ਕਿਉਂਕਿ ਆਪ ਦੇ ਰੋਜ਼ਾਨਾਂ ਨਿਤਨੇਮ ਵਿਚ ੨੧ ਮਾਲਾ ਭਜਨ ਦੀਆਂ ਹਰ ਰੋਜ਼ ਫੇਰਨਾ ਜ਼ਰੂਰੀ ਸੀ, ਇੰਜ ਹੀ ਹੋਰ ਸੰਤ ਜਨ ਤੇ ਨਿਕਟੀ ਸੇਵਕ ਕਈ ਕਈ ਬਾਣੀਆਂ ਦਾ ਪਾਠ ਤੇ ਵਧ ਤੋਂ ਵਧ ਸਿਮਰਨ ਕਰਨ ਦੀ ਹੋੜ ਲਾਈ ਰਖਦੇ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਅਖੰਡ ਪਾਠ ਮਰਯਾਦਾ ਦਾ ਆਰੰਭ ਕੀਤਾ। (ਵਿਸ਼ੇਸ਼ ਲੇਖ ਸ੍ਰੀ ਮਹਾਰਾਜ ਬੀਰ ਸਿੰਘ ਜੀ ਵਲੋਂ ਹੈ) ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਵਿਦੇਸ਼ ਚੋਂ ਕੁਝ ਹੋਰ ਸੁਝਾਉ ਭੇਜੇ। ਪਰਦੇਸੀ ਸਤਿਗੁਰੂ ਨਮਿੱਤ ਠੰਢੀ ਮੂਰਤੀ ਨੇ ਹਰ ਉਠੀ ਸਰਕਾਰੀ ਤੇ ਗੈਰ ਸਰਕਾਰੀ ਮੁਸ਼ਕਲ ਨਾਲ ਟਾਕਰਾ ਕਰਦਿਆਂ ੫੦੦ ਦੇ ਕਰੀਬ ਅਖੰਡ ਪਾਠ ਅਤੇ ੧੧੦੦ ਦੇ ਕਰੀਬ ਸਧਾਰਨ ਪਾਠ ਕੀਤੇ ਕਰਵਾਏ। (ਏਨੇ ਅੰਕੜੇ ਤਾਂ ਲਿਖਤੀ ਤੌਰ ਤੇ ਪ੍ਰਾਪਤ ਹੋਏ ਹਨ-ਸੰ:) ਪਾਠਾਂ ਦੇ ਏਸ ਜ਼ਬਰਦਸਤ ਪਰਵਾਹ ਦੀ ਖਬਰ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਉਚੇਚਿਆਂ ਨੋਟ ਕੀਤਾ ਹੈ। ਆਪ ਜੀ ਨੇ ਇਕ ਹੁਕਮ ਨਾ[illegible] ਿ[illegible]ੱਚ ਲਿਖਿਆ:

'ਤੁਸਾਂ ਦੀ ਏਤਨੀ ਉਮਰ ਹੋਈ' ਹੈ। ਐਤਨੇ ਭੋਗ ਕਿਥੇ ਪੈਂਦੇ ਥੇ ਅਰ ਜਦ ਤਾਂ ਕੋਈ ਹਟਾਉਂਦਾ ਬੀ ਨਹੀਂ ਸੀ ਭੋਗਾਂ ਨੂੰ। ਹੁਣ ਹੀ ਦੇਖੋ ਹੋਰ ਸਿਖਾਂ ਮੈਂ ਕਿਤਨੇ ਭੋਗ ਪਉਂਦੇ ਹੈਨ ਬਿਨਾ ਨਾਮਧਾਰੀਆਂ ਤੇ। ਔਰ ਬਡੇ ਬਡੇ ਸਿਖ ਬਣੇ ਬੈਠੇ ਹੈਨ, ਪੁਜਾਰੀ ਮਹੰਤ, ਗ੍ਰੰਥੀ ਗਿਆਨੀ। ਅਰ ਸਾਡੇ ਲੋਕਾਂ ਨੂੰ ਆਖਦੇ ਹੈਨ ਤਨਖਾਹੀ। ਸੋ ਦੇਖੋ ਤਨਖਾਹੀਆਂ ਮੈਂ ਤਾਂ ਕਈ ਹਜ਼ਾਰਾਂ ਭੋਗ ਪੈਂਦੇ ਹਨ।

ਇੰਜ ਭਜਨ, ਪੂਜਾ ਪਾਠ ਤੇ ਸਦਗੁਣਾਂ ਦੀ ਇਕ ਪਾਵਨ ਗੰਗਾ ਪੰਜਾਬ ਦੇ ਪਿੰਡ ਪਿੰਡ ਵਿਚ, ਪਾਬੰਦੀਆਂ ਦੇ ਬਾਵਜੂਦ ਸਤਿਗੁਰੂ ਜੀ ਨੇ ਵਹਾਈ ਰਖੀ।

## (੭) ਲੋਕ-ਜੀਵਨ ਵਿਚ ਸਦਾ ਚਾਰ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ੧੯੧੬ ਬਿ: ਦੀ ਵੈਸਾਖੀ ਮੁਤਾਬਕ ੧੩ ਅਪਰੈਲ ੧੮੫੭ ਤੋਂ ਜਿਸ ਸੰਤ-ਖਾਲਸੇ ਦੀ ਨੀਂਹ ਖਾਲਿਸ ਭਾਰਤੀ ਸਦਾਚਾਰ ਦੇ ਅਧਾਰ ਤੇ ਰਖੀ, ਸਤਿਗੁਰੂ ਹਰੀ ਸਿੰਘ ਜੀ ਨੇ ਵੀ, ਜਦੋਂ ਵੀ ਮੌਕਾ ਮਿਲਿਆ, ਓਸੇ ਸਦਾਚਾਰ ਦੀ ਸਿਖਿਆ ਆਮ ਲੋਕਾਂ ਨੂੰ ਦਿਤੀ।

(ਬਾਕੀ ਸਫਾ ੧੨੨ ਤੇ)

# ਸ੍ਰੀ ਮਾਨ ਬਾਬਾ ਬੈਂਕਾ ਜੀ 'ਲਬਾਲਬ'




ਸਤਿਗੁਰੂ ਬਾਲਕ ਸਿੰਘ ਹੁਰਾਂ ਦੇ ਸਿਖ ਪ੍ਰੇਮੀ ਬਾਂਕੇ । ਮਸਤੀ ਦੇ ਵਿਚ ਕੌਂਹਣ 'ਲਬਾਲਬ' ਆਸਣ ਤਿਨ ਵਿਛਾਕੇ ।

# ਇਨਕਲਾਬੀ ਮਹਾਂ ਪੁਰਸ਼ ਦੇ ਚਰਨਾਂ ਵਿਚ

ਉਸ ਦਿਨ ਪਹਿਲੀ ਮਈ ਸੀ। ਮਜ਼ਦੂਰ ਜਮਾਤ ਦਾ ਕੌਮਾਂਤਰੀ ਏਕਤਾ ਦਾ ਦਿਹਾੜਾ। ਆਖ਼ਰਾਂ ਦੀ ਗਰਮੀ ਸੀ। ਉਡਦੇ ਪੰਛੀ ਰੁਖਾਂ ਦੀਆਂ ਸੰਘਣੀਆਂ ਟਾਹਣੀਆਂ ਵਿਚ ਪਨਾਹ ਲੈਕੇ, ਚੁੰਝਾਂ ਖੋਹਲੀ ਸੁਖਾਵੇਂ ਸਮੇਂ ਦੀ ਉਡੀਕ ਕਰ ਰਹੇ ਸਨ। ਮਨੁਖ ਤੇ ਪਸ਼ੂ ਵੀ ਛਾਵਾਂ ਹੇਠ ਹਾਕਲ ਬਾਕਲ ਹੋਏ ਬੈਠੇ ਸਨ ਕਿ ਮੈਂ ਛਤਰੀ ਦੇ ਸਾਏ ਹੇਠ ਉਸ ਮਹਾਂ ਪੁਰਸ਼ ਦੇ ਖੇਤਾਂ ਵਿਚ ਪਹੁੰਚਾ ਜਿਸਨੇ ਜ਼ਿੰਦਗੀ ਦੀਆਂ ਛਿਆਨਵੇਂ ਬਹਾਰਾਂ ਚੋਂ ੭੬ ਸਮੁਚੇ ਤੌਰ ਤੇ ਦੇਸ਼ ਦੇ ਲੇਖੇ ਲਾਈਆਂ। ਸਚੇ ਅਰਥਾਂ ਵਿਚ ਸੁਆਰਥ ਹੀਨ ਜੀਵਨ ਜੀਵਿਆ। ਅਮਲੀ ਤੌਰ ਤੇ ਸਾਰੀ ਮਨੁਖਤਾ ਨੂੰ ਅਪਣਾ ਪਰਵਾਰ ਸਮਝਿਆ। ਅਪਣੇ ਵਾਸਤੇ ਕੋਈ ਟਕਾ ਕਮਾਣ ਦੀ ਥਾਂ ਮਹਾ-ਜੀਵਨ ਦੇ ਭਲੇ ਅਰਥ ਸਰੀਰਕ ਤੇ ਮਾਨਸਿਕ ਸ਼ਕਤੀ ਨੂੰ ਲੇਖੇ ਲਾਇਆ।

ਖੇਤਾਂ ਵਿਚ ਉਸਦਾ ਨਿਕਾ ਜਿਹਾ, ਦੋ ਤਿੰਨ ਕਮਰਿਆਂ ਦਾ ਘਰ ਸੀ।ਜਿਸ ਦੇ ਦੁਆਲੇ ਕਿਸਾਨ ਕਿਤੇ ਕਿਤੇ ਗਹਾਈ ਵਿਚ ਰੁਝੇ ਨਜ਼ਰ ਪੈਂਦੇ। ਕਿਸੇ ਪਾਣੀ ਲਾਇਆ ਹੋਇਆ ਸੀ। ਉਸਦੇ ਘਰ ਤੋਂ ਦਖਣ ਵਲ ਇਕ ਦੋ ਖੇਤਾਂ ਦੇ ਫਾਸਲੇ ਤੇ ਹਾਈ ਸਕੂਲ ਦੀ ਇਮਾਰਤ ਸੀ, ਤੇ ਇਹ ਉਸਦੀ ਅਪਣੀ ਜ਼ਮੀਨ ਵਿਚ ਸੀ, ਜਿਹੜੀ ਉਸਨੇ ਨਵੇਂ ਯੁਗ ਦੇ ਆਉਣ ਵਾਲੇ ਬਚਿਆਂ ਨੂੰ ਸਮਰਪਣ ਕਰ ਛਡੀ, ਤਾਕਿ ਉਹ ਘਟ ਖੇਚਲ ਵਿਚ ਵਧ ਤੋਂ ਵਧ ਪੜ੍ਹਨ।

ਖਾਸਿਓਂ ਉਤਰ ਮੈ 'ਭਕਨਾ' ਪਿੰਡ ਦਾ ਪਤਾ-ਕਰ ਅਤੇ ਅਗੋਂ ਬਾਬਾ ਸੋਹਣ ਸਿੰਘ ਜੀ ਦਾ ਪਤਾ ਪੁਛ ਏਥੇ ਪਹੁੰਚਾ ਸਾਂ। ਮੈਂ ਵੇਖਿਆ ਕਿ ਲੋਕਾਂ ਵਿਚ ਉਨ੍ਹਾਂ ਦਾ ਕਿੰਨਾਂ ਸਤਿਕਾਰ ਸੀ। ਹਰ ਕੋਈ ਅਦਬ ਨਾਲ ਬਾਬਾ ਜੀ ਦਾ ਜ਼ਿਕਰ ਕਰਦਾ। ਇਕ ਨੇ ਕਿਹਾ: ਜੀ, ਉਹ ਹੁਣੇ ਇਸ਼ਨਾਨ ਕਰਕੇ ਹਟੇ ਨੇ। ਅਜ ਏਥੇ ਹੀ ਨੇ। ਸਵੇਰੇ ਉਨ੍ਹਾਂ ਨੂੰ ਮਿਲਣ ਵਾਸਤੇ ਜਰਮਨੀ ਵਿਚੋਂ ਦੋ ਕੁ ਜਣੇ ਆਏ ਸਨ, ਤੁਸੀਂ ਕਿਥੋਂ ਆ ਰਹੇ ਹੋ?

'ਜ਼ਿਲਾ ਹਿਸਾਰ ਦੀ ਤਹਿਸੀਲ ਸਰਸਾ ਵਿਚੋਂ' ਦੱਸ ਮੈਂ ਅਗਾਂਹ ਸਰਕ ਗਿਆ ਤੇ ਬਾਬਾ ਜੀ ਦਾ ਜੀਵਨ ਮੇਰੀਆਂ ਅਖਾਂ ਅਗੇ ਫਿਲਮ ਵਾਂਗ ਘੁੰਮ ਗਿਆ। ਅਮਰੀਕਾ ਵਿਚ ਰੁਪਏ ਕਮਾਣ ਲਈ ਜਾਣਾ। ਓਥੋਂ ਦੇਸ਼ ਭਗਤੀ ਦੀ ਕਮਾਈ ਕਰ ਲਿਆਣੀ। ਗੁਲਾਮੀ ਨੂੰ ਰਬੀ ਨਿਆਮਤ ਸਮਝ ਕੇ ਗਲ ਲਾਈ ਰਖਣ ਵਾਲੇ ਬਹੁਤੇ ਭਾਰਤੀਆਂ ਤੇ ਤਰਸ ਆਉਣਾ। ਇਨ੍ਹਾ ਨੂੰ ਆਜ਼ ਦੀ ਦੀ ਸੂਝ ਦੇਣ ਲਈ ਗਦਰ ਪਾਰਟੀ ਦਾ ਆਰੰਭ ਕਰਨਾ। ਸੰਨ ੧੪ ਵਿਚ ਦੇਸ਼ ਭਰ ਵਿਚ ਫੌਜੀ ਬਗ਼ਾਵਤ ਦੇ ਆਧਾਰ ਤੇ ਬਰਤਾਨਵੀ ਰਾਜ ਦਾ ਭੋਗ ਪਾ ਦੇਣ ਲਈ ਜਾਨ ਹੂਲਵੀਂ ਮਿਹਨਤ ਕਰਨੀ। ਅਸਫਲ ਹੋਣਾ। ਜਹਾਜ਼ੋਂ ਉਤਰਦਿਆਂ ਗ੍ਰਿਫਤਾਰੀ ਹੋ ਜਾਣੀ ਫਾਹੇ ਦੀ ਸਜ਼ਾ ਮਿਲਣੀ। ਦੇਸ਼ ਦੇ ਚੋਟੀ ਦੇ ਸਿਆਣੇ ਵਕੀਲਾਂ ਦੇ ਜਤਨਾਂ ਨਾਲ ਬਾਬਾ ਜੀ ਤੇ ਇਹਨਾਂ ਦੇ ਸਾਥੀਆਂ ਦੀ ਸਜ਼ਾ ਤਾ ਜ਼ਿੰਦਗੀ ਕਾਲੇ ਪਾਣੀਆਂ ਵਿਚ ਤਬਦੀਲ ਹੋ ਜਾਣੀ। ਭੁਖ ਹੜਤਾਲਾਂ ਕਰ-ਨੀਆਂ। ਜੇਲਾਂ ਵਿਚ ਮਨੁਖੀ ਅਧਿਕਾਰਾਂ ਲਈ ਲੜਨਾ। ਕਾਂਗਰਸ ਵਿਚ ਆਉਣਾ। ਤੇ ਫੇਰ ਇਸ ਨੂੰ ਧਨਾਢਾਂ ਦੀ ਪਾਰਟੀ ਸਮਝ ਕੇ ਕਮਿਊਨਿਸਟਾਂ ਲਈ ਅਪਣੇ ਘਰ-ਦਰ ਖੋਲ੍ਹਣੇ ਤੇ ਅਨੇਕਾਂ ਵਾਰ ਕਮਿਊਨਿਸਟ ਹੋਣ ਦੇ ਅਪਰਾਧ ਵਿਚ ਜੇਹਲ ਜਾਣਾ, ਨਜ਼ਰ ਬੰਦ ਹੋਣਾ ਤੇ ਭੁਖ ਹੜਤਾਲਾਂ ਕਰ-ਨੀਆਂ ਪਰ ਇਸ ਵਿਸ਼ਵਾਸ ਨੂੰ ਇਕ ਪਲ ਲਈ ਵੀ ਨ ਤਿਆਗਣਾ ਕਿ ਦੇਸ਼ ਅਤੇ ਦੁਨੀਆਂ ਵਿਚ ਸਤਿਜੁਗ ਨੂੰ ਸਥਾਪਤ ਕਰਨਾ ਹੈ। ਹਰ ਇਨਸਾਨ

ਲਈ ਰੋਟੀ ਰੋਜ਼ੀ ਤੇ ਰਿਹਾਇਸ਼ ਦਾ ਪ੍ਰਬੰਧ ਜ਼ਰੂਰੀ ਫਰਜ਼ ਹੋਇ ਸਰਕਾਰਾਂ ਦਾ। ਮਨੁਖ ਦਾ ਬੱਚਾ ਖੁਲੀਆਂ ਪੌਣਾਂ ਵਿਚ, ਚੰਗੇ ਉਚੇ ਮਿਆਰ ਨਾਲ ਅਨੰਦ ਮਾਣੇ ਤੇ ਸਭ ਪਾਸੇ ਸੁਖ ਸ਼ਾਂਤੀ ਦੇ ਸਮ-ਰਿਧੀ ਹੋਵੇ।

ਅਜੇਹੀਆਂ ਸੋਚਾਂ ਵਿਚ ਪਿਆਂ ਬਾਬਾ ਸੋਹਣ ਸਿੰਘ ਜੀ ਦੀ ਸਿਮਰਤੀ ਵਿਚ ਮੇਰਾ ਮਨ ਸ਼ਰਧਾ ਨਾਲ ਭਰ ਗਿਆ।

ਤੇ ਜਦੋਂ ਮੈਂ ਉਨ੍ਹਾਂ ਦੇ ਘਰ ਦੇ ਨਿਕੀ ਨਿਕੀ ਵਲਗਣ ਵਾਲੇ ਇਹਾਤੇ ਵਿਚ ਦਾਖਲ ਹੋਇਆ। ਦੂਰੋਂ ਹੀ ਮੈਨੂੰ ਉਹ ਅੰਦਰ ਮੰਜੇ ਤੇ ਬੈਠੇ ਨਜ਼ਰ ਪਏ ਉਜਲੇ ਉਜਲੇ, ਮਹਾਨ ਮਹਾਨ। ਸਫੈਦ ਬਸ-ਤਰ ਤੇ ਕੇਸ ਜਿਵੇਂ ਉਹ ਫਰਿਸ਼ਤੇ ਹੀ ਉਤਰੇ ਹੋਣ ਤੇ ਮੈਨੂੰ ਯਾਦ ਆਇਆ, ਉਸ ਦਿਨ ਜਲੰਧਰ ਦੇ ਦੇਸ਼ ਭਗਤ ਯਾਦਗਾਰ ਹਾਲ ਦੇ ਇਹਾਤੇ ਵਿਚ ਅਮਨ ਸੰਬੰਧੀ ਹੋਈ ਇਕਤ੍ਰਤਾ ਨੂੰ ਸੰਬੋਧਨ ਕਰਨ ਸਮੇ ਵੀ ਆਪ ਇੰਜ ਦੇ ਹੀ ਸਨ। ਮੈਨੂੰ ਦੂਰੋਂ ਆਉਂਦਿਆਂ ਵੇਖਕੇ ਆਪਨੇ ਕਿਹਾ ਸੀ: ਦੇਸ਼ ਭਗਤੋ! ਸਾਹਮਣੇ ਆ ਰਹੇ ਸਜਨ ਨੂੰ ਵੇਖਕੇ ਮੈਨੂੰ ਸਭ ਤੋਂ ਪਹਿਲੇ ਦੇਸ਼ ਭਗਤਾਂ ਦਾ ਸਨਮਾਨ ਕਰਨਾ ਬਣਦਾ ਹੈ। ਅੰਗਰੇਜ਼ ਨੂੰ ਜਦੋਂ ਲੋਕਾਂ ਅਪਣੀ ਕਿਸ-ਮਤ ਦਾ ਖ਼ੁਦਾ ਸਮਝ ਰਖਿਆ ਸੀ ਓਦੋਂ ਨਾਮਧਾ-ਰੀਆਂ ਨੇ ਹੀ ਉਨ੍ਹਾਂ ਨੂੰ ਸਚੀ ਆਜ਼ਾਦੀ ਦਾ ਸੰਦੇਸ਼ ਦਿਤਾ ਸੀ। ਮੈਂ ਆਪ ੧੧ ਸਾਲ ਇਸ ਸੰਗਤ ਵਿਚ ਬਤਾਏ ਹਨ ਤੇ ਦੇਸ਼ ਭਗਤੀ ਦੀ ਲਗਨ ਇਨ੍ਹਾਂ ਤੋਂ ਹੀ ਲਈ ਹੈ।

(ਇਸ ਮੌਕੇ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੇ ਵੀ ਬਾਦ ਵਿਚ ਦਰਸ਼ਨ ਦੇਣ ਦੀ ਕ੍ਰਿਪਾ ਕੀਤੀ ਸੀ।)

ਮੈਂ ਆਗਿਆ ਲੈ ਕੇ ਅੰਦਰ ਗਿਆ। ਹਥਲਾ ਸਾਮਾਨ ਇਕ ਪਾਸੇ ਟਿਕਾਕੇ ਬਾਬਾ ਜੀ ਨੂੰ ਨਮਸ-ਕਾਰ ਕੀਤੀ। ਉਹ ਸਾਹਮਣੇ ਚਲਦੀ ਬੰਬੀ ਦਾ ਪਾਣੀ ਨੋਟ ਕਰ ਰਹੇ ਸਨ ਤਾਕਿ ਦੂਜੇ ਕਿਸਾਨਾਂ ਦਾ ਪਰਸਪਰ ਰੌਲਾ ਜਾਂ ਝਗੜਾ ਨ ਵਧੇ। ਆਪਣਾ ਬੱਚਾ ਜਾਣ ਕੇ ਹੀ ਉਹਨਾਂ ਮੇਰੀ ਖਾਣ ਪੀਣ ਦੀ ਲੋੜ ਪੁਛੀ। ਤੇ ਕਾਰਨ ਜਾਣਿਆਂ ਇਸ ਵੇਲੇ ਦੁਪਿ-ਹਰੇ ਖੇਚਲ ਕਰਨ ਦਾ।

ਜਦੋਂ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੇ ਏਸ ਫੈਸਲੇ ਤੇ ਮੋਹਰ ਲਾਈ ਸੀ ਕਿ ਇਸ ਵਾਰ 'ਸਤਿ-ਜੁਗ ਦਾ ਗੁਰੂ ਹਰੀ ਸਿੰਘ ਅੰਕ' ਪ੍ਰਕਾਸ਼ਤ ਕੀਤਾ ਜਾਇ, ਓਦੋਂ ਹੀ ਮੈਂ ਬਾਬਾ ਸੋਹਣ ਸਿੰਘ ਜੀ ਭਕਨਾ ਦੇ ਦਰਸ਼ਨਾਂ ਦੀ ਤਜਵੀਜ਼ ਬਣਾ ਲਈ ਸੀ। ਕਿਉਂ ਕਿ ਮੈਨੂੰ ਖਿਆਲ ਸੀ ਕਿ ਆਪਨੇ ਸ੍ਰੀ ਸਤਿ-ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਅਵਸ਼ ਕੀਤੇ ਹੋਣ ਗੇ।

ਸੁਹਣਾ ਰੰਗ। ਚਾਂਦੀ ਚਮਕਦਾ ਦਰਮਿਆਨਾ ਦਾਹੜਾ। ਲੰਮੇ ਚੌੜੇ ਚਿਤੰਨ ਕੰਨ। ਡੂੰਘੀਆਂ ਅੱਖਾਂ, ਦੂਰ ਦੀ ਸੋਝੀ ਵਾਲੀਆਂ ਨਜ਼ਰਾਂ। ਲੰਬੂਤਰਾ ਚਿਹਰਾ। ਚਮਕਦਾਰ ਦੰਦ। ਟੁਣਕਦੀ ਆਵਾਜ਼। ਮਿੱਠਾ ਕਤਾਬੀ ਸ਼ਬਦਾਂ ਵਰਗਾ ਬੋਲ ਚਾਲ। ਬਾਬਾ ਜੀ ਨੂੰ ਤਕ ਮੈਨੂੰ ਆਨੰਦ ਆ ਗਿਆ ਤੇ ਸਮੁਚੀ ਮਾਨਵਤਾ ਦੇ ਇਸ ਸ਼ੁਭ ਇਛਕ ਲਈ ਪਿਤਾਵਾਂ ਵਰਗਾ ਪਿਆਰ ਮੇਰੇ ਅੰਦਰ ਜਾਗਿਆ।

ਬਾਬਾ ਜੀ ਦਸਿਆ ਕਿ ਉਹ ਪਹਿਲਾਂ ਪਹਿਲ ਨਾਮਧਾਰੀ ਸੰਗਤ ਵਿਚ ਬਾਬਾ ਕੇਸਰ ਜੀ ਦੇ ਪ੍ਰਭਾਵ ਹੇਠ ਆਏ। ਉਨ੍ਹੀ ਦਿਨੀਂ ਸ੍ਰੀ ਮਾਨ ਸੰਤ ਕੇਸਰ ਸਿੰਘ ਜੀ ਮਹਾਵੇ ਵਾਲਿਆਂ ਦਾ ਜਪ ਤਪ ਤੇ ਭਗਤੀ ਸਿਖਰਾਂ ਛੂੰਹਦੀ ਸੀ। ਉਨ੍ਹਾਂ ਹੀ ਸਤਿਗੁਰੂ ਹਰੀ ਸਿੰਘ ਜੀ ਦੇ ਦਰਸ਼ਨਾਂ ਦਾ ਅਵਸਰ ਪੈਦਾ ਕੀਤਾ।

ਸਵਾਲ: ਆਪ ਜੀ ਆਯੂ ਉਸ ਵੇਲੇ ਕਿੰਨੀ ਕੁ ਹੋਵੇਗੀ ਜਦੋਂ ਆਪ ਠਾਕਰ ਜੀ ਨੂੰ ਮਿਲੇ?

ਬਾਬਾ ਜੀ: ਮੇਰਾ ੧੮੭੦ ਈਸਵੀ ਦਾ ਜਨਮ ਹੈ। ਸੰਨ ੧੮੯੬ ਵਿਚ ਮੈਂ ਬਾਬਾ ਕੇਸਰ ਜੀ ਨੂੰ ਮਿਲਿਆ ਹਾਂ। ਜਦੋਂ ਗੁਰੂ ਹਰੀ ਸਿੰਘ ਜੀ ਗੁਜ਼ਰੇ ਤਦ ਤਕ ਮੈਨੂੰ ਸੰਗਤ ਵਿਚ ਆਇਆਂ ੩੬ ਕੁ ਸਾਲ ਹੋ ਗਏ ਸਨ। ੧੦ ਕੁ ਸਾਲ, ਬਾਬਾ ਕੇਸਰ ਜੀ ਨਾਲ ਜਾਂ ਕਲਿਆਂ ਵੀ, ਮਹਾਰਾਜ ਜੀ ਦੇ ਦਰਸ਼ਨ ਕਰਨ ਦਾ ਸਮਾਂ ਮਿਲਿਆ। ਮੈਂ ਕਰੀਬ ੨੦ ਕੁ ਵਾਰੀ ਸਤਿਗੁਰਾਂ ਦੇ ਦਰਸ਼ਨ ਕੀਤੇ

ਹੋਣ ਗੇ ।

ਸਵਾਲ : ਸਤਿਗੁਰੂ ਜੀ ਦਾ ਦਰਸ਼ਨ ਕਰਨ, ਜਦੋਂ ਆਪ ਜਾਂਦੇ ਤਾਂ ਉਹ ਆਪ ਨੂੰ ਕਿਵੇਂ ਲਗਦੇ ?

ਬਾਬਾ ਜੀ : ਬੜੇ ਸ਼ਾਂਤ ਅਤੇ ਗੰਭੀਰ ਸੁਭਾਉ ਵਾਲੇ । ਡਾਢਾ ਪਿਆਰ ਕਰਨ ਵਾਲੇ। ਸਤਿਗੁਰੂ ਪ੍ਰਤਾਪ ਸਿੰਘ ਜੀ ਵਾਂਗ ਉਹਨਾਂ ਦੇ ਚਿਹਰੇ ਤੇ ਮਾਤਾ ਦੇ ਦਾਗ਼ ਉਘੜੇ ਹੋਏ ਨਹੀਂ ਸਨ । ਕਦ ਅਤੇ ਸਰੀਰ ਦਰਮਿਆਨਾ ਸੀ । ਸਫੈਦ ਬਸਤਰ ਪਹਿਰਿਆ ਕਰਦੇ । ਸਤਿਗੁਰੂ ਰਾਮ ਸਿੰਘ ਜੀ ਵਾਂਗ ਹੀ ਉਹਨਾਂ ਸੰਗਤ ਨੂੰ ਇਕਤ੍ਰ ਰਖਿਆ ਅਤੇ ਲੰਗਰ ਚਲਾਇਆ।

ਸਵਾਲ : ਸਤਿਗੁਰੂ ਜੀ ਦਾ ਕੀਤਾ ਕੋਈ ਬਚਨ ਯਾਦ ਹੋਏ ?

ਬਾਬਾ ਜੀ: ਮੇਰਾ ਜੀਵਨ ਅਮਰੀਕਾ ਵਿਚ ਜਾਣ ਬਾਦ, ਗੁਰੂ ਰਾਮ ਸਿੰਘ ਜੀ ਵਾਲੇ ਆਦਰਸ਼--ਦੇਸ਼ ਨੂੰ ਸੁਤੰਤਰ ਕਰਾਣਾ, ਮਾਨਵ ਮਾਤਰ ਵਿਚ ਸ਼ਾਂਤੀ ਤੇ ਸਮਰਿਧੀ ਦਾ ਪੈਦਾ ਕਰਨਾ—ਨੂੰ ਪੂਰੀ ਤਰਾਂ ਸਮਪਰਤ ਹੋ ਗਿਆ।

ਸਾਰਾ ਜੀਵਨ ਹੀ ਜਦੋ ਜਹਿਦ ਵਿਚ ਲਗਿਆ ਰਿਹਾ ਹੈ। ਬਹੁਤ ਸਾਰੀਆਂ ਗਲਾਂ ਅਜ ਧਿਆਨ ਵਿਚ ਨਹੀਂ । ਪਰ ਇਕ ਬਚਨ ਤਾਂ ਉਨ੍ਹਾਂ ਦਾ ਮੇਰਾ ਪਰੇਰਣਾ ਸੂਤਰ ਹੈ। ਆਪ ਜੀ ਕਿਹਾ ਕਰਦੇ ਸਨ ਕਿ ਸਤਿਜੁਗ ਲਗ ਰਿਹਾ ਹੈ। ਕਲਿਜੁਗ ਦੀ ਸਫ ਵਲ੍ਹੇਟੀ ਜਾ ਰਹੀ ਹੈ। ਮੈਂ ਵੇਖ ਰਿਹਾ ਹਾਂ ਕਿ ਹੁਣ ਮਾਇਆ ਦਾ ਯੁਗ ਅੰਤਮ ਪੜਾਤੇ ਹੈ, ਰਬੀ ਯੁਗ ਮਨੁਖ ਮਾਤਰ ਨੂੰ ਇਕੋ ਨੂਰ ਦਾ ਅੰਸ ਮੰਨਣ ਵਾਲਾ ਯੁਗ ਆ ਰਿਹਾ ਹੈ।

ਸਵਾਲ : ਕੀ ਆਪ ਨੂੰ ਸ੍ਰੀ ਭੈਣੀ ਸਾਹਿਬ ਗਿਆਂ ਸਤਿਗੁਰੂ ਹਰੀ ਸਿੰਘ ਜੀ ਦੇ ਦਰਸ਼ਨਾਂ ਬਾਰੇ ਕੁਛ ਯਾਦ ਹੈ ?

ਬਾਬਾ ਜੀ : ਹਾਂ ਹੈ। ਮਹਾਰਾਜ ਜੀ ਦੇ ਅੰਤਮ ਤਿੰਨ ਸਾਲਾਂ ਵਿਚ ਨੇਤਰ ਬੰਦ ਰਹੇ। ਆਪ ਜੀ ਨੇ ਸਤਿ-ਗੁਰੂ ਰਾਮ ਸਿੰਘ ਜੀ ਦਾ ਵੈਰਾਗ ਬਹੁਤ ਅਨੁਭਵ ਕੀਤਾ। ਮੈਂ ਸ੍ਰੀ ਠਾਕੁਰ ਜੀ ਦੇ ਕਹਿਣ ਤੇ ਨੇਤਰਾਂ ਦਾ ਪਤਾ ਕਰਨ ਲਈ ਭੈਣੀ ਸਾਹਿਬ ਗਿਆ। ਮਹਾਰਾਜ ਜੀ ਅਪਣੇ ਦੁਬਾਰੇ ਉਤੇ ਦਰਸ਼ਨ ਦੇ ਰਹੇ ਸਨ। ਮੈਨੂੰ ਇਕਲਿਆਂ ਪਾਕੇ ਠਾਕਰ ਜੀ ਤੇ ਹੋਰ ਸਾਰੇ ਇਲਾਕੇ ਦੀ ਸੁਖ ਸਾਂਦ ਪੁਛਕੇ ਉਨ੍ਹਾਂ ਅਪਣੇ ਮਨ ਦੀ ਗਲ ਦਸੀ, ਜਿਸਤੋਂ ਉਨ੍ਹਾਂ ਦੀ ਮਾਨਸਿਕ ਦਸ਼ਾ ਵਿਚ ਕੁਛ ਤਣਾਉ ਨਜ਼ਰ ਪੈਂਦਾ ਸੀ।...ਆਪ ਜੀ ਦਾ ਮੇਰੇ ਨਾਲ ਕਾਫੀ ਸਨੇਹ ਸੀ। ਇਕ ਵਾਰ ਇਸਤੋਂ ਪਹਿਲਾਂ, ਮੈਂ ਅਤੇ ਭਾਈ ਹਰ-ਨਾਮ ਸਿੰਘ ਜੀ ਚਵਿੰਡੇ ਵਾਲੇ ਮਹਾਰਾਜ ਜੀ ਦੇ ਦਰਸ਼ਨਾਂ ਨੂੰ ਗਏ ਤਾਂ ਨਾਲ ਕੇਸਰ ਜੀ ਵੀ ਸਨ। ਸ੍ਰੀ ਸ਼ਤਿਗੁਰੂ ਜੀ ਬਹੁਤ ਸਤਿਕਾਰ ਕਰਦੇ। ਉਨ੍ਹਾਂ ਨੂੰ ਆਪ ਬ੍ਰਹਮ ਗਿਆਨੀ ਸਮਝਿਆ ਕਰਦੇ ਸਨ।

ਸਵਾਲ : ਨਾਮਧਾਰੀ ਸੰਗਤ ਵਿਚੋਂ ਆਪ ਨੂੰ ਕੀ ਪ੍ਰਾਪਤ ਹੋਇਆ ?

ਬਾਬਾ ਜੀ : ਅੱਜ ਭਾਵੇਂ ਹਾਲਾਤ ਹੋਰ ਹਨ । ਪਰ ਮੈਂ ਜੀਵਨ ਦੀ ਬੁਨਿਆਦੀ ਸੂਝ ਨਾਮਧਾਰੀ ਸੰਗਤ ਵਿਚੋਂ ਹੀ ਹਾਸਲ ਕੀਤੀ ਹੈ । ਉੱਚਾ ਸਦਾ-ਚਾਰ, ਸਾਧ ਸੰਗਤ ਦੀ ਸੇਵਾ, ਮਹਾ-ਜੀਵਨ ਵਿਚ ਵਿਸ਼ਵਾਸ । ਇਨ੍ਹਾਂ ਤਿੰਨਾਂ ਗੱਲਾਂ ਨੂੰ ਘੁੱਟ ਕੇ ਫੜੀ ਰਖਣ ਨਾਲ ਮੈਨੂੰ ਹਰ ਤਰਾਂ ਮਾਨਸਿਕ ਤਸੱਲੀ ਹੈ। ਸਾਰਾ ਵਿਸ਼ਵ ਆਪਣਾ ਹੀ ਜਾਪਦਾ ਹੈ। ਜੇ ਵੀਅਤਨਾਮ ਵਿਚ ਨਿਹੱਥਿਆਂ ਲੋਕਾਂ ਅਤੇ ਮਾਸੂਮ ਬਚਿਆਂਤੇ ਅਮਰੀਕੀ ਬੰਬ ਵਰ੍ਹਦੇ ਹਨ ਤਾਂ ਮੇਰੀ ਆਤਮਾ ਏਥੇ ਕਲਵਲ ਹੋ ਉਠਦੀ ਹੈ। ਜੇ ਅਮਰੀਕੀ ਜੰਗ ਬਾਜ਼ ਜੋਰ ਜਬਰੀ ਪੁਦਾਖ਼ਲਤ ਕਰਕੇ ਵੀਅਤਨਾਮ ਦਾ ਜੀਵਨ ਬਰਬਾਦ ਕਰਦੇ ਹਨ ਤਾਂ ਉਹ ਵੀ ਵਿਗੜੇ ਹੋਏ ਤੇ ਮੂਰਖ ਬੱਚੇ ਅਪਣੇ ਹੀ ਲਗਦੇ ਹਨ ਇਕਨਾਂ ਵਾਸਤੇ ਤਰਸ ਆਉਂਦਾ ਹੈ ਦੂਜਿਆਂ ਵਾਸਤੇ ਗੁੱਸਾ। ਪਰ ਮਹਾ-ਜੀਵਨ ਦਾ ਭਾਗ ਹੋਣ ਕੇ ਉਨ੍ਹਾਂ ਦੀ ਬਣਤਰ ਤਾਂ ਇਕੋ ਲਹੂ ਮਿਟੀ ਦੀ ਹੈ।

ਬਾਬਾ ਜੀ ਜ਼ਰਾ ਕੁ ਮੁਸਕਰਾ ਪਏ ਤੇ ਮੈਨੂੰ ਪੂਰੀ ਤਰ੍ਹਾਂ ਨਾਮਧਾਰੀ-ਨੁਮਾਇੰਦਾ ਜਾਣ ਕੇ ਆਪ ਜੀ ਕਹਿਣ ਲਗੇ :

ਮੈਂ ਭਾਂਵੇਂ ਹੁਣ ਮਾਲਾ ਤਾਂ ਨਹੀਂ ਫੇਰਦਾ ਪਹਿਲਾਂ

ਵਾਂਗ। ਮਹਾਂਜੀਵਨ ਦੀ ਦ੍ਰਿਸ਼ਟੀ ਮੈਂ ਨਾਮਧਾਰੀਸੰਗਤ ਪਾਸੋਂ ਹੀ ਪ੍ਰਾਪਤ ਕੀਤੀ ਹੈ।ਮੈਂ ਸਤਿਗੁਰੂ ਹਰੀ ਸਿੰਘ ਜੀ ਦਾ ਏਨਾ ਰਿਣੀ ਹਾਂ ਕਿ ਉਹ ਰਿਣ ਮੈਥੋਂ ਅਦਾ ਹੋ ਹੀ ਨਹੀਂ ਸਕਦਾ।

ਨਾਮਧਾਰੀਆਂ ਦੇ ਹੋਲੇ ਅਤੇ ਮੇਲੇ ਹੀ ਐਸੇ ਇਕੱਠ ਸਨ, ਜਿਨਾਂ ਤੇ ਹਰ ਧਰਮ ਅਤੇ ਹਰ ਰਾਇ ਦੇ ਲੋਕੀਂ ਮੰਡਨ ਰੂਪ ਵਿਚ ਅਪਣੇ ਵਿਚਾਰ ਦਸ ਸਕਦੇ ਸਨ। ਸਮੂਚੇ ਲੋਕਾਂ ਨੂੰ ਹੀ ਨਾਮਧਾਰੀਆਂ ਦੇ ਮੇਲਿਆਂ ਤੇ ਜਾਕੇ ਕਾਫ਼ੀ ਤਸਲੀ ਹੁੰਦੀ।

ਉਸ ਸਾਲ ਮਾਨਾਵਾਲੇ ਸਰਦਾਰਾਂ ਦੇ ਹੋਲਾ ਸੀ। ਏਧਰ ਅਸਾਂ ਭਕਨਾ ਵਾਸੀ ਨਾਮਧਾਰੀਆਂ ਵੀ ਹੋਲੇ ਦਾ ਆਰੰਭ ਰਚਾ ਲਿਆ। ਪਰ ਸਤਿਗੁਰੂ ਜੀ ਤੋਂ ਅਜੇ ਆਗਿਆ ਨਹੀਂ ਸੀ ਲਈ ਗਈ। ਸਤਿਗੁਰੂ ਜੀ ਮਾਨਾਂ ਵਾਲੇ ਜਾਣ ਲਈ ਅੰਮ੍ਰਿਤਸਰ ਪਹੁੰਚੇ। ਤਾਂ ਪਿੰਡ ਦੇ ਸਾਥੀਆਂ ਨਲ ਮੈਂ ਵੀ ਜਾ ਦਰਸ਼ਨ ਕੀਤੇ। ਠਾਕੁਰ ਜੀ ਦੀ ਪਰੇਰਣਾ ਨਾਲ ਲੰਗਰ ਦੀ ਭੇਟਾ ੧੦੧) ਪਹਿਲਾਂ ਨਾਲ ਲੈ ਲਏ। ਮਹਾਰਾਜ ਜੀ ਨੂੰ ਬੇਨਤੀ ਕੀਤੀ ਆਪ ਪਹਿਲਾਂ ਭਕਨੇ ਦਰਸ਼ਨ ਦੇ ਕੇ ਫੇਰ ਮਾਨਾ ਵਾਲੇ ਪਧਾਰਿਓ। ਲੰਗਰ ਦੀ ਭੇਟਾ ਧਰ ਦਿਤੀ। ਸਤਿਗੁਰੂ ਜੀ ਨੇ ਥਾਪੜਾ ਦੇ ਕੇ ਕਿਹਾ ਤੂੰ ਤਾਂ ਠੀਕ ਕਰ ਦਿਤਾ ਹੈ, ਪਰ ਮੈ ਮਾਨਾ ਵਾਲੇ ਦੇ ਹੋਲੇ ਤੋਂ ਬਾਦ ਹੀ ਆਵਾਂਗਾ। ਉਹਨਾਂ ਪਾਸ ਪਹਿਲਾਂ ਪਹੁੰਚਣ ਦਾ ਬਚਨ ਦਿਤਾ ਗਿਆ ਏ।

ਬਾਬਾ ਜੀ ਮੁਤਾਬਕ ਹੀ ਜ਼ਿਕਰ ਕੀਤਾ ਕਿ ਉਸ ਹੋਲੇ ਸਮੇਂ ਗਹਿਣੇ ਧਰੀ ਚਾਰ ਘੁਮਾਂ ਜ਼ਮੀਨ ਅਜੇ ਗਹਿਣੇ ਹੀ ਚਲੀ ਆ ਰਹੀ ਹੈ।

ਮੇਰਾ ਢਿਡ ਖਾਲੀ ਹੋਗਿਆ ਸੀ। ਮੈਂ ਕਿਹਾ ਕਿ ਜੇ ਬਾਬਾ ਜੀ ਵੀ ਪ੍ਰਸ਼ਾਦ ਛਕਨਾ ਹੋਵੇ? ਓਨੇ ਚਿਰ ਨੂੰ ਉਨ੍ਹਾਂ ਦੀ ਸਵਰਗ ਵਾਸੀ ਸੁਪਤਨੀ ਦੀ ਭਣੇਵੀ ਦੋਹਾਂ ਥਾਲੀਆਂ ਵਿਚ ਲੰਗਰ ਪਰੋਸ ਲਿਆਈ। ਉਹਨਾਂ ਖੂਬ ਚਬਾ ਚਬਾ ਕੇ ਪ੍ਰਸ਼ਾਦ ਛਕਿਆ ਤੇ ਮੈਨੂੰ ਇੰਜ ਪਰਤੀਤ ਹੋਇਆ ਜਿਵੇ ਮੈਂ ਅਪਣੇ ਨਾਮਧਾਰੀ ਦਾਦਾ ਨਾਲ ਰੋਟੀ ਖਾਣ ਦਾ ਰਸ ਮਾਣ ਰਿਹਾ ਹੋਵਾਂ।

ਥੋੜੇ ਤੋਂ ਥੋੜਾ ਵਕਤ ਸਿਆਣੇ ਲੋਕ ਕਿਵੇਂ ਵਰਤਦੇ ਹਨ, ਇਸਦਾ ਮੈਨੂੰ ਅਜ ੧॥ ਘੰਟੀ ਮੁਲਾਕਾਤ ਵੇਲੇ ਪਤਾ ਲਗਿਆ ਪ੍ਰਸ਼ਾਦ ਛਕਦਿਆਂ ਹੀ ਬਾਬਾ ਸੋਹਣ ਸਿੰਘ ਜੀ ਨੇ ਪਹਿਲ ਕੀਤੀ:- ਅਸੀਂ ਇਨਕਲਾਬੀ ਤਹਿਰੀਕ ਨੂੰ ੧੯੪੭ ਤੋਂ ਚਲਦਿਆਂ ਗਿਣਦੇ ਹਾਂ। ਪਰ ਇਸ ਆਜ਼ਾਦੀ ਲਈ ਲੜਾਈ ਦੀ ਅਗਵਾਈ ਰਾਜੇ ਮਹਾਰਾਜਿਆਂ ਦੇ ਹਥ ਸੀ ਫੇਰ ਉਠੀ ਨਾਮਧਾਰੀ ਤਹਿਰੀਕ ਜਿਸ ਦੇ ਆਗੂ ਸਤਿਗੁਰੂ ਰਾਮ ਸਿੰਘ ਜੀ ਆਪ ਇਕ ਕਿਰਤੀ ਸਨ ਤੇ ਜਿਨਾਂ ਦੇ ਹੋਰ ਸਾਥੀ ਵੀ ਸਾਧਾਰਨ ਲੋਕ ਤੇ ਦਸਾਂ ਨੌਹਾਂ ਦੀ ਕਿਰਤ ਕਰਨ ਵਾਲੇ ਸਨ, ਇਸ ਦੀ ਉਚੀ ਮਿਸਾਲ ਕੇਵਲ ਗੁਰੂ ਗੋਬਿੰਦ ਸਿੰਘ ਜੀ ਨਾਲ ਦਿਤੀ ਜਾ ਸਕਦੀ ਹੈ। ਜ਼ਰਾ ਕਿਆਸ ਕਰੋ ਉਨ੍ਹਾਂ ਨਾਮਧਾਰੀਆਂ ਦੇ ਉਚੇ ਆਚਰਨ ਤੇ ਲੋਬਾਨੀ ਤਬਹ ਦਾ, ਕਿਵੇਂ ਹਥ ਪਿਠ ਪਿਛੇ ਬਨ੍ਹਾਏ ਬਿਨਾ, ਤੋਪਾਂ ਅਗੇ ਉਡ ਗਏ। ਤੀਜਾ ਦੌਰ ੧੯੦੭ ਵਿਚ ਆਇਆ ਜੋ ਕਾਨੂਨੀ ਜਦੋ ਜਹਿਦ ਦੇ ਰਾਹ ਤੇ ਸ਼ੁਰੂ ਹੋਇਆ। ਆਜ਼ਾਦੀ ਦੀ ਜੰਗ ਦੀ ਸਮੂਚੀ ਤਾਰੀਖ ਦਾ ਬਿਆਨ ਕਰਦਿਆਂ ਆਪ ਜੀ ਨੇ ਮਹਾਤਮਾ ਗਾਂਧੀ ਜੀ ਦੇ ਕਿਰਦਾਰ ਬਾਰੇ ਬੇਝਿਜਕ ਦਸਿਆ -ਗਾਂਧੀ ਜੀ ਦਾ ਵਡਾ ਨੁਕਸ ਏਹ ਸੀ ਕਿ ਉਹ ਲੜਾਈ ਨੂੰ ਅਹਿੰਸਕ ਦਸਦੇ ਰਹੇ ਪਰ ਆਪ ਸਦਾ ਹਿੰਸਕ ਵਦੇਸ਼ੀਆਂ ਦੀ ਮਦਦ ਕਰਦੇ ਰਹੇ। ਜੇ ਸਚ ਪੁਛੋ ਤਾਂ ਗਾਂਧੀ ਜੀ ਜੇਡਾ ਪਾਖੰਡੀ ਆਦਮੀ ਸਾਡੇ ਸਮੇ ਵਿਚ ਹੋਰ ਕੋਈ ਨਹੀਂ ਹੋਣਾ।

ਨਾਮਧਾਰੀਆਂ ਬਾਰੇ ਮੈਂ ਇਕ ਗਲ ਹੋਰ ਕਰਨਾ ਚਾਂਹਦਾ ਹਾਂ। ਮੈਂ ਨਾਮਧਾਰੀਆਂਵਿਚ ਅਥਾਹਪਰੇਮ ਸੇਵਾ ਭਾਵ ਤੇ ਕੁਰਬਾਨੀ ਦਾ ਜਜ਼ਬਾ ਵੇਖਿਆ ਹੈ।ਮਹਾਰਾਜ ਜੀ ਨੇ ਜਿੰਨਾ ਦੇਸ਼ ਭਗਤੀ ਦਾ ਬੀਜ ਬੀਜਿਆ,ਅਜ ਮੈਨੂੰ ਓਨਾਂ ਪਰਫੁਲਤ ਨਹੀਂ ਲਗਦਾ, ਭਾਵੇਂ ਸਚ ਸੁਚ ਸਰਲਤਾ ਸਾਦਗੀ ਅਜ ਵੀ ਇਨ੍ਹਾਂ ਵਿਚ ਸਭ ਤੋਂ ਵਧੇਰੇ ਹੈ। ਮੇਰਾ ਵਿਸ਼ਵਾਸ ਹੈ ਕਿ ਦੇਸ਼ ਵਿਚ ਛਾਏ ਭ੍ਰਸ਼ਟਾਚਾਰ, ਬੇਉਮੀਦ ਅਤੇ ਖੋਹਾ ਮੋਹੀ ਦਾ ਵਾਤਾਵਰਣ ਖਤਮ ਕਰਨ ਲਈ ਨਾਮ-ਧਾਰੀਆਂ ਨੂੰ ਅਗੇ ਆਉਣ ਦੀ ਲੋੜ ਹੈ। ਮੇਰਾ ਦ੍ਰਿੜਵਿਸ਼-ਵਾਸ਼ ਹੈਕਿਜੇ ਵਰਤਮਾਨ ਸਤਿਗੁਰੂਜੀ ਜਿਵੇਂ ਵਿਸ਼ਵ ਸਾਂਤੀ ਦੇ ਮਸਲਿਆਂ ਵਿਚ ਦਿਲਚਸਪੀ ਰਖਦੇ ਹਨ, ਦੇਸ਼ਦੀ ਕਲਿਆਣ ਹਿਤ ਵੀ ਅਗੇ ਆ ਜਾਣ ਤਾਂ ਸਾਰਾ ਗੰਦ ਹੂੰਝ ਕੇ ਬਾਹਰ ਕਢਿਆ ਜਾ ਸਕਦਾ ਹੈ।

ਇਹ ਕਹਿੰਦਿਆਂ ਬਾਬਾ ਜੀ ਨਾਮਧਾਰੀਆਂਵਾਲੀ ਮਸਤੀ ਦੇ ਰਉਂ ਵਿਚ ਆ ਗਏ। ਆਪ ਨੇ ਯਾਦ ਕੀਤਾ ਕਿ ਇਕ ਦਿਨ ਸਤਿਗੁਰੂ ਪ੍ਰਤਾਪ ਸਿੰਘ ਜੀ ਉਨ੍ਹਾਂ ਨੂੰ ਜੇਲ ਵਿਚਮਿਲ ਕੇ ਆਏ ਸਨ ਤੇ ਅਜ ਵੀ ਉਨ੍ਹਾਂ ਨੂੰ ਚੇਤੇ ਕੀਤਾ ਗਿਆ ਹੈ।

ਅੰਤ ਉਤੇ ਬਾਬਾ ਜੀ ਨੇ ਫਲਸਫਾਨਾ ਅੰਦਾਜ਼ ਵਿਚ, ਆਖਿਆ ਕਿ ਹਰੇਕ ਆਦਮੀ ਅੰਦਰ ਇਕ ਪਾਗਲ ਪਨ ਮੌਜੂਦ ਹੈ। ਇਸੇ ਦਾ ਨਾਂ ਇਸ਼ਕ ਅਤੇ ਏਹੋ ਹੀ ਮੁਹਬਤ ਹੈ। ਕਿਸੇ ਨੂੰ ਚੰਗੇ ਪਾਸੇ ਦੀ ਲਗਨ ਲਗ ਜਾਂਦੀ ਹੈ ਕੋਈ ਮੰਦੇ ਪਾਸੇ ਵਲ ਪੈ ਜਾਂਦਾ ਹੈ। ਕੁਛ ਲੋਕਉਹ ਹਨ ਜਿਨਾਂ ਤੇ ਇਨਕਲਾਬ ਦਾ ਇਸ਼ਕ ਸਵਾਰ ਹੋ ਜਾਂਦਾ ਹੈ ਤੇ ਉਹ ਸਭ ਕੁਛ ਦੇਸ਼ ਵਾਸੀਆਂ ਅਤੇ ਦੇਸ਼ ਵਾਸਤੇ ਅਰ-ਪਣ ਕਰ ਦਿੰਦੇ ਹਨ,ਏਥੋਂ ਤਕ ਕਿ ਅੰਤ ਜੀਵਨ ਦੀ ਅਹੂਤੀ ਵੀ ਦੇਸ਼ਭਗਤੀ ਨੂੰ ਹੋਮ ਦਿੰਦੇ ਹਨ, ਮੈਂ ਸਤਿਜੁਗ ਲਿਆਉਨ ਦੇ ਮਨੋਰਥ ਨਾਲ ਹੀ ਜੂਝਦਾ ਚਲਿਆ ਆਇਆ ਹਾਂ।

ਅਤੇ ਇਹ ਸੋਲਾਂ ਆਨੇ ਠੀਕ ਹੈ। ਅਜ ਬਾਬਾ ਜੀ ਪਾਸ ਨਾ ਪਤਨੀ ਹੈ, ਉਹ ਪੁਤਰ ਦੀ ਸਿਕ ਵਿਚ ਰਹਿੰਦੀ ਬਾਬਾ ਜੀ ਨਾਲ ਰਣ ਸਾਥੀ ਬਣੀ ਚਾਰ ਸਾਲ ਹੋਏ ਗੁਜ਼ਰ ਗਈ ਹੈ। ਨਾ ਪੁਤਰ ਹੈ। ਜਦੋਂ ਪਤਨੀ ਨੇ ਅੰਤਮ ਸਧਰ ਦਸੀ ਤਾਂ ਬਾਬਾ ਜੀ ਕਿਹਾ: ਕਮਲੀਏ, ਸਾਰੀ ਦੁਨੀਆਂ ਦੇ ਬਚੇ ਹੀ ਅਪਣੇ ਹਨ; ਇਕ ਨੂੰ ਜੇ ਅਪਣਾ ਬਣਾਲੈਂਦੇ ਤਾਂ ਲੋਕ ਸੇਵਾ ਕਿਵੇਂ ਹੋ ਸਕਦੀ। ਅਤੇ ਅਜ ਜ਼ਿੰਦਗੀ ਦੀ ਸੰਧਿਆ ਵਿਚ ਉਨ੍ਹਾਂ ਦੀ ਪਤਨੀ ਦੀ ਭਣੇਵੀਂ ਤੇ ਉਹਦੇ ਬਚੇ ਬਾਬਾ ਜੀ ਦੀ ਸੇਵਾ ਕਰ ਰਹੇ ਹਨ। ਦੁਪਿਹਰੇ ਵਾਪਸੀ ਸਮੇਂ ਛਤਰੀ ਦੀ ਛਾਂ ਵੀ ਮੈਨੂੰ ਓਪਰੀ ਲਗਨ ਲਗ ਪਈ। ਤੇ ਮੈਂ ਪੂਰੀ ਤਰਾਂ ਦੁਨੀਆਂ ਭਰ ਦੇ ਸਮੂਹ ਦੇਸ਼ ਭਗਤਾਂ ਦੀਆਂ ਕਰਨੀਆਂ ਦੇ ਧਿਆਨ ਵਿਚ ਗੁਆਚਾ ਗੁਆਚਾ ਪਤਾ ਨਹੀਂ ਕਦੋਂ 'ਘਾਸੇ' ਮੁੜ ਕੇ ਆਗਿਆ।

-ਪ੍ਰੀਤਮ ਸਿੰਘ ਕਵੀ

# ਗੁਰ ਸਿਖ ਵਾੜੀ ਦਾ ਪਹਿਰੇਦਾਰ

[ਸੰਤ ਆਤਮਾ ਸਿੰਘ ਜੀ ਸਨਖਤਰਵੀ

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦਾ ਜਦ ਤੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸੁਰਤੀ ਦੇ ਮਾਰਗ ਰਾਹੀਂ, ਬਾਬੇ ਦਰਬਾਰਾ ਸਿੰਘ ਨੂੰ ਸਾਪ ਰਖ਼ਕੇ, ਨਾਮ ਤਬਦੀਲ ਕੀਤਾ ਤਾਂ ਉਸਦੇ ਨਾਲ ਹੀ ਦੂਜੀ ਸ਼ਕਤੀ ਭੀ ਬਖਸ਼ ਦਿਤੀ ਜਿਸਦੀ ਹੋਂਦ ਨਾਲ ਕੋਈ ਜਗਿਆਸੂ 'ਲੋਹਉ ਹੋਯਓ ਲਾਲ ਨਦਿਰ ਸਤਿਗੁਰੁ ਜਦਿ ਧਾਰੈ' ਦੀ ਅਵਸਥਾ ਪ੍ਰਾਪਤ ਕਰ ਲੈਂਦਾ ਹੈ।

ਜਿਥੇ ਆਪ ਹੁਣ ਲੰਗਰ ਅਤੇ ਪ੍ਰਚਾਰ ਦੇ ਕੰਮ ਨੂੰ ਪੂਰੀ ਜ਼ਿਮੇਵਾਰੀ ਨਾਲ ਨਿਭਾਉਣ ਤੇ ਸਿਖਾਂ ਸੇਵਕਾਂ ਦੇ ਰੋਗ ਸੋਗ ਦੂਰ ਕਰਕੇ ਮਨੋ ਕਾਮਨਾ ਪੂਰੀਆਂ ਕਰਨ ਲਗ ਪਏ ਓਥੇ ਆਪ ਦੇ ਕੁਝ ਪਹਿਲੇ ਸਹਾਇਕ ਬੀਬੀ ਨੰਦਾਂ ਪ੍ਰਬੰਧਕਤੇ ਕੁਝਸਰੀਰ ਹੋਰ ਅਪਣੀ ਮਤ ਅਨਸਾਰ ਕੁਝ ਔਖੇ ਹੋਣ ਲਗੇ।

ਜਿਸ ਕਰਕੇ ਇਸ ਸਮੇਂ ਵਿਚ ਹਜ਼ੂਰ ਨੂੰ ਪੁਲਿਸ ਚੌਕੀ (ਜੋ ਲੰਗਰ ਦੇ ਮੂਹਰੇ ਬੈਠੀ ਰਹਿੰਦੀ ਸੀ)ਦੀਆਂ ਕਈ ਰੁਕਾਵਟਾਂ ਦੇ ਨਾਲਇਨਾਂ ਸਾਬਕਾ ਪ੍ਰਬੰਧਕਾਂ ਦੇ ਭੀ ਰੋਹ ਭਰੇ ਕੌੜੇ ਫਿਕੇ ਬਚਨ ਸੁਨਣੇ ਪੈਂਦੇ।

ਇਨਾਂ ਤੋਂ ਇਲਾਵਾ ਕਈ ਅਜੇਹੇ ਭੀ ਸਾਧੂ ਸਨ ਜੋ ਅਪਣੇ ਆਪ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਿਕਟ ਵਰਤੀ ਤੇ ਨਾਮ ਜਪਣ ਦੇ ਅਧਾਰ ਤੇ ਉਨ੍ਹਾਂ ਦੀ ਗੈਰ ਮੌਜੂਦਗੀ ਸਮੇਂ ਉਨ੍ਹਾਂ ਦਾ ਸਾਨੀ ਦਸਣ ਤੇ ਬਨਣ ਦਾ ਯਤਨਕਰਦੇ ਰਹੇ ਤੇ ਸੰਗਤਾਂ ਨੂੰ ਕਈ ਗਲਤ ਬਿਆਨੀਆਂ ਕਰਕੇ ਗੁਰੂ ਘਰ ਵਲੋਂ ਗੁਮਰਾਹ ਕਢਕੇ ਅਪਣੇ ਨਿਜੀ ਸੇਵਕ ਬਨਾਉਂਦੇ ਰਹੇ।*

ਸਤਿਗੁਰਾਂ ਦੇ ਦੁਆਲੇ ਈਰਖਾ ਰੂਪੀ ਅਗ ਦੀਆਂ ਧੂਣੀਆਂ ਬਲਦੀਆਂ ਰਹਿੰਦੀਆਂ ਪਰ ਆਪ ਅਪਣੇ ਨਾਲ-

'ਗੁਰ ਮੇਰੇ ਸੰਗਿ ਸਦਾ ਹੈ ਨਾਲੇ'

---

*ਇਨ੍ਹ ਸਾਧੂਆਂ ਵਿਚੋਂ ਇਕ ਸੰਤ ਬਾਬਾ ਮਲਾ ਸਿੰਘ ਜੀ ਗਿਲ ਬਾਬਾ ਜਮੀਤ ਸਿੰਘ ਦੇ ਵਸਨੀਕ ਸਨ ਜੋ ਸਤਿਗੁਰਾਂ ਦੇ ਨਿਕਟ ਵਰਤੀ ਤੇ ਨਾਮ ਅਭਿਆਸੀ ਸਨ।ਸਤਿਗੁਰਾਂ ਦੇ ਪ੍ਰਦੇਸ ਜਾਣ ਤੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਜ਼ਿਮੇਵਾਰੀ ਨੂੰ ਕੋਈ ਮਹਾਨਤਾ ਦੇਣ ਦੇ ਥਾਂ ਆਪ ਸਗੋਂ ਆਪਣੀ ਪ੍ਰਭਤਾ ਨੂੰ ਚਮਕੌਣ ਵਾਸਤੇ ਸਤਿਗੁਰਾਂ ਬਾਬਤ ਕੁਝ ਘ੍ਰਿਣਤ ਬਚਨ ਭੀ ਕਰਦੇ, ਸ੍ਰੀ ਮਾਨ ਸੰਤ ਹਰਨਾਮ ਸਿੰਘ ਜੀ ਕਿਲੇ ਵਾਲੇ ਉਨ੍ਹਾਂ ਦੇ ਵਡੇ ਉਪਾਸ਼ਕ ਬਣੇ। ਕਾਫੀ ਚਿਰ ਉਨ੍ਹਾਂ ਦੀ ਸੰਗਤ ਤੇ ਸੇਵਾ ਕੀਤੀ ਜਿਸ ਕਰਕੇ ਆਪ ਉਤੇ ਉਨ੍ਹਾਂ ਦਾ ਪਕਾ ਰੰਗ ਚੜ੍ਹ ਗਇਆ ਜੋ ਹੁਣ ਤਕ ਉਸੇ ਰੰਗ ਵਿਚ ਰੰਗੀਜੇ ਹੋਏ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੂੰ ਨਾਮਧਾਰੀ ਸੰਗਤ ਦਾ ਪੂਰਾ ਜ਼ਿਮੇਵਾਰ ਨਹੀਂ ਜਾਣਦੇ।

ਅਥਵਾ:

ਗੁਰ ਕਾ ਬਚਨ ਬਸੈ ਜੀਅ ਨਾਲੇ।
ਜਲ ਨਹੀ ਡੂਬੈ ਤਸਕਰ ਨਹੀ ਲੇਵੈ
ਭਾਹਿ ਨ ਸਾਕੈ ਜਾਲੇ।"

ਦੇ ਮਹਾਨ ਵਾਕਾਂ ਦੇ ਦ੍ਰਿੜ ਵਿਸ਼ਵਾਸੀ ਬਣਕੇ ਇਕ ਮਹਾਨ ਤਪਸਵੀ ਵਾਂਗੂੰ ਅਪਣੇ ਨਿਸਚਿਤ ਪ੍ਰੋਗ-ਰਾਮ ਨੂੰ ਇਕ ਰਸ ਨਿਭਾਉਣ ਦਾ ਅਖੰਡ ਤਪ ਕਰਦੇ ਰਹੇ।

ਸਤਿਗੁਰਾਂ ਦੇ ਆਏ ਹੁਕਮਾਂ ਦੀ ਪਾਲਣਾ ਕਰਨ ਵਾਸਤੇ ਆਪ ਅਤੀ ਕਠਨਾਈਆਂ ਨਾਲ ਭੋਰਿਆਂ ਵਿਚ ਅਖੰਡ ਪਾਠ ਕਰਵੌਂਦੇ ਤੇ ਸਰੋਵਰ ਬਣਵਾਉਂਦੇ, ਬਾਗ ਵਾਲੀ ਕੋਠੀ ਖੂਹ ਦੀ ਸਾਜਨਾ ਕਰਦੇ ਰਹੇ। ਇਤ ਆਦਿਕ ਕੰਮ ਸਰਕਾਰ ਦੀ ਰਜ਼ਾਮੰਦੀ ਨਾਲ ਨਹੀਂ ਸਗੋਂ ਆਪਣੀ ਨੀਤੀ ਦੁਆਰਾ ਹੀ ਕਰਵਾ-ਉਂਦੇ ਸਨ।

ਪੁਰਾਣੇ ਸਾਧੂ ਦਸਦੇ ਹਨ ਕਿ ਕੋਠੀ ਵਾਲਾ ਖੂਹ ਛਿਹਰਟੇ ਸਾਹਿਬ ਵਾਂਗੂੰ ਇਕੋ ਰਾਤ ਦੀ ਹੀ ਸਾਜਨਾ ਹੈ, ਜਿਥੇ ਰਾਤ ਨੂੰ ਆਮ ਲੋਕ ਸੌਂਦੇ ਤੇ ਆਰਾਮ ਕਰਦੇ ਹਨ ਉਥੇ ਸ੍ਰੀ ਭੈਣੀ ਸਾਹਿਬ ਵਿਚ ਸ੍ਰੀ ਗੁਰੂ ਹਰੀ ਸਿੰਘ ਜੀ ਅਪਣੇ ਸੇਵਕਾਂ ਨੂੰ ਨਾਲ ਲੈਕੇ ਰਾਤ ਨੂੰ ਸਰੋਵਰ ਪੁਟਦੇ, ਜਾਂ ਕੋਈ ਇਮਾਰਤ ਅਥਵਾ ਕੋਈ ਹੋਰ ਅਜੇਹਾ ਵਿਹਾਰ ਕਰਦੇ, ਜੇਹੜਾ ਦਿਨ ਵੇਲੇ ਹੋਣਾ ਮੁਸ਼ਕਲ ਹੁੰਦਾ। ੧੯੪੪ਬਿ:ਵਿਚ ਪੂਜਯ ਮਾਤਾ ਜੀਊਣ ਕੌਰ ਤੇ ਮਾਤਾ ਫਤਹ ਕੌਰ ਜੀ ਨੂੰ ਸ੍ਰੀ ਗੁਰੂ ਹਰੀ ਸਿੰਘ ਜੀ ਦੇ ਮਹਿਲ ਬਣਨਦਾ ਸੁਭਾਗ ਪ੍ਰਾਪਤ ਹੋਇਆ।(ਜਿਨਾਂ ਦੇ ਸਾਥ ਨਾਲ ਲੰਗਰ ਦੀ ਸੇਵਾ ਤੇ ਪ੍ਰਬੰਧ ਦਾ ਬਹੁਤ ਸਾਰਾ ਭਾਰ ਹੌਲਾ ਹੋ ਗਿਆ) ਆਪ ਜੀ ਦੇ ਅਤੀ ਮਹਿਮਾ ਵਾਲੇ ਤ੍ਰਿਮਥ ਬ੍ਰਿਛਨੂੰ ਸ੍ਰੀਸਤਿਗੁਰੂ ਪ੍ਰਤਾਪ ਸਿੰਘਜੀ ਵਰਗੇ ਅਟਲ ਪ੍ਰਤਾਪੀ ਸਰਬ ਗੁਣ ਸਪੰਨ, ਹਰ ਮਨੁਖ ਪਸ਼ੂ,ਪੰਛੀ,ਤੇ ਸਾਰੀ ਬਨਸਪਤ ਦੇ ਜਾਨੀ (ਮਿਤ੍ਰ) ਤੇ ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਵਰਗੇ, ਦੇਸ਼ ਸੇਵਾ ਲਈ ਜੇਲ ਯਾਤਰਾ ਕਰਨ ਵਾਲੇ ਅਰ ਨਾਮਧਾਰੀ ਪ੍ਰਚਾਰ ਵਾਸਤੇ ਵਧ ਤੋਂ ਵਧ ਸਾਹਿਤਯਕ ਸਰਗ-ਰਮੀ ਰਖਨ ਵਾਲੇ ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ ਜੈਸੇ ਤਿੰਨ ਫਲ ਲਗੇ।

-੨-

ਹਰੀ ਸ਼ਬਦ ਦੇ ਭਾਵੇਂ ਅਨੇਕਾਂ ਅਰਥ ਕੋਸ਼ਾਂ ਵਿਚੋਂ ਮਿਲਦੇ ਹਨ—ਪਰ ਮੁਖ ਅਰਥ ਹਰੀ ਸ਼ਬਦ ਦਾ ਸਾਕਾਰ ਸਰੂਪ ਵਾਲੇ ਸ੍ਰੀ ਵਿਸ਼ਨੂ ਜੀ ਦਾ ਵਾਚਕ ਹੈ। ਜਿਵੇਂ ਸਾਰੇ ਦੇਵਤਿਆਂ ਵਿਚੋਂ ਸ੍ਰੀ ਵਿਸ਼ਨੂ ਜੀ ਵਿਚਾਰ ਤੇ ਧੀਰਜਵਾਨ ਮੰਨੇ ਜਾਂਦੇ ਹਨ-ਤਿਵੇਂ ਉਹ ਸਾਰੇ ਗੁਣ (ਸ੍ਰੀ ਗੁਰੂ ਹਰੀ ਸਿੰਘ ਜੀ ਦਾ ਨਾਮ (ਹਰੀ ਸਿੰਘ) ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਮੁਖਾਰ ਬਿੰਦ ਵਿਚੋਂ ਨਿਕਲਦਿਆਂ ਹੀ) ਇਹਨਾਂ ਵਿਚ ਪ੍ਰਵੇਸ਼ ਕਰ ਗਏ। ਰਾਮਾਇਣ ਵਿਚ ਸਲੋਕ ਅਉਂਦਾ ਹੈ:

ਐਸਾ ਕੋ ਨ ਭਇਓ ਜਗ ਮਾਹੀ।
ਪ੍ਰਭੁਤਾ ਪਾਇ ਜਾਸੁ ਮਦ ਨਾਹੀ।

ਪਰ ਜਿਵੇਂ ਸਾਰੇ ਦੇਵਤਿਆਂ ਤੋਂ ਬਹੁਤੇ ਪ੍ਰਤਾਪ ਵਾਲੇ ਸ੍ਰੀ ਵਿਸ਼ਨੂ ਦੇ ਵਿਅਕਤੀਗਤ ਸਰੂਪ ਉਤੇ ਇਸ ਸ਼ਲੋਕ ਦਾ ਕੋਈ ਅਸਰ ਨਹੀਂ ਹੁੰਦਾ ਤੇ ਸਗੋਂ ਕਈ ਵਾਰੀ ਭ੍ਰਿਗੂ ਆਦਕ ਦੇਵਤਿਆਂ ਨੇ ਆਪਦੇ ਧੀਰਜ ਦੀ ਪ੍ਰੀਖਯਾ ਲੈ ਕੇ ਅਪਨੀ ਸ਼ਰਧਾ ਜ਼ਾਹਿਰ ਕੀਤੀ। ਏਸੇ ਤਰਾਂ ਵਿਸ਼ਨੂ ਨਾਮੀ ਦ੍ਰਿਸ਼ਟੀ ਮਾਨ ਹੋਏ ਸ੍ਰੀ ਗੁਰੂ ਹਰੀ ਸਿੰਘ ਜੀ ਦੇ ਅਗੇ ਹਰ ਰੋਜ਼ ਕਈ ਅਜੇਹੇ ਬਚਨ ਤੇ ਵਿਕਟ ਵਿਹਾਰ ਆਉਂਦੇ ਜੋ ਕਿਸੇ ਭੀ ਮਨੁਖ ਤੋਂ ਬਰਦਾਸ਼ਤ ਨ ਹੋਣ ਵਾਲੇ ਹੁੰਦੇ,ਪਰ ਧੰਨ ਸਤਿਗੁਰੂ ਹਰੀਸਿੰਘ ਜੀ ਸਨਜੋ ਆਪ ਸੁਮੇਰ ਪਰਬਤ ਵਾਂਗ ਸਦਾ ਅਡੋਲ ਹੀ ਰਹਿੰਦੇ, ਸਗੋਂ ਸਾਰੇ ਵਿਦਵਾਨਾ ਨੂੰ ਅਡੋਲ ਰਹਿਣ ਦੀ ਮਹਾਨ ਪ੍ਰੇਰਨਾ ਦੇਂਦੇ। ਕਈ ਵੇਰਾਂ ਹਜ਼ੂਰ ਲੰਗਰ ਵਿਚ ਬੈਠਕੇ ਪ੍ਰਸ਼ਾਦਾ ਇਸ ਵਾਸਤੇ ਨ ਛਕਦੇ ਕਿ ਬੀਬੀ ਨੰਦਾਂ ਨੂੰ ਉਚੀ ਉਚੀ ਕਰੋਧ ਭਰੇ ਬਚਨ ਬੋਲਣ ਨਾਲ ਮਾਨਸਕ ਤਕਲੀਫ ਹੋਵੇਗੀ। ਜਦੋਂ ਵੀ ਕਦੇ ਆਪ ਨੂੰ ਬੀਬੀ ਦੇ ਕੌੜੇ ਬਚਨ ਸੁਣਨ ਦਾ ਸਮਾ ਮਿਲਦਾ ਆਪ ਬੜੇ ਧੀਰਜ ਅਤੇ ਠਰ੍ਹੰਮੇ ਨਾਲ ਸੁਣਦੇ ਤੇ ਜਾਣ ਲਗਿਆਂ ਏਹ ਆਖ ਤੁਰ ਜਾਂਦੇ 'ਮੇਰੇ ਆਉਣ ਨਾਲ ਕੁੜੀ ਔਖੀ ਹੋ ਜਾਂਦੀ ਹੈ! ਅਛਾ, ਜੀਉਣ ਕੌਰੇ ਏਹ

ਜੋ ਮੰਗਦੀ ਹੁੰਦੀ ਹੈ ਇਸਨੂੰ ਦੇ ਦਿਆ ਕਰੋ" ਸ੍ਰੀ ਗੁਰੂ ਜੀ ਦੇ ਸਾਹਮਣੇ ਨੀਤੀ ਦਾ ਏਹ ਸਿਧਾਂਤ ਸਦਾ ਵਾਸਤੇ ਪ੍ਰਤੱਖ ਰਹਿੰਦਾ:

ਖਿਮਾ ਬਡਨ ਤੇ ਹੋਤ ਹੈ ਛੋਟਨ ਤੇ ਉਤਪਾਤ।
ਕਿਆ ਵਿਸ਼ਨੂ ਕਾ ਘਟ ਗਇਆ ਜੋ ਭ੍ਰਿਗ ਮਾਰੀ ਲਾਤ।

-੩-

ਸ੍ਰੀ ਮਾਨ ਸੰਤ ਭਗਤ ਸਿੰਘ ਜੀ ਦਾਤੇ ਵਾਲੀਏ ਸ੍ਰੀ ਮਾਨ ਸੰਤ ਟਹਿਲ ਸਿੰਘ ਜੀ ਸਦੋ ਵਾਲੀਏ ਸ੍ਰੀ ਮਾਨਸੰਤਮੰਗਲ ਸਿੰਘਜੀ ਅਰਸ਼ੀ ਫ੍ਰਿਸ਼ਤਾ ਸ੍ਰੀ ਮਾਨ ਸੰਤ ਲਾਲ ਸਿੰਘ ਜੀ ਭੂਰੇਗਿਲੀਏ ਆਦਿਕ ਅਨੇਕਾਂ ਪ੍ਰਚਾਰਕ ਆਪ ਜੀ ਨੇ ਵਰਦਾਨ ਦੇ ਕੇ ਬਣਾਏ ਏਹੋ ਵਜਾ ਸੀ ਕਿ ਇਨਾਂ ਪ੍ਰਚਾਰਕਾਂ ਦੀ ਧਾਂਕ ਇਕ ਵਾਰੀ ਸਾਰੇ ਇਲਾਕਿਆਂ ਵਿਚ ਪੈ ਗਈ ਸੀ ਤੇ ਉਸ ਵਕਤ ਦੀ ਸਿੰਘ ਸਭਾ ਲਹਿਰ ਦੇ ਮੁਕਾਬਲੇ ਵਿਚ ਇਨ੍ਹਾਂ ਨੇ ਹਰ ਸਟੇਜ ਤੇ ਵਿਜੈ ਪ੍ਰਾਪਤੀ ਕੀਤੀ ਜਿਥੇ ਆਪ ਜੀ ਨੇ ਤਕਰੀਬਨ ੩੪ ਸਾਲ ਸਤਿਗੁਰਾਂ ਦੇ ਪ੍ਰਦੇਸ ਜਾਣ ਤੋਂ ਪਿਛੋਂ ਸਾਧ ਸੰਗਤ ਦੀ ਫੁਲਵਾੜੀ ਨੂੰ ਨਾਮ ਬਾਣੀ, ਗੁਰੂ ਮਰਯਾਦਾ, ਅਨੰਦ ਕਾਰਜ ਲੰਗਰ, ਅਤਿਥੀ ਸੇਵਾ, ਅਖੰਡ ਪਾਠ ਤੇ ਸਮੇਂ ਸਮੇਂ ਸਭ ਇਲਾਕਿਆਂ ਦੇ ਦੌਰੇ ਕਰਕੇ ਹਰਿਆ ਭਰਿਆ ਰਖਿਆ ਤੇ ਕਿਸੇ ਪਖੋਂ ਭੀ ਪੰਥ ਨੂੰ ਕੋਈ ਆਂਚ ਨ ਲਗਨ ਦਿਤੀ। ਓਥੇ ਇਤਨੇ ਚਿਰ ਹੀ ਅਪਣੇ ਪ੍ਰੀਤਮ ਪਿਆਰੇ ਵੀਰ ਸਤਿਗੁਰੂ ਦੇ ਵਿਜੋਗ ਵਿਚ ਬਿਰਹਾ ਦੀ ਪੀੜਾ ਨਾਲ ਦਿਨ ਰਾਤ ਸਿਮਰਨ (ਯਾਦ) ਕਰਦਿਆਂ ਹੀ ਬਤੀਤ ਕੀਤੇ। 'ਅਲਪ ਆਹਾਰ ਸੁਲਪ ਸੀ ਨਿੰਦ੍ਰਾ' ਦਾ ਸਿਧਾਂਤ ਆਪ ਜੀ ਦੇ ਦਰਸ਼ਨ ਤੋਂ ਸੁਭਾਵਕ ਹੀ ਦ੍ਰਿਸ਼ਟੀ ਗੋਚਰ ਹੋ ਜਾਂਦਾ ਸੀ।

ਹਰ ਰੋਜ਼ ਭਜਨ ਦੀਆਂ ੨੧ ਮਾਲਾ ਫੇਰਨੀਆਂ ਤੇ ਪੰਜ ਗ੍ਰੰਥੀ ਦੀਆਂ ਸਾਰੀਆਂ ਬਾਣੀਆਂ ਦਾ ਕੰਠੋਂ ਪਾਠ ਕਰਨਾ ਆਪ ਦਾ ਸੁਭਾਵਕ ਨਿਯਮ ਸੀ ਹਾਲਾਂ ਆਪ ਇਤਨੇ ਨਿਤਨੇਮ ਤੇ ਵੀ ਸੰਤੁਸ਼ਟ ਨਹੀਂ ਸਨ ਹੁੰਦੇ।

-੪-

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਲੋਂ ਸ੍ਰੀ ਗੁਰੂ ਹਰੀਸਿੰਘ ਜੀਨੂੰ ਜੋ ਜ਼ਿਮੇਵਾਰੀ ਦਿਤੀਗਈਸੀ ਉਸ ਨੂੰ ਆਪ ਜੀਨੇ ਹਰ ਮੁਸ਼ਕਲ ਸਾਹਵੇਂ ਧੀਰਯ ਸੰਤੋਖ ਅਰ ਵਿਚਾਰ ਨਾਲ ਡਟਕੇ ਪੂਰਿਆਂ ਕੀਤਾ। ਏਸੇ ਕਰਕੇ ਹੀ ਵਡੇ ੨ ਝਖੜਾਂ ਦੇ ਝੁਲਦਿਆਂ ਭੀ ਦੇਸਾਂ ਪ੍ਰਦੇਸਾਂ ਵਿਚ ਨਾਮਧਾਰੀ ਪੰਥ ਦੀ ਜੋਤ ਪੂਰੀ ਸ਼ਾਨ ਨਾਲ ਜਗਦੀ ਰਹੀ ਅਰ ਉਨਾਂ ਤੋਂ ਬਾਦ ਭੀ ਉਸ ਜਯੋਤੀ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਧੀ ਸਦੀ ਤੋਂ ਵਧ ਸਤਿਗੁਰਾਂ ਦੇ ਦਸੇ ਹੋਏ ਉਪਦੇਸ਼ਾਂ ਦਾ ਘ੍ਰਿਤ ਪੌਂਦੇ ਰਹੇ ਤੇ ਅਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ 'ਆਪ ਹਰਿ ਮਾਰਗ ਚਲਦੇ ਹੋਰਨਾ ਨੋ ਹਰਿ ਮਾਰਗ ਪਾਏ' ਦੀ ਪਰੰਪਰਾ ਪੂਰੀ ਕਰਦੇ ਹੋਇਆਂ ਨਾਮਧਾਰੀ ਆਦਰਸ਼ਾਂ ਨੂੰ ਵਿਸ਼ਵ ਵਿਖਿਆਤ ਕਰ ਰਹੇ ਹਨ।

—o—

ਨਿੱਕਾ ਜਿਹਾ ਨਿਮਾਣਾਂ ਬਾਲਕ ਸਤਿਗੁਰ ਸ਼ਰਨੀਂ ਆਇਆ ਤੇਰੀ।
ਫੂਹਜ—ਕਪਟ ਦਾ ਖਿਆਲ ਨ ਕਰਕੇ ਬਖਸ਼ ਅਵਗਿਆ ਪ੍ਰੀਤਮ ਮੇਰੀ।
ਤੇਰੀ ਜਿਓਤ ਚੋਂ ਚਾਨਣ ਲੈ ਕੇ ਮੈਂ ਨ੍ਹੇਰਾ—ਜੀਵਨ ਚਮਕਾਵਾਂ:
ਸਹਿਜ ਸੁਭਾ ਹੀ ਤਰ ਜਾਵਾਂ ਮੈਂ ਦੁਨੀਆਂ ਦੀ ਇਹ ਘੁੰਮਣ—ਘੇਰੀ।

—ਸੁਰਜੀਤ ਸਿੰਘ 'ਮੱਤੂ'

# ਕਰਾਮਾਤ ਨਹੀਂ ਕਿਰਪਾ ਦ੍ਰਿਸ਼ਟੀ

ਮਹਾਂ ਪੁਰਸ਼ ਸਦਾ ਹੀ 'ਕਰਾਮਾਤ' ਨੂੰ'ਕਹਿਰ' ਦਸਦੇ ਆਏ ਹਨ, ਪਰ ਇਸ ਧਾਰਣਾਂ ਦੇ ਬਾਵਜੂਦ ਸ਼ੁਭਰਸਨਾਤੋਂਨਿਕਲੇਬਚਨਾਂਦਾਅਸਰ ਰੱਬੀ-ਵਿਧਾਨ ਨੇਵੀ ਕਬੂਲਿਆ ਅਤੇਅਣ-ਹੋਣੀਆਂ ਹੋ ਗਈਆਂ। ਸਿਖ ਜਗਤ ਪ੍ਰਥਮ ਪ੍ਰਤੀਪਾਦਕ ਸਤਿਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਮੇਂ ਦੇ ਸਤਿਗੁਰੂ ਕਰਾਮਾਤੀ ਪ੍ਰਭਾਵ ਦਿਖਾਂਦੇ ਆਏ ਹਨ। ਪਰ ਆਪ ਇਨਾਂ ਦਾ 'ਜਰਨ'ਵਿਚ ਅਤੇ 'ਰਜ਼ਾ' ਵਿਚ ਗਹਿਰਾ ਵਿਸ਼ਵਾਸ ਰਿਹਾ ਹੈ। ਜੋ ਸਾਨੂੰ ਉਨਾਂ ਦੀਆਂ ਕਰਾਮਾਤਾਂ ਜਾਪਦੀਆ ਰਹੀਆਂ ਹਨ ਇਹ ਉਨ੍ਹਾਂ ਦੀ 'ਸਹਿਜ-ਸੁਭਾ' ਸ਼ਕਤੀ ਦਾ ਹੀ ਪ੍ਰਗਟਾਵਾ ਸੀ। ਕਿਸੇ ਵੀ ਸਤਿਗੁਰੂ ਜੀ ਨੇ ਅਪਣੀ ਕਰਾਮਾਤ ਦੁਆਰਾ ਉਨ੍ਹਾਂ ਤੇ ਹੋਏ ਹੋਣੀ ਦੇ ਵਾਰ ਨੂੰ ਨਹੀਂ ਰੋਕਿਆ, ਸਗੋਂ ਖਿਮਾ, ਸ਼ੀਲਤਾ ਤੇ ਰਜ਼ਾ ਅੰਦਰ ਰਹਿਕੇ ਭਾਣੇ ਨੂੰ ਮਿਠਾ ਕਰਕੇ ਮੰਨਿਆਂ ਹੈ।

ਸਾਡੇ ਪਾਸ ਬਹੁਤ ਸਾਰੇ ਬਜ਼ੁਰਗਾਂ ਵਲੋਂ ਅਜੇਹੇ ਲੰਮੇ ਲੰਮੇ ਪਤ੍ਰ ਆਏ ਹਨ ਜਿਨਾਂ ਵਿਚ ਸਤਿਗੁਰੂ ਹਰੀ ਸਿੰਘ ਜੀ ਦੀ ਕੀਮੀਆਂ-ਨਜ਼ਰ ਦੀਆਂ ਵਿਸਥਾਰਤ ਕਥਾਵਾਂ ਹਨ, ਇਨਾਂ ਵਿਚ ਉਨ੍ਹਾਂ ਅਪਣੇ ਬਚਨਾਂ ਦੁਆਰਾ ਅਥਵਾ ਦ੍ਰਿਸ਼ਟੀ ਰਾਹੀਂ ਅਨੇਕਾਂ ਦੁਖੀ ਜੀਵਾਂ ਨੂੰ ਸੁਖ ਬਖਸ਼ਿਆ ਹੈ, ਮੈਂ ਸੰਖੇਪ ਵਿਚ ਹੀ ਅਜੇਹੀਆਂ ਕਥਾਵਾਂ ਦਾ ਵਰਣਨ ਦੇ ਰਿਹਾ ਹਾਂ। — ਸੰਪਾਦਕ

## ਨਿਖਿਧ ਜੂਨ ਤੇ ਕ੍ਰਿਪਾ

ਸੰਮਤ ੧੯੫੨ ਵਿਚ, ਬਾਠਾਂ ਵਾਲੇ ਸਿਆਲ ਕੋਟ ਵਿਚ, ਮਿਸਤਰੀ ਠਾਕਰ ਸਿੰਘ ਜੀ ਨੇ ਮੇਲਾ ਕਰਾਇਆ। ਠਾਕਰਸਿੰਘ ਰੇਲਵੇ ਵਿਚ ਨੌਕਰ ਸੀ। ਉਸਨੇ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਾਸਤੇ ਜਾਪਾਨੀ ਖਿਡੌਣੇ ਲਿਆਂਦੇ। ਆਪ ਖੇਡ ਰਹੇ ਸਨ। ਦੀਵਾਨ ਬੋੜ੍ਹਾਂ ਥਲੇ ਲਗਾ ਹੋਇਆ ਸੀ। ਬੋਹੜਾਂ ਉਤੇ ਧਿਆਨ ਮਾਰਿਆਂ ਚਮਗਿਦੜ ਹੀ ਚਮਗਿ-ਨਜ਼ਰ ਪੈਂਦੇ।

ਇਕ ਸਿਖ ਨੇ ਉਠਕੇ ਅਰਜ ਕੀਤੀ—ਦੀਨ ਦਿਆਲ ! ਏਥੇ ਤਾਂ ਚਮਗਿਦੜ ਬਹੁਤ ਹਨ,ਪੁਠੇ ਲਟਕੇ ਵੇਖੇ ਨਹੀਂ ਜਾਂਦੇ। ਦੀਵਾਨ ਸਥਾਨ ਬਦਲ ਲਈਏ।

ਸਤਿਗੁਰੂ ਜੀ ਬਚਨ ਕੀਤਾ-ਭਾਈ ਇਹਨਾਂ ਦੀ ਜੂਨ ਹੁਣ ਕਟੀ ਗਈ ਹੈ। ਸਾਧ ਸੰਗਤ ਦੇ ਦਰ-ਸ਼ਨ ਤੇ ਬਾਣੀ ਦਾ ਕੀਰਤਨ ਸੁਨਣ ਨਾਲ ਇਨ੍ਹਾਂ ਦੀ ਗਤੀ ਹੋ ਗਈ ਹੈ, ਹੁਣ ਇਹ ਮਾਨਸ ਮੂਰਤੀਆਂ ਵਿਚ ਆਉਣਗੇ।

ਉਸ ਤੋਂ ਪਿਛੋਂ ਫੇਰ ਕਈ ਵਾਰ ਬਾਠਾਂ ਵਾਲੇ ਜਾਣ ਦਾ ਇਤਫਾਕ ਹੋਇਆ ਕਿਸੇ ਰੁਖ ਤੇ ਵੀ ਚਮ-ਗਿਦੜ ਨਜ਼ਰ ਨਹੀਂ ਆਏ।

[ ਦੂਲਾ ਸਿੰਘ ਹਲੋਵਾਲ




ਇਕ ਪਾਸੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ ਦੂਜੇ ਬਨੇ ਸਾਰੀ ਸੰਗਤ ਦਾ ਅਗ ਲਗੀ ਗੇਲੀ ਨੂੰ ਚੁਕਨਾਂ, ਤੇ ਉਸਦਾ ਚੁਕਿਆ ਨਾ ਜਾਣਾ ।

# ਬੀ ਬੀਜ ਦਿਤਾ ਹੈ

ਸੰਮਤ ੧੯੫੬ ਦਾ ਕਾਲ ਵਾਲਾ ਸਮਾ । ਪਿੰਡ ਝੋਲਡ, ਰਾਇ ਕੋਟ (ਜਿ: ਲੁਧਿਆਣਾ) ਤੋਂ ਪੰਜ ਕੋਹ ਦਾ ਫਾਸਲਾ । ਸ੍ਰੀ ਮਾਨ ਬਾਬਾ ਸ਼ੀਹਾਂ ਸਿੰਘ ਏਥੋਂ ਦੇ ਨਾਮਧਾਰੀ। ਇਹਨਾਂ ਦੇ ਘਰ ਵੀ ਗਰੀਬੀ ਦਾ ਜ਼ੋਰ ਹੋ ਗਿਆ। ਜੌਂ ਜਾਂ ਬਾਜਰਾ ਸੀ ਘਰ। ਮਹਿੰਗੇ ਮੁਲੋਂ, ਔਖਿਆਂ ਹੋ ਕੇ, ਕਣਕ ਬੀਜਣ ਲਈ ਖਰੀਦ ਲਿਆਂਦੀ। ਖੇਤਾਂ ਨੂੰ ਬੀਜਣ ਲਈ ਲੈ ਚਲੇ। ਰਾਹ ਵਿਚ ਸਿੰਘਾਂ ਦਾ ਜਥਾ ਪਿੰਡ ਵਲ ਨੂੰ ਆਉਂਦਾ ਨਜ਼ਰਪਿਆ। ਇਹਵੀ ਰਾਹਵਿਚੋਂਹੀਮੁੜ ਆਏ। ਬਲਦ ਬੰਨ੍ਹ ਦਿਤੇ। ਤਦ ਤਕ ਹੰਸਲੇ ਸਿੰਘ ਵੀ ਘਰ ਪਹੁੰਚ ਗਏ। ਇਹ ਸ੍ਰੀ ਭੈਣੀ ਸਾਹਿਬ ਗੁਰੂ ਹਰੀ ਸਿੰਘ ਜੀ ਦੇ ਦਰਸ਼ਨਾਂ ਨੂੰ ਜਾ ਰਹੇ ਸਨ।

ਬਾਬਾ ਸੀਹਾਂ ਸਿੰਘ ਜੀ ਨੇ ਹਥ ਜੋੜ ਕੇ ਮਸਤੀ ਦੀ ਦਸ਼ਾ ਵਿਚ ਹੋ ਕੇ ਬੇਨਤੀ ਕੀਤੀ—ਸਾਧ ਸੰਗਤ ਅਜ ਲੰਗਰ ਏਥੇ ਕਰੇ। ਅਤੇ ਰਾਤ ਵਿਸਰਾਮ ਕਰਕੇ ਮੈਨੂੰ ਭਾਗ ਲਾਏ। ਪਰੇਮ ਵੇਖਕੇ ਸਾਧ ਸੰਗਤ ਨੇ ਬੇਨਤੀ ਪਰਵਾਨ ਕਰ ਲਈ। ਇਸ਼ਨਾਨ ਹੋਣ ਲਗੇ। ਦਾਲੇ ਚੁਲ੍ਹਿਆਂ ਤੇ ਚੜ੍ਹ ਗਏ। ਬਾਬਾ ਸ਼ੀਹਾਂ ਸਿੰਘ ਜੀ ਨੇ ਬੀ ਵਾਸਤੇ ਖਰੀਦੀ ਕਣਕ ਦਾ ਆਟਾ ਆਪ ਪੀਹ ਕੇ ਪ੍ਰਸ਼ਾਦਿਆਂ ਲਈ ਹਾਜ਼ਰ ਕਰ ਦਿਤਾ। ਸਾਧ ਸੰਗਤ ਨੂੰ ਅਗਲੇ ਦਿਨ ਤੁਰਨ ਲਗਿਆਂ ਕਿਸੇ ਤਰਾਂ ਪਤਾ ਲਗ ਗਿਆ। ਸਿੰਘਾਂ ਨੂੰ ਸਿਖ ਦੇ ਪ੍ਰੇਮ ਤੇ ਅਸਚਰਜਤਾ ਹੋਈ ਪਰ ਤਰਸ ਵੀ ਬੜਾ ਆਇਆ —ਕਿਉਂ ਬਾਬਾ ਜੀ ਨੇ ਏਨਾ ਕਸ਼ਟ ਕੀਤਾ!

ਅਗਲੇ ਦਿਨ ਦਾ ਲੰਗਰ ਜਾਂਗ ਪੁਰ ਕਰਕੇ ਸਿੰਘ ਸ੍ਰੀ ਭੈਣੀ ਸਾਹਿਬ ਪਹੁੰਚੇ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਕੀਤੇ। ਦੀਨ ਦਿਆਲ ਜੀ ਸੁਭਾਉਕੀ ਪੁਛ ਲਿਆ—ਰਾਤ ਕਿਥੇ ਕਟੀ ਜੇ!

ਸਿੰਘਾਂ ਨੇ ਝੋਲਡਾਂ ਦੇ ਬਾਬਾ ਸੀਹਾਂ ਸਿੰਘ ਦੀ ਵਾਰਤਾ ਕਹਿ ਸੁਣਾਈ।

ਸਤਿਗੁਰੂ ਜੀ ਅਪਣੇ ਸਿਖ ਦੀ ਪਰੇਮ ਭਾਵਨਾ ਤੇ ਬਹੁਤ ਸੰਤੁਸ਼ਟ ਹੋਏ। ਬਚਨ ਕੀਤੋ ਨੇ—ਜਾਂਦੀ ਵੇਰ ਫੇਰ ਜਾਣਾ ਝੋਲਡੀਂ। ਸ਼ੀਹਾਂ ਸਿੰਘ ਨੂੰਕਹਿਣਾ ਸਾਰੀ ਜ਼ਮੀਨ ਵਿਚ ਹਲ ਵਾਹ ਦੇਵੇ। ਉਹਦਾ ਬੀ ਬੀਜਿਆ ਗਿਆ ਹੈ। ਸ਼ੀਹਾਂ ਸਿੰਘ ਜੀ ਨੇ ਹੁਕਮ ਮੰਨਿਆਂ। ਭਰਪੂਰ ਫ਼ਸਲ ਹੋਈ। ਅਗਲੀਆਂ ਪਿਛਲੀਆਂ ਸਭ ਕਸਰਾਂ ਨਿਕਲ ਗਈਆਂ।

ਮੇਰਾ ਪਿੰਡ ਜਾਂਗਪੁਰ ਹੈ। ਮੈਂ ਛੋਟੀ ਉਮਰੇ ਇਨ੍ਹਾਂ ਦੇ ਦਰਸ਼ਨ ਕੀਤੇ ਹੋਏ ਹਨ ਤੇ ਓਸ ਵੇਲੇ ਦੇ ਹੋਰ ਬਜ਼ੁਰਗਾਂ ਤੋਂ ਵੀ ਏਹ ਵਿਥਿਆ ਸੁਣੀ ਹੋਈ ਹੈ। ਹੁਣ ੩੦ ਸਾਲ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਨਾਲ ਮੋਗੇ ਰਹਿੰਦਾ ਹਾਂ।

[ਗੁਰਦਿਤ ਸਿੰਘ ਮੋਗਾ.

# ਕੋੜ੍ਹੀ ਤੇ ਕਿਰਪਾ

ਪਿੰਡ ਬੁਰਜ ਜ਼ਿਲਾ ਲੁਧਿਆਣਾ। ਇਸਨੂੰ ਬਾਵੇ ਵਾਲਾ ਬੁਰਜ ਜਾਂ ਹਰੀ ਸਿੰਘ ਵਾਲਾ ਬੁਰਜ ਵੀ ਕਹਿੰਦੇ ਹਨ। ਏਹ ਰਾਏ ਕੋਟ ਤੋਂ ੨-੨॥ ਮੀਲ ਦੇ ਫਾਸਲੇ ਤੇ ਹੈ।

ਸਤਿਗੁਰੂ ਰਾਮ ਸਿੰਘ ਜੀ ਵਿਦੇਸ਼ ਚਲੇ ਜਾਣ ਬਾਦ, ਏਥੋਂ ਦੇ ਇਕ ਉਦਾਸੀ ਸਾਧ ਨੇ ਜੋ ਬਾਵਾ ਜੀ ਕਰਕੇ ਪ੍ਰਸਿਧ ਸੀ, ਸਤਿਗੁਰੂ ਹਰੀ ਸਿੰਘ ਜੀ ਦੀ ਬੜੀ ਸ਼ੋਭਾ ਸੁਣੀ ਤੇ ਉਨ੍ਹਾਂ ਦੀ ਕੀਮੀਆਂ ਨਜ਼ਰ ਅਤੇ ਅਟੱਲ ਬਚਨਾਂ ਤੇ ਸ਼ਰਧਾ ਧਾਰ ਕੇ ਭੈਣੀ ਸਾਹਿਬ ਪਹੁੰਚ ਗਿਆ। ਇਹਨੂੰ ਕੋਹੜ ਸੀ। ਕੋਈ

ਇਲਾਜ ਵੀ ਮਾਫਕ ਨਹੀਂ ਸੀ ਬੈਠਾ ।

ਜਦੋਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਚਰਨਾਂ ਪਰ ਨਮਸਕਾਰ ਕਰਕੇ ਉਠਿਆ ਤਾਂ ਸਤਿਗੁਰੂ ਜੀ ਬਚਨਕੀਤਾ ਆਓ ਬਾਵਾ ਜੀ ਕਿਵੇਂ ਦਰਸ਼ਨ ਦਿਤੇ?

ਬਾਵਾ ਜੀ ਪਿਘਲ ਗਏ। ਉਹਨਾਂ ਤਰਲੇ ਭਰੀ ਅਵਾਜ਼ ਵਿਚ ਬੇਨਤੀ ਕੀਤੀ—ਮਹਾਰਾਜ, ਸਰੀਰ ਕੋੜ੍ਹੀ ਹੈ। ਸ਼ੋਭਾ ਸੁਣਕੇ ਆਇਆ ਹਾਂ।

ਸਤਿਗੁਰੂ ਜੀ ਨੇ ਕਿਹਾ—ਸ਼ੋਭਾ ਤਾਂ ਸਤਿਗੁਰੂ ਰਾਮ ਸਿੰਘ ਜੀ ਦੀ ਹੈ ਸਾਰੀ। ਤੁਸੀਂ ਇਸ਼ਨਾਨ ਕਰਕੇ ਆਉ। ਭਜਨ ਪੁਛ ਲਉ,ਅੰਮ੍ਰਿਤ ਛਕ ਲਉ ਸਾਧ ਸੰਗਤ ਦੀ ਸੇਵਾ ਕਰਿਆ ਕਰੋ। ਕੋੜ੍ਹ ਹਟ ਜਾਵੇਗਾ।

ਬਾਵਾ ਜੀ—ਦੀਨ ਦਿਆਲ ! ਹਥਾਂ ਨੂੰ ਵੀ ਕੋੜ ਹੈ, ਮੇਰੀ ਸੇਵਾ ਕੌਣ ਕਬੂਲੇਗਾ ?

ਸਤਿਗੁਰੂ ਜੀ—ਸਭ ਤੇਰੇ ਹਥੋਂ ਖਾਣਗੇ। ਤੂੰ ਸੇਵਾ ਚਿਤ ਲਾ ਕੇ ਕੀਤਾ ਕਰੀਂ।

ਬਾਬਾ ਜੀ ਭਜਨ ਲੈ ਅੰਮ੍ਰਿਤ ਛਕਕੇ ਵਾਪਸ ਆ ਗਏ। ਕੋੜ੍ਹ ਦੂਰ ਹੋ ਗਿਆ। ਗਲੀਆਂ—ਸੜੀਆਂ ਉਂਗਲਾਂ ਰੁਆਂਹ ਦੀਆਂ ਫਲੀਆਂ ਵਰ-ਗੀਆਂ ਹੋ ਗਈਆਂ। ਬਾਵਾ ਜੀ ਹਰ ਆਏ ਗਏ ਨੂੰ ਹਥੀਂ ਚਕੀਪੀਹਕੇ ਪ੍ਰਸ਼ਾਦਾ ਛਕਾਇਆ ਕਰਦੇ - ਏਨਾ ਰਸ ਸੀ ਉਹਨਾਂ ਦੇ ਲੰਗਰ ਵਿਚ ਕਿ ਬਾਰ ਬਾਰਉਨ੍ਹਾਂਦੇ ਹਥੋਂ ਪ੍ਰਸ਼ਾਦਛਕਣ ਤੇ ਜੀਕਰਦਾ। ਮੈਂ ਉਨ੍ਹਾਂ ਦਾ ਦਰਸ਼ਨ ਕੀਤਾ ਜੈਤੇਜਦੋਂ ਉਨ੍ਹਾਂਦੇਹਥੋਂ ਰੋਟ ਖਾ ਕੇ ਅਚਰਜ ਸੁਆਦ ਦਾ ਜ਼ਿਕਰ ਕੀਤਾ ਤਾਂ ਉਨ੍ਹਾਂ ਆਪਣੇ ਉਤੇ ਹੋਈ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਕਿਰਪਾ ਦੀ ਕਥਾ ਸੁਣਾਈ।

[ਗੁਰਦਿਤ ਸਿੰਘ ਮੋਗਾ

# ਉਹ ਦਾ ਰੂਪ ਜਗਜੀਤ

ਤੇਰੇ ਨਾਮ ਦਾ ਆਸਰਾ ਸਦਾ ਲੈਕੇ, ਸਤਿਗੁਰ , ਔਖੀਆਂ ਘਾਟੀਆਂ ਲੰਘੀਆਂ ਮੈਂ।
ਦੂਰ ਮਨਜ਼ਲਾਂ ਪਲਕ ਤੋਂ ਨੇੜ ਹੋਈਆਂ, ਅੱਖਾਂ ਮੀਚ ਉਚਾਈਆਂ ਉਲੰਘੀਆਂ ਮੈਂ।
ਰਿਹਾ ਮੁਸ਼ਕਲਾਂ ਤਾਂਈ ਮਖੌਲ ਕਰਦਾ, ਲੱਖਾਂ ਮੌਤਾਂ ਮਜ਼ਾਕ ਲਈ ਟੰਘੀਆਂ ਮੈਂ।
ਪੰਜੇ ਦੁਸ਼ਮਣਾਂ ਦੇ ਪੰਜੇ ਕਰੇ ਢਿੱਲੇ, ਦੂਈ ਦ੍ਵੈਸ਼ ਦੀਆਂ ਨੱਪ ਸੰਘੀਆਂ ਮੈਂ।
ਇਕੋ ਆਸਰਾ ਤੇਰਾ ਹੀ ਚਿਤਵਿਆ ਸੀ, ਸ੍ਰੀ ਪ੍ਰਤਾਪ ਕਰਕੇ ਹੈਸੈਂ ਆਇਆ ਹੋਇਆ।
ਉਹਨੂੰ ਗੋਦ ਵਿਚ ਲਿਓਈ ਤਾਂਘ ਜੇਕਰ, ਉਹਦਾ ਰੂਪ ਜਗਜੀਤ ਥਿਆਇਆ ਹੋਇਆ।

[ ਮਹਿੰਦਰ ਸਿੰਘ ਫਗਵਾੜਾ

ਟੁੱਟੀ ਗੰਢਣ ਹਾਰ ਗੁਪਾਲਾ ਧੰਨ ਕਮਾਈ ਤੇਰੀ ।
ਜੋਤ ਦਾ ਜਾਮਾ ਬਣ ਲੈ ਆਇਓਂ ਮਿਹਰੰਮਤ ਪ੍ਰਭ ਕੇਰੀ ।
ਭੋਰਾ ਭਰ ਜੇ ਮਿਹਰ ਨਜਰੀਆ ਤੁਠ ਸਭੇ ਕਰ ਦੇਵੇਂ ।
ਤਨ ਮਿਟੀ ਸੋਨਾ ਹੋ ਜਾਵੇ ਬਿਨਸੇ ਮੈਂ ਤੇ ਮੇਰੀ ।

[ ਬਿਸ਼ਨ ਸਿੰਘ ਢੋਰ



# ਦੂਖ ਨਿਵਾਰਨ

ਸਤਿਗੁਰੂ ਹਰੀ ਸਿੰਘ ਜੀ ਪੰਜਾਬ ਦੇ ਅਪਣੇ ਇਕ ਦੌਰੇ ਵਿਚ ਜਦੋਂ ਜਿਲਾ ਅੰਮ੍ਰਿਤਸਰ ਦੀਆਂ ਸੰਗਤਾਂ ਤੇ ਕਿਰਪਾ ਕੀਤੀ ਤਾਂ ਮੇਰੇ ਪੂਜਣ ਯੋਗ ਬਾਬਾ ਸੰਤਾ ਸਿੰਘ ਜੀ 'ਨਰ ਫਕੀਰ' ਦੀ ਬੇਨਤੀ ਤੇ ਸਾਡੇ ਪਿੰਡ ਵੀ ਪਵਿਤਰ ਚਰਨ ਪਾਏ।

ਸਤਿਗੁਰੂ ਹਰੀ ਸਿੰਘ ਜੀ ਦੀ ਆਗਿਆ ਅਤੇ ਹਜ਼ੂਰੀ ਵਿਚ ਬਾਬਾ ਸੰਤਾ ਸਿੰਘ ਜੀ ਨੇ ਭਜਨ ਪੁਛਿਆ ਸੀ ਅਤੇ ਇਨ੍ਹਾਂ ਨੂੰ ਅਨੇਕ ਜਨਮਾਂ ਦੇ ਦੁਖ ਨਿਵਾਰਣ ਕਰਕੇ 'ਨਰ ਫਕੀਰ' ਬਣਾ ਦਿਤਾ ਜਿਸ ਦੇ ਅਪਣੇ ਬਚਨ ਵੀ ਅਮੋੜ ਤੀਰ ਹੋਇਆ ਕਰਦੇ ਸਨ।

ਜਦੋਂ ਦੀਨ ਦਿਆਲ ਜੀ ਨੇ ਅਪਣੇ ਸੰਤਾ ਮਹੰਤਾਂ ਤੇ ਹੋਰ ਸਿਖਾਂ ਸਾਧਾਂ ਨਾਲ ਘੋੜਿਆਂ ਉਪਰ ਪਹੁੰਚ ਕੇ ਭੰਗਵੀਂ ਚਰਨ ਪਾਏ ਤਾਂ ਬਹੁਤ ਦੁਨੀਆਂ ਦਰਸ਼ਨਾਂ ਲਈ ਉਤਾਵਲੀ ਸੀ। ਸਾਰੇ ਨਗਰ ਵਿਚ ਅਪੂਰਵ ਉਤਸ਼ਾਹ ਸੀ। ਦੀਵਾਨ ਲਗਾ। ਲੋਕ ਦਰਸ਼ਨ ਕਰ ਕਰ ਮੂੰਹ ਮੰਗੀਆਂ ਮੁਰਾਦਾਂ ਲੈ ਜਾਣ ਲਗੇ।

ਏਹਨੀਂ ਦਿਨੀਂ ਮੇਰੇ ਪਿਤਾ ਸੰਤ ਬਿਸ਼ਨ ਸਿੰਘ ਜੀ ਸਰੀਰ ਕਰਕੇ ਐਸੇ ਰੋਗ ਗ੍ਰਸਤ ਸਨ ਕਿ ਡਾਕਟਰਾਂ ਨੇ ਲਾ-ਇਲਾਜ ਕਹਿ ਦਿਤਾ ਤੇ ਉਹ ਮੰਜੇ ਤੇ ਉਠਣੋ ਬੈਠਣੋ ਵੀ ਲਾਚਾਰ ਹੋ ਗਏ। ਜਦੋਂ ਬਾਬਾ 'ਨਰ ਫਕੀਰ' ਜੀ ਨੇ ਆ ਕੇ ਅਪਣੇ ਪੁਤਰ ਨੂੰ ਆਖਿਆ — ਬਿਸ਼ਨ ਸਿੰਘਾ! ਤੂੰ ਕਿਵੇਂ ਕਰਨੀ ਹੈ? ਤਾਂ ਉਹਨਾਂ ਦੀਆਂ ਅਖੀਆਂ ਰੋਗ-ਪੀੜਾ ਅਤੇ ਦਰਸ਼ਨਾਂ ਤੋਂ ਖਾਲੀ ਰਹਿਣ ਦੀ ਤਕਲੀਫ ਨਾਲ ਭਰ ਆਈਆਂ। ਹੰਝੂ ਬੇ ਵਸੇ ਵਹਿ ਤੁਰੇ। ਘਘਿਆ ਕੇ ਮਿੰਨਤ ਕੀਤੀ-ਮੈਨੂੰ ਸਤਿ-ਗੁਰਾਂ ਦੇ ਦਰਸ਼ਨ ਜ਼ਰੂਰ ਕਰਾਓ। ਓਹੋ ਰੋਗਾਂ ਦੇ ਦਾਰੂ ਹਨ।

ਮੇਰੇ ਤਾਇਆ ਮਿੱਤ ਸਿੰਘ ਜੀ ਵੀ ਉਚ ਕੋਟੀ ਦੇ ਸੰਤ ਸਨ। ਇਸ ਸਮੇਂ ਉਹ ਵੀ ਕੋਲ ਸਨ। ਉਨ੍ਹਾਂ ਮੇਰੇ ਪਿਤਾ ਜੀ ਨੂੰ ਕੰਧਾੜਿਆਂ ਤੇ ਚੁਕ ਲਿਆ ਮਗਰ ਬਾਬਾ ਸੰਤਾ ਸਿੰਘ ਜੀ, ਸੰਤ ਬੂੜ ਸਿੰਘ ਜੀ ਅਤੇ ਹੋਰ ਕਈ ਸਜਣ ਤੁਰ ਪਏ। ਸ਼ਬਦ ਪੜ੍ਹਦੇ ਰਾਗੀਆਂ ਦੇ ਦੀਵਾਨ ਵਿਚ ਸਤਿਗੁਰੂ ਹਰੀ ਸਿੰਘ ਜੀ ਦੇ ਚਰਨਾਂ ਵਿਚ ਜਾ ਹਾਜ਼ਰ ਹੋਏ।

ਸਤਿਗੁਰੂ ਦੀਨ ਦਿਆਲ ਅਪਣੇ ਵਡੇ ਭਰਾ ਸਤਿਗੁਰੂ ਜੀ ਦੀ ਯਾਦ ਵਿਚ ਹਮੇਸ਼ਾ ਨੀਵੀਂ ਨਜ਼ਰ ਰਹਿੰਦੇ। ਮੇਰੇ ਪਿਤਾ ਜੀ ਨੂੰ ਜਦ ਮਥਾ ਟਿਕਵਾ-ਇਆ ਗਿਆ ਤਾਂ ਕ੍ਰਿਪਾ ਨਿਧਾਨ ਜੀ ਨੇ ਅਪਣੇ ਨੇਤਰ ਉਤਾਂਹ ਉਠਾਏ। ਬਚਨ ਕੀਤਾ—ਕੀ ਗਲ ਹੈ?

"ਬਿਮਾਰ ਹੈ ਜੀ।"

"ਕੀ ਰੋਗ ਸੂ?"

"ਛੇ ਮਹੀਨੇ ਤੋਂ ਬੁਖਾਰ ਪਿਛਾ ਨਹੀਂ ਛਡ ਰਿਹਾ ਤੇ ਹੁਣ ਸਿਰੇ ਦਾ ਨਿਸਤਾ ਹੋ ਗਿਆ ਏ।"

ਮੇਰੇ ਬਾਬਾ ਜੀ ਨੇ ਵਿਥਿਆ ਦਸੀ।

"ਜਾਓ ਖੂਹੀ ਤੇ ਲੈ ਜਾਓ।" ਸਤਿਗੁਰੂ ਜੀ ਹੁਕਮ ਕੀਤਾ "ਪੰਜ ਸੱਤ ਗਾਗਰਾਂ ਜਲ ਦੀਆਂ ਸਿਰ ਵਿਚ ਪਾਓ। ਇਹ ਭੂਤਨਾ ਆਪੇ ਚਲਿਆ ਜਾਵੇਗਾ।'

"ਸਤਿ ਬਚਨ" ਕਹਿਕੇ ਏਹ ਅਜੇ ਉਠ ਕੇ ਤੁਰੇ ਹੀ ਸਨ ਕਿ ਇਕ ਦੁਖਿਆਰੀ ਮਾਤਾ ਜਿਸਦਾ ਪਤੀ ਗੁਜ਼ਰੇ ਨੂੰ ਅਜੇ ਥੋੜਾ ਚਿਰ ਹੀ ਹੋਇਆ ਸੀ ਆ ਚਰਨੀਂ ਲਗੀ। ਤੇ ਮੇਟੇ ਦਾਦਾ ਜੀ ਨੂੰ ਕਹਿਣ ਲਗੀ—ਵੇ ਭਾਈ ਸੰਤਾ ਸਿਹਾਂ ਨਾਲੇ ਮਹਾਰਾਜ ਜੀ ਦੇ ਮੇਰੇ ਘਰ ਚਰਨ ਪੁਆ ਤੇ ਨਾਲੇ ਮੇਰੇ ਵਲੋਂ ਅਰਜ਼ ਕਰ ਕਿ ਮੇਰੇ ਤੇ ਕਿਰਪਾ ਕਰਨ। ਸਾਡੀ ਜੜ੍ਹ ਵੀ ਲਗ ਜਾਵੇ।

ਸਤਿਗੁਰੂ ਜੀ ਨੂੰ ਅਰਜ਼ ਕੀਤੀ ਗਈ, ਅਰਜ਼ ਮਨਜ਼ੂਰ ਹੋ ਗਈ ਘਰ ਗਿਆਂ ਜਦੋਂ ਮਾਈ ਹਥ ਜੋੜ ਕੇ ਖਲੋ ਗਈ ਤਾਂ ਸਤਿਗੁਰੂ ਜੀ ਨੇ ਸੁਤੇ ਹੀ ਬਚਨ ਕੀਤਾ-ਕੀ ਗਲ ਹੈ ਬੀਬੀ। ਬਾਬਾ ਜੀ ਨੇ ਦਸਿਆ ਕਿ ਏਸ ਘਰ ਜਿੰਨੇ ਵੀ ਬਚੇ ਹੋਏ ਨੇ ਗੁਜਰ ਗਏ ਨੇ, ਹੁਣ ਪਤੀ ਵੀ ਚੜ੍ਹਾਈ ਕਰ ਗਇਆ ਹੈ। ਇਸ ਦੀ ਕੁਖ ਹਰੀ ਹੈ ਜੇ ਆਪ ਕਿਰਪਾ ਕਰੋ ਤਾਂ 'ਪੁਤੀਂ ਗੰਢ ਪਵੈ ਸੰਸਾਰ' ਵਾਕ ਅਨੁਸਾਰ, ਸੰਸਾਰ ਨਾਲ ਗੰਢ ਪੈ ਜਾਵੇ।

ਸਤਿਗੁਰਾਂ ਫੁਰਮਾਇਆ—ਲੜਕਾ ਹੀ ਹੋਵੇਗਾ ਵਡੀ ਆਰਜਾ ਵਾਲਾ।

ਲੜਕਾ ਹੋਇਆ। ਦਸੌਂਧਾ ਸਿੰਘ ਨਾਮਰਖਿਆ ਅਜ ਉਹ ਪੁਤਾਂ ਪੋਤਰਿਆਂ ਵਾਲਾ ਹੈ।

ਮੇਰੇ ਪਿਤਾ ਜੀ ਨੂੰ ਜਦੋਂ ਖੂਹੇ ਤੇ ਇਸ਼ਨਾਨ ਕਰਵਾਇਆ ਗਿਆ ਤਾਂ ਹਰ ਗਾਗਰ ਪਾਣੀ ਦੀ ਨਾਲ ਉਹਨੂੰ ਕੋਈ ਚੀਜ਼ ਛਡਦੀ ਛਡਦੀ ਜਾਪੇ ਤੇ ਉਹ ਇਸ਼ਨਾਨ ਤੋਂ ਬਾਦ ਅਗਲੇ ਦਿਨ ਆਸਾ ਦੀ ਵਾਰ ਦੇ ਦੀਵਾਨ ਵਿਚ ਆਪ ਪੈਦਲ ਚਲ ਕੇ ਆਏ। ਅਤੇ ਅੰਤ ਸਮੇਂ ਤਕ ਫੇਰ ਕਦੇ ਦੁਖ ਤਾਪ ਨੇੜੇ ਨਹੀਂ ਆਇਆ। ਜਿਵੇਂ ਦੀਵੇ ਵਿਚ ਤੇਲ ਮੁਕਿਆਂ ਲਾਟ ਘਟਦੀ ਘਟਦੀ ਘਟ ਜਾਂਦੀ ਹੈ ਤਿਵੇਂ ਮੇਰੇ ਪਿਤਾ ਜੀ ਸਤਿਗੁਰੂ ਜੀ ਦੇ ਚਰਨਾਂ ਵਿਚ ਲੀਨ ਹੋ ਗਏ।

ਏਸੇ ਮੇਲੇ ਸਮੇਂ, ਜਿਥੇ ਮੇਲੇ ਦੀ ਚਹਿਲ ਪਹਿਲ ਸੀ ਸਤਿਗੁਰੂ ਜੀ ਨੇ ਇਕ ਖੂਹ ਇਸ਼ਨਾਨ ਲਈ ਪਸੰਦ ਕੀਤਾ। ਇਸ ਖੂਹ ਦਾ ਨਾਮ ਸੀ ਹਜ਼ਾਰੇ ਵਾਲਾ ਖੂਹ। ਸਾਧ ਸੰਗਤ ਨੇ ਅਰਜ ਕੀਤੀ—ਦੀਨ ਦਿਆਲ ਇਸ ਦਾ ਪਾਣੀ ਬਦਬੂ ਮਾਰਦਾ ਹੈ, ਪਿੰਡ ਦੀ ਖੂਹੀ ਤੋਂ ਇਸ਼ਨਾਨ ਕਰਵਾ ਵਾਂਗੇ ਜੀ। ਸਤਿਗੁਰੂ ਜੀ ਬਚਨ ਕੀਤਾ—ਮੇਲਾ ਏਸ ਖੂਹ ਤੇ ਹੋਵੇ ਤੇ ਇਸ਼ਨਾਨ ਕਰਨ ਪਿੰਡ ਜਾਈਏ? ਭਾਈ ਸੰਤਾ ਸਿੰਘ ਇਹੋ ਜਲ ਠੀਕ ਰਹੇਗਾ।

ਅੰਮ੍ਰਿਤ ਵੇਲੇ ਦਾ ਇਸ਼ਨਾਨ ਸਤਿਗੁਰੂ ਜੀ ਏਥੇ ਹੀ ਕੀਤਾ ਤੇ ਜਿਸ ਅਫਲ ਅੰਬ ਦੀਆਂ ਜੜ੍ਹਾਂ ਵਿਚ ਬੈਠਕੇ ਆਪਨੇ ਦਾਤਨ ਆਦਿ ਕੀਤੀ, ਉਸ ਸਾਲ ਉਸੇ ਪਾਸੇ ਬੂਰ ਪੈ ਗਿਆ ਤੇ ਫਲ ਲਗਾ। ਅਜ ਕਲ ਇਸ ਅੰਬ ਨੂੰ ਸੁਚੇਤ ਸਿੰਘ ਅਤੇ ਫੌਜਾ ਸਿੰਘ ਦੀ ਆਪਸੀ ਖਿਚੋ ਤਾਣ ਕਰਕੇ ਵਢ ਦਿਤਾ ਗਿਆ ਹੈ ਪਰ ਅਜੇ ਵੀ ਲੋਕ ਇਸ ਹਕੀਕਤ ਦੀ ਸਾਖੀ ਭਰਨ ਗੇ।

[ਪਿਆਰਾ ਸਿੰਘ ਖੋਥੜਾਂ



# ਬਾਬਾਣੀਆਂ ਕਹਾਣੀਆਂ

[ਸ੍ਰ. ਗੁਰਦਿਆਲ ਸਿੰਘ ਜੀ ਹੰਸਪਾਲ ਚੀਫ ਐਨਜਨੀਅਰ ਦਿਲੀ

## ਭਗਤ ਪਿਆਰ

ਮੇਰੇ ਪਿਤਾ (ਸ੍ਰ. ਵਸਾਵਾ ਸਿੰਘ ਜੀ) ਬਚਨ ਕਰਿਆ ਕਰਦੇ ਸਨ ਕਿ ਇਕ ਵਾਰੀ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਸਾਡੇ ਨਗਰ (ਬਾਠਾਂ ਵਾਲੇ ਜਿਲਾ ਸਿਆਲਕੋਟ) ਹਰ ਸਾਲ ਵਾਂਗੂ ਦੌਰੇ ਤੇ ਆਏ। ਹਜ਼ੂਰ ਦਾ ਸ਼ਾਮ ਦਾ ਦੀਵਾਨ ਬੋਹੜਾਂ ਥਲੇ ਸਜਿਆ ਸੰਗਤ ਅਤੇ ਮਸਤਾਨੇ ਦੀਵਾਨੇ ਆਪਣੇ ਰੰਗ ਵਿਚ ਭਿਜੇ ਸਤਿਗੁਰੂ ਜੀ ਦੇ ਦਰਸ਼ਨ ਦਾ ਅਨੰਦ ਮਾਣ ਰਹੇ ਸਨ ਅਤੇ ਕੀਰਤਨ ਦੀਆਂ ਰਸੀਲੀਆਂ ਸੁਰਾਂ ਭਾਈ ਕਾਲੂ ਤੇ ਮੱਤੂ ਰਬਾਬੀਆਂ ਦੀ ਜ਼ਬਾਨੀ ਅੰਮ੍ਰਿਤ ਵਰਖਾ ਕਰ ਰਹੀਆਂ ਸਨ।

ਇਕ ਬਿਰਧ ਬਾਬਾ ਜਿਸ ਦਾ ਨਾਂ ਸੀ ਜੀਊਣ ਪਿੰਡ ਦਾ ਚੌਂਕੀਦਾਰ ਸੀ। ਮੁਸਲਮਾਨ ਹੁੰਦਿਆਂ ਹੋਇਆਂ ਵੀ ਮਗਨ, ਇਕ ਟਕ ਦੀਵਾਨ ਤੋਂ ਇਕ ਪਾਸੇ ਖੜਾ ਸੋਚ ਰਿਹਾ ਸੀ। ਕਿ ਸਾਰੇ ਲੋਕੀਂ ਇਹਨਾਂ ਨੂੰ ਪੈਗੰਬਰ ਆਖਦੇ ਹਨ ਹਿੰਦੂ ਸਿਖਾਂ ਦਾ ਤੇ ਇਹਨਾਂ ਉਤੇ ਪੂਰਾ ਵਿਸ਼ਵਾਸ਼ ਹੈ ਕਿ ਇਹ ਗੁਰੂ ਨਾਨਕ ਜਾਂ ਰਾਮ ਹਨ। ਕਲਿਜੁਗ ਦੀ ਸੜਦੀ ਲੁਕਾਈ ਨੂੰ ਨਾਮ ਰੂਪੀ ਵਰਖਾ ਦਵਾਰਾ ਸ਼ਾਂਤ ਕਰ ਰਹੇ ਹਨ। ਮੈਂ ਕਿਵੇਂ ਜਾਣਾ ਕਿ ਇਹ ਵਾਕਈ ਪੈਗੰਬਰ ਹਨ। ਮੈਂ ਤੇ ਬਾਹਰ ਇਕ ਨੁਕਰੇ ਖਲੋਤਾ ਹੋਇਆ ਹਾਂ। ਸਿਖ ਅਗੇ ਵਧਕੇ ਕੋਈ ਗਲ ਨਹੀਂ ਕਰਨ ਦੇਂਦੇ ਕੀਹ ਕਰਾਂ ਕਿਸਤਰਾਂ ਕਰਾਂ! ਜੋ ਮੇਰੇ ਦਿਲ ਨੂੰ ਕੁਝ ਹੌਂਸਲਾ ਹੋਵੇ ਤੇ ਜਾਣ ਸਕਾਂ ਜੋ ਇਹ ਸਚ ਮੁਚ ਪੈਗ਼ੰਬਰ ਹਨ।

ਉਹ ਵਿਚਾਰਾ ਕਾਫੀ ਦੇਰ ਖਲੋ ਕੇ ਪਠਿਆਂ ਦਾ ਵੇਲਾ ਹੋਣ ਕਰਕੇ ਅਪਣੇ ਮਨ ਵਿਚ ਗਿਟੀਆਂ ਗਿਣਦਾ ਚਲਾ ਗਿਆ।

ਏਧਰ ਸ਼ਾਮ ਦੇ ਦੀਵਾਨ ਦੀ ਸਮਾਪਤੀ ਹੋਈ ਸਤਿਗੁਰੂ ਜੀ ਅਪਨੇ ਘੋੜੇ ਤੇ ਸਵਾਰ ਹੋ ਕੁਝ ਹੋਰ ਸਿਖਾਂ ਸੇਵਕਾਂ ਸਮੇਤ ਸਾਡੇ ਖੂਹ ਵਲ ਨੂੰ ਜੋ ਨਾਰੋਵਾਲ ਤੋਂ ਲਾਹੌਰ ਨੂੰ ਜਾਂਦਿਆਂ ਸੜਕ ਤੇ ਸੀ, ਘੁੰਮਣ ਲਈ ਨਿਕਲੇ। ਬਾਬਾ ਜਿਊਣ ਵੀ ਜੋ ਸੜਕ ਦੇ ਇਕ ਪਾਸੇ ਘਾਹ ਖੋਤਰ ਰਿਹਾ ਸੀ,

ਪਰ ਉਸ ਦੀ ਲਿਵ ਏਸੇ ਪਾਸੇ ਸੀ ਕਿ ਜੇ ਵਾਕਈ ਇਹ ਪੈਗੰਬਰ ਹੈ , ਇਸ ਨੂੰ ਸਾਰੀ ਸ੍ਰਿਸ਼ਟੀ ਦੇ ਜੀ ਇਕੋ ਜੇਹੇ ਹੀ ਹਨ ਤਾਂ ਮੈਨੂੰ ਵੀ ਦਰਸ਼ਨ ਦੇਵੇ ਤਦ ਹੀ ਮੇਰਾ ਦਿਲ ਪਤੀਜੇਗਾ।

ਏਧਰ ਬਾਬੇ ਜਿਊਣ ਦੀ ਲਿਵ ਅਤੇ ਦੂਜੇ ਪਾਸੇ ਸ੍ਰੀ ਸਤਿਗੁਰੂ ਜੀ ਦਾ ਭਗਤ ਪਿਆਰ ਠਾਠਾਂ ਮਾਰ ਇਕ ਮਿਕ ਹੁੰਦਾ ਜਾ ਰਿਹਾ ਸੀ। ਸ੍ਰੀ ਸਤਿਗੁਰੂ ਜੀ ਨੇ ਅਪਣੇ ਘੋੜੇ ਦੀਆਂ ਵਾਗਾਂ ਮੋੜੀਆਂ ਅਤੇ ਬਾਬੇ ਜੀਊਣ ਦੇ ਕੋਲ ਜਾ ਖਲੋਤੇ। ਬਚਨ ਕੀਤਾ ਬਾਬਾ, ਤੇਰੇ ਪਿਆਰ ਨੇ ਏਨਾ ਖਿਚਿਆ ਹੈ ਕਿ ਇਸ ਤੋਂ ਅਗੇ ਲੰਘਿਆ ਹੀ ਨਹੀਂ ਜਾ ਸਕਿਆ।

ਬਾਬੇ ਨੇ ਉਪਰ ਨਿਗਾਹ ਕੀਤੀ ਸਤਿਗੁਰੂ ਜੀ ਨੂੰ ਪਾਸ ਖਲੋਤਿਆਂ ਵੇਖ ਵੱਜਦ ਵਿਚ ਆ ਗਿਆ ਮਸਤਾਨਾ ਹੋ ਗਿਆ ਹਜ਼ੂਰ ਦੇ ਚਰਨ ਪਕੜ ਕੇ ਧਾਹੀ ਮਾਰ ਮਾਰ ਰੋਣ ਲਗ ਪਿਆ ਤੇ ਮੂੰਹੋਂ ਬੇ ਸ਼ਾਖ਼ਤਾ ਆਖੀ ਜਾਣ ਲਗਾ—ਤੂੰ ਹਜ਼ਰਤ ਮੁਹੰਮਦ ਹੈਂ, ਤੂੰ ਹਜ਼ਰਤ ਮੁਹੰਮਦ ਹੈਂ। ਸਤਿਗੁਰੂ ਜੀ ਨੇ ਬੜੇ ਪਿਆਰ ਨਾਲ ਬਾਬੇ ਨੂੰ ਸਤਿਕਾਰਿਆ ਅਤੇ ਹਜ਼ੂਰ ਜਦੋਂ ਵੀ ਬਾਠਾਂ ਵਾਲੇ ਦੌਰੇ ਆਏ। ਬਾਬੇ ਜੀਊਣ ਨਾਲ ਪਿਆਰ ਦੇ ਬਚਨ ਕਰਦੇ ਰਹੇ।

# ਸਤਿਗੁਰ ਸਿਖ ਕਾ ਹਲਤਿ ਪਲਤਿ ਸਵਾਰੇ।

ਮੇਰੇ ਵਡੇ ਭਾਈ ਸਵਰਗਵਾਸੀ ਸ੍ਰ: ਮੋਹਰ ਸਿੰਘ ਜੀ ਪਥਰਾਂ ਵਾਲੇ ਜਿਨ੍ਹਾਂ ਦਾ ਸਾਹਾ ਜੀਵਨ ਸ੍ਰੀ ਅੰਮ੍ਰਿਤਸਰ ਹੀ ਗੁਜ਼ਰਿਆ, ਦਸਦੇ ਹੁੰਦੇ ਸੀ ਕਿ ਇਕ ਵਾਰੀ ਸਾਡੇ ਪਿਤਾ ਸ੍ਰ: ਵਸਾਵਾ ਸਿੰਘ ਜੀ ਅਤੇ ਬਾਬਾ ਸ੍ਰ: ਠਾਕਰ ਸਿੰਘ ਜੀ, ਜੋ ਅੰਗ੍ਰੇਜ਼ ਦੇ ਜਮਾਨੇ ਵਿਚ ਅਜ ਤੋਂ ਕੋਈ ਅਸੀ ਵਰ੍ਹੇ ਪਹਿਲਾਂ, ਗਵਰਨਮੈਂਟ ਕਨਟਰੈਕਟਰ ਸਨ, ਉਨ੍ਹਾਂ ਨੂੰ ਰੇਲਵੇ ਲਾਈਨ ਦੀ ਨਵੀਂ ਵਿਛਾਈ ਦਾ ਕੰਮ ਮਦਰਾਸ ਦੇ ਇਲਾਕੇ ਵਿਚ ਮਿਲਿਆ। ਅੰਗਰੇਜ਼ ਇੰਜੀਨੀਅਰ ਮਿਸਟਰ ਵਾਟਸਨ, ਜਿਹੜਾ ਉਸ ਕੰਮ ਨਾਲ ਸੰਬੰਧਤ ਸੀ, ਦਾ ਦਫਤਰ ਬੰਬਈ ਵਿਚ ਸੀ ਅਤੇ ਇਹਨਾਂ ਨੂੰ ਬੰਬਈ ਤੋਂ ਹੋਕੇ ਹੀ ਮਦਰਾਸ ਜਾਣਾ ਪੈ ਰਿਹਾ ਸੀ। ਇਹਨਾਂ ਸੋਧ ਰਖੀ ਹੋਈ ਸੀ। ਖੂਹ ਦਾ ਜਲ ਵਰਤਦੇ ਸਨ। ਬੰਬਈ ਵਿਚ ਖੂਹ ਜਲ ਦੀ ਸਮਸਿਆ ਜਾਪਦੀ ਸੀ, ਏਹੋ ਸੋਚਕੇ ਮਦਰਾਸ ਜਾਣਾ ਕੁਝ ਦਿਨਾ ਲਈ ਰੋਕ ਦਿਤਾ। ਏਥੋਂ ਤਕ ਤਹਿ ਕਰ ਲਿਆ ਕਿ ਜੇ ਮਰਯਾਦਾ ਨਾ ਰਹਿ ਸਕੀ ਤਾਂ ਮਦਰਾਸ ਵਾਲੇ ਕੰਮ ਨੂੰ ਛਡ ਦਿਤਾ ਜਾਵੇਗਾ। ਦੋਚਾਰਦਿਨਾਂ ਪਿਛੋਂ ਵਿਚਾਰ ਆਈ ਕਿ ਸ੍ਰੀ ਭੈਣੀ ਸਾਹਿਬ ਸਤਿਗੁਰ ਜੀ ਕੋਲ ਚਲਦੇ ਹਾਂ,ਜੋ ਉਹਨਾਂ ਹੁਕਮ ਕੀਤਾ, ਉਸ ਤਰਾਂ ਕਰਾਂਗੇ।

ਸ੍ਰੀ ਭੈਣੀ ਸਾਹਿਬ ਪੁਜਕੇ ਹਜ਼ੂਰ ਨੂੰ ਸਾਰੀ ਵਿਥਿਆ ਦਸੀ। ਹਜ਼ੂਰ ਨੇ ਫੁਰਮਾਇਆ—ਭਾਈ ਠਾਕਰ ਸਿੰਘ ਜੀ ਵਿਹਾਰ ਨਹੀਂ ਛਡਣਾ, ਸਤਿ—ਗੁਰ ਅੰਗ ਸੰਗ ਸਹਾਈ ਹੋਣਗੇ। ਸਾਡੇ ਪਿਤਾ ਅਤੇ ਬਾਬਾ ਜੀ ਦਾ ਪਰੋਗਰਾਮ ਓਸੇ ਵੇਲੇ ਬੰਬਈ ਤੇ ਫਿਰ ਮਦਰਾਸ ਜਾਣ ਦਾ ਬਣ ਗਿਆ। ਬੰਬਈ ਪੁਜੇ। ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਜਿਥੇ ਉਨ੍ਹਾਂ ਨੇ ਮਿਸਟਰ ਵਾਟਸਨ ਨੂੰ ਮਿਲਣਾ ਸੀ, ਓਥੇ ਚਸ਼ਮੇ ਦਾ ਪਾਣੀ ਨਜ਼ਦੀਕ ਸੀ ਅਤੇ ਨਲਕੇ ਦਾ ਕੋਈ ਇੰਤਜ਼ਾਮ ਹੀ ਨਹੀਂ ਸੀ। ਇਹ ਬੜੇ ਪ੍ਰਸੰਨ ਹੋਇ ਅਤੇ ਅਪਨੀ ਮਰਯਾਦਾ ਵਿਚ ਰਹਿੰਦਿਆਂ ਹੋਇਆਂ ਵਿਹਾਰ ਵਿਚ ਸਫਲ ਰਹੇ। ਏਸੇ ਪਰਕਾਰ ਸਤਿਗੁਰੂ ਜੀ ਦੇ ਚਰਨਾਂ ਤੇ ਭਰੋਸਾ ਰਖਦੇ ਹੋਇ ਉਹ ਸਿੰਧ ਆਦਿ ਸੂਬਿਆਂ ਵਿਚ ਕੰਮ ਲੈਂਦੇ ਰਹੇ ਅਤੇ ਸਤਿਗੁਰੂ ਜੀ ਦੀ ਦਸੀ ਮਰਯਾਦਾ ਨੂੰ ਤੋੜ ਨਿਭਾਇਆ।

# ਜਾਣੀ ਜਾਣ ਸਤਿਗੁਰ

ਮੇਰੇ ਪਿਤਾ (ਸ੍ਰ ਵਸਾਵਾ ਸਿੰਘ ਜੀ) ਦਸਦੇ ਹੁੰਦੇ ਸਨ ਕਿ ਅਸੀਂ ਹਮੇਸ਼ਾਂ ਅਪਨੀ ਕਮਾਈ ਵਿਚੋਂ ਦਸਵੰਦ ਦੇਂਦੇ ਰਹੇ ਹਾਂ।

ਇਕ ਵਾਰੀ ੨੦੦੦ ਰੁਪਿਆ ਦਸਵੰਧ ਬਣਿਆ। ਸਲਾਹ ਇਹ ਹੋਈ ਕਿ ੧੫੦੦ ਰੁਪੈ ਨਿਮਾਣੀ ਦੇ ਮੇਲੇ ਤੇ ਜਾਕੇ ਸਤਿਗੁਰੂ ਜੀ ਨੂੰ ਮਥਾ ਟੇਕਿਆ ਜਾਵੇ। ਅਤੇ ਬਾਕੀ ੫੦੦ ਰੁਪੈ ਜਦੋਂ ਸਤਿਗੁਰੂ ਜੀ ਬਾਠਾਂ ਵਾਲੇ ਦੌਰੇ ਤੇ ਆਉਣਗੇ, ਭੇਟ ਕਰ ਦਿਆਂਗੇ। ਏਸੇ ਤਰਾਂ ਪਰੋਗਰਾਮ ਦੇ ਮੁਤਾਬਿਕ ਸਾਡੇ ਬਾਬਾ ਸ੍ਰ: ਠਾਕਰ ਸਿੰਘ ਦੇ ਜੀ ਅਤੇ ਉਹਨਾਂ ਦੀ ਭੈਣ ਬੇਬੇ ਠਾਕੁਰੀ ਨੇ ੧੫੦੦ ਰੁਪੈ ਭਾਵ ਪੰਜ ਪੰਜ ਸੌ ਰੁਪੈ ਦੇ ਤਿੰਨ ਬਦਰੇ (ਛੋਟੀਆਂ ਬੋਰੀਆਂ) ਟਰੰਕ ਵਿਚਰਖ ਭੈਣੀ ਸਾਹਿਬ ਦੇ ਮੇਲੇ ਲਈ ਤਿਆਰੀ ਕਰ, ਚਾਲੇ ਪਾ ਦਿਤੇ।

ਹਜੂਰ ਦੇ ਦਰਸ਼ਨ ਕੀਤੇ ਅਤੇ ਸਵੇਰੇ ਆਸਾ ਦੀ ਵਾਰ ਪਿਛੋਂ ਦਸਵੰਧ ਦੀ ਰਕਮ ਦੇਣ ਲਈ ਜਦੋਂ ਟਰੰਕ ਖੋਲਿਆ ਤਾਂ ਉਸ ਵਿਚ ਪੰਜ ਪੰਜ ਸੌ ਦੇ ਚਾਰ ਬਦਰੇ ਸਨ। ਦੇਖ ਕੇ ਬੜੇ ਅਸਚਰਜ ਹੋਇ, ਕਿ ਕਿਵੇਂ ਹੋਇਆ? ਅਸੀਂ ਤੇ ਤਿੰਨ ਹੀ ਬਦਰੇ ਟਰੰਕ ਵਿਚ ਰਖੇ ਸਨ, ਫੇਰ ਇਹ ਚੌਥਾ ਬਦਰਾ ਕਿਵੇਂ ਆ ਗਿਆ! ਇਹ ਵੇਖਕੇ ਵੀ ਆਪਨੇ ਪਹਿਲੇ ਪਰੋਗਰਾਮ ਦੇ ਮੁਤਾਬਿਕ ੧੫੦੦ ਰੁਪਿਆ ਹੀ ਸਤਿਗੁਰੂ ਜੀ ਅਗੇ ਰਖਕੇ ਮਥਾ ਟੇਕਿਆ ਹਜ਼ੂਰ ਨੇ ਫੁਰਮਾਇਆ, ਭਾਈ ਠਾਕੁਰ ਸਿੰਘ ਜੀ ਗੁਰੂ ਘਰ ਦੀ ਰਕਮ ਨਾਲੋ ਨਾਲ ਦੇਂਦੇ ਰਹਿਣਾ ਚਾਹੀਦੈ ਦੋ ਹਜ਼ਾਰ ਰੁਪਿਆ ਦਸਵੰਧ ਕਢ ਕੇ ਵਾਪਸ ਕਿਉਂ ਲੈ ਚਲੇ ਹੋ। ਮੇਰੇ ਪਿਤਾ ਜੀ ਦਸਦੇ ਹੁੰਦੇ ਸਨ ਕਿ ਬਾਪੂ ਜੀ ਦੇ ਨੇਤ੍ਰਾਂ ਵਿਚ ਜਲ ਆ ਗਿਆ ਤੇ ਇਹ ਆਖਕੇ ਕਿ ਤੂੰ ਜਾਣੀ ਜਾਣ ਸਤਿਗੁਰੂ ਹੈਂ" ਚੌਥਾ ਬਦਰਾ ਵੀ ੫੦੦ ਰੁਪੈ ਦਾ ਹਾਜ਼ਰ ਕਰ ਮਥਾ ਟੇਕਿਆ ਅਤੇ ਦੀਨ ਦਿਆਲ ਜੀ ਦੀਆਂ ਅਪਾਰ ਖੁਸ਼ੀਆਂ ਪ੍ਰਾਪਤ ਕੀਤੀਆਂ। ਲਖਾਂ ਰੁਪੈ ਕਮਾਏ ਪਰ ਗੁਰੂ ਘਰ ਦਾ ਦਸਵੰਧ ਆਪ ਜੀਵਨ ਪ੍ਰਯੰਤ ਦੇਂਦੇ ਰਹੇ ਅਤੇ ਸਤਿਗੁਰੂ ਜੀ ਦੇ ਚਰਨਾਂ ਦਾ ਭਰੋਸਾ ਤੋੜ ਨਿਭਾਇਆ।

# ਸਤਿਗੁਰ ਵਿਚ ਵੱਡੀ ਵਡਿਆਈ

ਮੇਰੇ ਪਿਤਾ ਸਵਰਗਵਾਸੀ (ਸ੍ਰ. ਵਸਾਵਾ ਸਿੰਘ ਜੀ) ਬਚਨ ਕਰਿਆ ਕਰਦੇ ਸੀ ਕਿ ਇਕ ਵਾਰੀ ਉਹ ਤੇ ਉਨਹਾਂ ਦੇ ਪਿਤਾ ਸ੍ਰ: ਠਾਕੁਰ ਸਿੰਘ ਜੀ ਆਪਨੇ ਨਗਰ ਬਾਠਾਂ ਵਾਲਿਓਂ ਚਲਕੇ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਹਰੀ ਸਿੰਘ ਦੇ ਦਰਸ਼ਨਾਂ ਲਈ ਪੁਜੇ। ਹਾੜ ਦਾ ਮਹੀਨਾ ਸੀ, ਗਰਮੀ ਪੂਰੇ ਜ਼ੋਰ ਤੇ ਸੀ। ਪਿੰਡੋਂ ਅਮ੍ਰਿਤਸਰ ਕਰੀਬ ਅਠਾਰਾਂ ਮੀਲ ਪੈਦਲ ਜਾ, ਥੋਹੜੀ ਘੋੜੇ ਦੀ ਸਵਾਰੀ ਨਾਲ, ਰਾਵੀ ਦਰਿਆ ਪਾਰ ਕਰਕੇ, ਗਡੀ ਚੜ੍ਹ ਲੁਦਿਆਨਿਓਂ ਪੈਦਲ ਹੀ ਚਲ ਸ੍ਰੀ ਭੈਣੀ ਸਾਹਿਬ ਪਹੁੰਚੇ। ਸੰਗਤ ਦੀ ਆਵਾਜਾਈ ਕਾਫੀ ਸੀ, ਹਾਲਾਂ ਕਿ ਅੰਗਰੇਜ਼ ਦੀਆਂ ਪਾਬੰਦੀਆਂ ਵੀ ਬਹੁਤ ਸਨ। ਪਰ ਸਿਖ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਕਾਰਨ ਸਾਰੇ ਕਸ਼ਟ ਸਹਿੰਦੇ ਫੁਲਾਂਤੇ ਭੌਰਿਆਂ ਵਾਂਗਆਪਨੇ ਤਪਤ ਹਿਰਦੇ ਨੂੰ ਠੰਢ ਪਾਉਨ ਲਈ ਖਿਚੀਂਦੇ ਚਲੇ ਆਉਂਦੇ ਸਨ।

ਜਦੋਂ ਮੇਰੇ ਪਿਤਾ ਜੀ ਅਤੇ ਬਾਬਾ ਜੀ ਆਸਾ ਦੀ ਵਾਰ ਪਿਛੋਂ ਹਜ਼ੂਰ ਨੂੰ ਮਿਲੇ ਤਾਂ ਹਜ਼ੂਰ ਨੇ ਬੜੀਆਂ ਖੁਸ਼ੀਆਂ ਭਰੀਆਂ ਦਰਸ਼ਨ ਰੂਪੀ ਦਾਤਾਂ ਨਿਵਾਜੀਆਂ ਸ਼ਾਮ ਦੇ ਦੀਵਾਨ ਪਿਛੋਂ ਫੇਰ ਯਾਦ ਕੀਤਾ ਫੁਰਮਾਇਆ ਕਿ ਏਥੇ ਭੈਣੀ ਸਾਹਿਬ ਦੇ ਲੋਕਾਂ ਨਾਲ ਸਾਡਾ ਕੁਝ ਮਤ ਭੇਦ ਚਲ ਰਿਹਾ ਹੈ। ਇਕ

ਲੋਕ ਕੁਸੰਗੀ ਹਨ ਅਤੇ ਸਾਡੇ ਰੋਜ਼ ਦੇ ਵਾਤਾਵਰਨ ਭਾਵ ਸ਼ਬਦ ਕੀਰਤਨ ਨੂੰ ਇਹ ਚੰਗਾ ਨਹੀਂ ਸਮਝਦੇ। ਕਈ ਵਾਰੀ ਸਾਨੂੰ ਏਥੋਂ ਪਿੰਡ ਵਿਚੋਂ ਚਲੇ ਜਾਣ ਲਈ ਵੀ ਕਹਿੰਦੇ ਹਨ ਅਤੇ ਡਰ ਵੀ ਦੇਂਦੇ ਹਨ।

ਪਰ ਇਹ ਤੇ ਸਤਿਗੁਰੂ ਰਾਮ ਸਿੰਘ ਜੀ ਦੀ ਕਾਰ ਹੈ। ਇਸ ਅਗੇ ਕੌਣ ਰੋੜਾ ਅਟਕਾ ਸਕਦਾ ਹੈ। ਆਈ ਸੰਗਤ ਦੇ ਲੰਗਰ ਵਾਸਤੇ ਅੰਨ ਦਾਣਾ ਪੀਹਣ ਲਈ ਅਸੀਂ ਖਰਾਸ ਲਾਉਣਾ ਚਾਹੁੰਦੇ ਹਾਂ ਸਾਰਾ ਸਮਾਨ ਇਕੱਠਾ ਕੀਤਾ ਹੋਇਆ ਹੈ ਪਰ ਪਿੰਡ ਦੇ ਉਹ ਲੋਕ ਜਿਨ੍ਹਾਂ ਨੂੰ ਇਹ ਸਭ ਕੁਛ ਚੰਗਾ ਨਹੀਂ ਲਗਦਾ, ਖਰਾਸ ਲਗਣ ਤੋਂ ਰੋਕਦੇ ਹਨ। ਏਥੋਂ ਤਕ ਕਿ ਉਹਨਾਂ ਮੁਕਦਮਾ ਵੀ ਕਰ ਦਿਤਾ ਹੋਇਆ ਹੈ। ਜਿਸਦੀ ਅਜ ਪੇਸ਼ੀ ਸੀ। ਜਿਹੜੇ ਸਿਖ ਪੇਸ਼ੀ ਤੇ ਗਏ ਸਨ। ਉਹਨਾਂ ਇਹ ਬਿਆਨ ਦੇ ਦਿਤਾ ਹੈ ਕਿ ਸਾਡਾ ਖਰਾਸ ਲਗਾ ਹੋਇਆ ਹੈ ਅਤੇ ਚਾਲੂ ਹਾਲਤ ਵਿਚ ਹੈ। ਬੇਸ਼ਕ ਮੌਕਾ ਵੇਖ ਲਿਆ ਜਾਵੇ। ਏਥੇ ਸਮਾਨ ਤਾਂ ਸਾਰਾ ਮੌਜੂਦ ਹੈ। ਪਰ ਕਲ ਨੂੰ ਜੋ ਕਮਿਸ਼ਨ ਮੌਕਾ ਵੇਖਣ ਲਈ ਆਉਣ ਵਾਲਾ ਹੈ ; ਉਸਨੂੰ ਕੀਹ ਵਿਖਾਇਆ ਜਾਵੇਗਾ। ਭਾਈ ਠਾਕੁਰ ਸਿੰਘ ਜੀ ਨੇ ਅਰਜ਼ ਕੀਤੀ, ਦੀਨ ਦਿਆਲ, ਹਜ਼ੂਰ ਹੁਕਮ ਕਰੋ, ਬਲ ਬਖਸ਼ੋ-ਤੇ ਖਰਾਸ ਰਾਤੋ ਰਾਤ ਲਗਕੇ ਦਿਨ ਚੜ੍ਹਦੇ ਨੂੰ ਚਾਲੂ ਹੋ ਜਾਵੇਗਾ। ਸਤਿਗੁਰਾਂ ਨੇ ਕੁਝ ਸਿਖਾਂ ਨੂੰ ਬੁਲਾਕੇ ਭਾਈ ਜੀ ਦੇ ਨਾਲ ਮਦਦ ਕਰਨ ਲਈ ਹੁਕਮ ਦੇ ਦਿਤਾ। ਕੰਮ ਸ਼ੁਰੂ ਹੋ ਗਿਆ ਅਤੇ ਰਾਤੋ ਰਾਤ ਖਰਾਸ ਲਗਕੇ, ਦਿਨ ਚੜ੍ਹਦੇ ਨੂੰ ਚਾਲੂ ਹੋਇਆ।

ਕਮਿਸ਼ਨ (ਸਰਕਾਰੀ ਅਫਸਰ) ਅਗਲੇ ਦਿਨ ਕਰੀਬ ਸ਼ਾਹ ਵੇਲੇ ਸ੍ਰੀ ਭੈਣੀ ਸਾਹਿਬ ਪੁਜੇ ਤੇ ਮੌਕਿਆ ਤੇ ਖਰਾਸ ਲਗਾ ਵੇਖਕੇ ਆਪਨੀ ਰੀਪੋਰਟ ਗੁਰਦਵਾਰੇ ਦੇ ਹਕ ਵਿਚ ਲਿਖ ਦਿਤੀ।

ਪਿੰਡ ਦੇ ਲੋਕ,ਜਿਨਾਂ ਨਾਲ ਮੁਕਦਮਾਸੀ ਆਖਣ ਲਗੇ ਕਿ ਇਹਨਾਂ ਨੇ ਰਾਤੋ ਰਾਤ ਖਰਾਸ ਲਾ ਲਿਆ ਹੈ , ਕਲ ਏਥੇ ਕੁਝ ਵੀ ਨਹੀਂ ਸੀ ਸਰਕਾਰੀ ਅਫਸਰ ਨੇ ਉਲਟਾ ਉਨਹਾਂ ਨੂੰ ਡਾਂਟਿਆ ਅਤੇ ਹੁਕਮ ਕੀਤਾ ਕਿ ਤੁਸੀਂ ਬਿਲਕੁਲ ਝੂਠ ਬੋਲਦੇ ਹੋ। ਕਦੀ ਰਾਤੋ ਰਾਤ ਵੀ ਖਰਾਸ ਲਗ ਸਕਦਾ ਹੈ।

ਸਤਿਗੁਰੂ ਜੀ ਬਹੁਤ ਪਰਸੰਨ ਹੋਇ ਅਤੇ ਮੇਰੇ ਪਿਤਾ ਤੇ ਬਾਬਾ ਜੀ ਨੂੰ ਖੁਸ਼ੀਆਂ ਬਖਸ਼ੀਆਂ ਅਤੇ ਚੜਦੀਆਂ ਕਲਾਂ ਵਿਚ ਰਹਿਣ ਦਾ ਅਸ਼ੀਰਵਾਦ ਦਿਤਾ।

ਇਹ ਸਤਿਗੁਰੂ ਜੀ ਦਾ ਇਕ ਕਿਣਕਾ ਮਾਤਰ ਕੌਤਕ ਸੀ ਜਿਨ੍ਹਾਂ ਨੇ ਅਪਣੇ ਸੇਵਕਾਂ ਨੂੰ ਨਿਵਾਜਣ ਖਾਤਰ ਇਹ ਸੇਵਾ ਕਰਵਾਕੇ ਮਾਣ ਬਖਸ਼ਿਆ ਅਤੇ ਆਈਆਂ ਸੰਗਤਾਂ ਦੇ ਗੁਰ ਕੇ ਚਰਨ--ਭਰੋਸੇ ਵਿਚ ਵਾਧਾ ਕੀਤਾ।

—o—

ਮੇਰੇ ਵਿਚ ਤੂੰ ਚਾਨਣ ਕਰਦੇ ਓ ਚਾਨਣ ਦੇ ਸੋਮੇ।
ਮੈਂ ਸੁਣਿਐਂ ਤੂੰ ਨਾਮ ਪਦਾਰਥ ਦੇ ਕੇ ਕਲਮਲ ਧੋਮੇ।
ਜੀਵਨ ਨਿਸਫਲ ਬੀਤ ਨ ਜਾਇ ਮਿਹਰ ਨਜ਼ਰ ਕਰ ਮੈਂ ਤੇ :
ਜੁਗਾਂ ਤੋਂ ਮੈਂ ਰਿਹਾ ਭਟਕਦਾ ਕਈ ਜੀਵਨ ਹਨ ਹੋਮੇ।

[ਲਖਬੀਰ ਸਿੰਘ, ਪ੍ਰੈਸ

## ਅੰਨ ਦਾਨ ਦਾ ਮਹਾਨ ਚਿੰਨ੍ਹ :

# ਗੁਰੂ ਕਾ ਲੰਗਰ

ਗੁਰੂ ਸਾਹਿਬ ਜੀ ਸਰਬ ਦਾਨਾਂ ਤੇ ਉਪਰ ਅੰਨ ਦਾ ਦਾਨ ਬਡਾ ਲਿਖਾ ਹੈ, ਸਾਖੀਆਂ ਮੇ। ਜੋ ਲੰਗਰ ਦੀ ਟਹਿਲ ਕਰੂਗਾ ਓਸਦਾ ਬਹੁਤ ਭਲਾ ਹੋਊਗਾ। ਸਤਿ ਕਰ ਮੰਨਣਾ।

[ਹੁਕਮਨਾਮਾ ਪਾ: ੧੨

### ਪਿਛੋਕੜ:

ਭਾਰਤ ਦੇ ਪੌਰਾਣਕ ਗ੍ਰੰਥਾਂ ਵਿਚ ਰਾਜਿਆਂ ਮਹਾਰਾਜਿਆਂ ਅਤੇ ਸਮਰਾਟਾਂ ਰਾਹੀਂ ਕਰਵਾਏ ਗਏ ਯਗਾਂ ਅਤੇ ਭੋਜਾਂ ਦੀ ਬੜੀ ਚਰਚਾ ਹੈ। ਸ਼ਾਹੀ ਖਜ਼ਾਨਿਆਂ ਵਿਚੋਂ ਵੱਡੇ ਵੱਡੇ ਯੱਗ ਰਚਕੇ ਦੀਨ ਦੁਖੀ ਅਤੇ ਰਿਖੀ ਮੁਨੀਆਂ ਨੂੰ ਰੋਟੀ ਵਰਜੀ ਜਾਂਦੀ। ਹੋਰ ਵੀ ਧਨੀ ਮਾਨੀ ਅਤੇ ਰਾਜਾ ਪਰਵਾਰ ਇਸ ਵਿਚ ਸ਼ਾਮਲ ਹੁੰਦੇ।

ਅਜੇਹੇ ਯੱਗਾਂ ਤੇ ਭੋਜਾਂ ਦਾ ਗਰੰਥਾਂ ਵਿਚ ਬੜਾ ਮਹਾਤਮ ਦਰਜ ਕੀਤਾ ਗਿਆ ਹੈ। ਅਸਲ ਵਿਚ ਵਿਕਾਸ ਕਰਦੇ ਮਾਨਵ ਸਮਾਜ ਨੇ ਚੰਗੇ ਰਿਵਾਜਾਂ ਦਾ, ਜਿਥੇ ਹੋਰ ਕਈ ਪਰਕਾਰ ਨਾਲ ਪਰਚਲਨ ਕੀਤਾ, ਓਥੇ ਦਸਰਿਆਂ ਨੂੰ ਰੋਟੀ ਦੇਣੀ ਵੀ ਪੁੰਨਾਂ ਸਿਰ ਪੁੰਨ ਗਿਣਿਆ।

ਖ਼ਮੀਰ ਵਿਚ ਰਲੀ ਭਾਵਨਾ ਅਜ ਵੀ ਹਰ ਭਾਰਤੀ ਦੀ ਇਸ ਰੀਝ ਰਾਹੀਂ ਪਰਗਟ ਹੁੰਦੀ ਹੈ ਕਿ ਉਹ ਕਦੀ ਚਹੁੰ ਭਰਾਵਾਂ ਜਾਂ ਬਿਰਾਦਰੀ ਦੇ ਹਥ ਧੁਆ ਸਕੇ!

ਜੁਗਾਂ ਦੇ ਚਲੇ ਆਉਂਦੇ ਭਾਰਤੀ ਸਮਾਜ ਵਿਚ ਕਈ ਇਤਿਹਾਸਕ ਉਥਲ ਪੁਥਲਾਂ ਹੋਈਆਂ, ਤੇ ਉਨ੍ਹਾਂ ਦਾ ਸਿੱਟਾ ਗੁਰੂ ਨਾਨਨ ਦੇਵ ਜੀ ਦੇ ਆਗਮਨ ਸਮੇਂ ਹਿੰਦੂ-ਮੁਸਲਮਾਨਾਂ ਦੇ ਪਰਸਪਰ ਸੰਘਰਸ਼ ਵਿਚ ਨਿਕਲਿਆ।

ਗੁਰੂ ਨਾਨਕ ਦੇਵ ਜੀ ਨੇ ਵੇਲੇ ਦੇ ਸਮਾਜ ਵਿਚ ਉਹ ਗੁਣ ਨਾ ਵੇਖੇ ਜੋ ਮਾਨਵ ਸਮਾਜ ਲਈ ਕਲਿਆਣਕਾਰੀ ਹੁੰਦੇ ਗਰੰਥਾਂ ਵਿਚ ਬਹੁਤ ਕੁਛ ਸੀ, ਰਵਾਇਤਾਂ ਲਾ ਮਿਸਾਲ ਸਨ, ਪਰ ਅਮਲ ਵਿਚ ਛੂਛਾਪਨ ਪ੍ਰਧਾਨ ਹੋ ਗਿਆ। ਇਹ ਜਾਣਕੇ ਹੀ ਅੰਤਰ ਮੁਖ ਹੋ ਸਤਿਗੁਰੂ ਜੀਨੇਭਾਰਤੀ ਸਮਾਜ ਵਿਚ ਆਈਆਂ ਕਮਜ਼ੋਰੀਆਂ ਵਿਰੁਧ ਡਟਨ ਲਈ ਬੀੜਾ ਚੁਕਿਆ ਤੇ ਘਰ ਬਾਰ ਦਾ ਮੋਹ ਤਿਆਗ, ਦੁਨੀਆਂ ਦਾ ਰਟਨ ਕਰਦਿਆਂ, ਇਸ ਨੂੰ ਗਿਆਨ ਉਪਦੇਸ਼ ਨਾਲ ਸਦ ਮਾਰਗ ਤੇ ਤੋਰਨ ਲਈ ਜੁਟ ਪਏ।

ਆਪ ਜੀ ਨੇ ਗੁਰ ਸਿਖਾਂ ਵਿਚ ਪਹਿਲੀ ਵੇਰ ਅਤਿਥੀ ਸਤਿਕਾਰ ਨੂੰ ਮਹਾਨਤਾ ਦੇਣ ਲਈ "ਘਰ ਘਰ ਅੰਦਰ ਧਰਮਸਾਲ" ਦੀ ਮਾਨਤਾ ਕਾਇਮ ਕੀਤੀ। ਟੈਕਸਾਂ, ਜਬਰੀ ਉਗਰਾਹੀਆਂ ਤੇ ਲੁੱਟ ਦੇ ਮਾਲਚੋਂ ਤਿਆਰ ਹੋਏਬ੍ਰਹਮ ਭੋਜਾਂ ਅਤੇ ਯੱਗਕਰਮਾਂ ਦੀ ਨਿੰਦਿਆ ਕਰਦਿਆਂ ਆਪ ਨੇ ਦਸਾਂ ਨਵ੍ਹਾਂ ਦੀ ਕਿਰਤ ਵਿਚੋਂ ਭਾਗ ਕਢਕੇ ਆਏ ਅਤਿਥੀਆਂ ਨੂੰ, ਬਿਨਾ ਭੇਦ ਭਾਵ ਰੋਟੀ ਖੁਆਣ ਦਾ ਤੱਤ ਪਰਚਾ-

ਰਿਆ। ਆਪ ਜੀ ਦਾ ਗ੍ਰਿਸਤ ਪ੍ਰਧਾਨ ਧਰਮ ਟਿਕਿਆਹੀ ਏਸੇ ਅਧਾਰ ਤੇ ਹੈ ਕਿ ਸੁਚੀ ਕਿਰਤ ਨਾਲ ਸੰਤਾਂ, ਸਾਧਾਂ, ਅਭਿਆਗਤਾਂ ਦੀ ਸੇਵਾ ਕਰਕੇ ਜੀਵਨ ਸਫਲ ਕੀਤਾ ਜਾਵੇ। ਸਾਹਿਬਾਂ ਦਾ ਏਹ ਆਦਰਸ਼ ਵਾਕ ਕਿਸ ਸਿਖ ਨੂੰ ਯਾਦ ਨਹੀਂ ਹੋਵੇਗਾ:

ਘਾਲਿ ਖਾਇ ਕਿਛੁ ਹਥਹੁ ਦੇਇ।
ਨਾਨਕ ਰਾਹੁ ਪਛਾਣਹਿ ਸੇਇ।

ਗੁਰੂ ਨਾਨਕ ਦੇਵ ਜੀ ਨੇ ਗੁਰਮੁਖਾਂ ਦੇ ਲਛਣ ਦਸਦਿਆਂ ਵੀ, 'ਗੁਰਮੁਖ ਨਾਮ ਦਾਨ ਇਸਨਾਨੁ' ਆਖ ਕੇ ਭਜਨ ਭਗਤੀ ਨਾਲ ਦਾਨ ਨੂੰ ਜੋੜਿਆ ਹੈ। ਦਾਨ ਜੋ ਸੁਚੀ ਕਿਰਤ ਰਾਹੀਂ ਕੀਤਾ ਜਾ ਸਕੇ ਤੇ ਜਿਸ ਵਿਚ ਲਿਹਾਜ ਮੁਲਾਹਜ਼ ਨਹੀਂ, ਸਗੋਂ ਮਾੜਿਆਂ ਗਰੀਬਾਂ ਦੀ ਲੋੜ ਨੂੰ ਮੁਖ ਰਖਿਆ ਜਾਵੇ।

ਭਾਈ ਗੁਰਦਾਸ ਜੀ ਸਿਖ ਮਤ ਦੀ ਵਿਆਖਿਆ ਕਰਦਿਆਂ ਗੁਰ ਸਿਖਾਂ ਲਈ ਲਿਖਦੇ ਹਨ:

ਪਾਣੀ, ਪਖਾ, ਪੀਹਣਾ,
ਪੈਰ ਧੋਇ ਚਰਨਾਮ੍ਰਿਤ ਪਾਵੈ।
ਕਿਰਤ ਵਿਰਤ ਕਰ ਧਰਮ ਦੀ
ਹਥਹੁੰ ਦੇ ਕੇ ਭਲਾ ਮਨਾਵੈ।

ਏਸ 'ਦੇਣ' ਦਾ ਇਕ ਖਾਸ ਮਨੋਰਥ ਹੈ। ਇਹ ਉਹ 'ਵੰਡ ਕੇ ਛਕਣਾਂ' ਹੈ ਜਿਸਦੀ ਬਾਬਤ ਰੋਜ਼ਾਨਾ ਅਰਦਾਸ ਵਿਚ ਜ਼ਿਕਰ ਆਉਂਦਾ ਹੈ। 'ਲੋਹ ਲੰਗਰ' ਤਪਦੇ ਰਹਿਣ ਦੀ ਪ੍ਰਾਰਥਨਾ ਵੀ ਅਰਦਾਸ ਦਾ ਇਕ ਭਾਗ ਬਣ ਗਈ ਹੈ। ਤੇ ਇਹ ਸਭ ਕੁਛ ਸੁਚੀ ਕਿਰਤ ਦੇ ਆਧਾਰ ਤੇ ਹੀ ਗੁਰ ਸਿਖਾਂ ਲਈ ਕਰਨਾ ਬਣਦਾ ਹੈ।

## ਗੁਰੂ ਕਾ ਲੰਗਰ:

ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ ਆਪਣੇ ਵਲੋਂ ਪਹਿਲਾ ਲੰਗਰ ਓਦੋਂ ਕੀਤਾ ਜਦੋਂ ਉਹ 'ਖਰਾ ਸੌਦਾ' ਕਰਨ ਲਈ ਜਾ ਰਹੇ ਸਨ। ਭੁਖਿਆਂ ਸੰਤਾਂ ਨੂੰ ਵੇਖ ਕੇ ਆਪ ਦਾ ਮਨ ਪਿਘਲ ਗਿਆ ਤੇ ਸੰਤ ਰੇਣ ਜੀ ਦੀ ਸੰਤ-ਮੰਡਲੀ ਨੂੰ ਅੰਨ ਜਲ ਛਕਾ ਕੇ ਆਪ ਨੇ ਆਉਣ ਵਾਲੀ ਸਿਖ-ਨੇਮਾਵਲੀ ਦਾ ਮੁਢ ਬੰਨ੍ਹ ਦਿਤਾ। ਭੁਖੇ ਨੂੰ ਅੰਨ ਤੇ ਨੰਗੇ ਨੂੰ ਲੀੜਾ ਦੇਣ ਦਾ ਉਪਦੇਸ਼ ਆਪ ਜੀ ਦੀ ਅਗਲੀ ਸਾਰੀ ਜ਼ਿੰਦਗੀ ਦਾ ਉਦੇਸ਼ ਬਣਿਆ ਰਿਹਾ।

ਜਦੋਂ ਗੁਰੂ ਨਾਨਕ ਦੇਵ ਜੀ ਦੇ ਜਾਨਸ਼ੀਨ ਗੁਰੂ ਅੰਗਦ ਜੀ ਹੋਏ ਤਾਂ ਆਪ ਨੇ, ਗੁਰੂ ਨਾਨਕ ਦੇ ਸਚੇ ਸਿਖ ਹੋਣ ਦੇ ਨਾਤੇ 'ਗੁਰੂ ਕੇ ਲੰਗਰ' ਦਾ ਆਰੰਭ ਕਰ ਦਿਤਾ। ਦਰਸ਼ਨ ਕਰਨ ਆਇਆਂ ਅਤੇ ਹੋਰ ਲੋੜਵੰਦਾਂ ਨੂੰ ਜਿਵੇਂ ਗੁਰੂ ਅੰਗਦ ਜੀ ਦਾ ਲੰਗਰ ਵੰਡੀਦਾ ਰਿਹਾ, ਇਸ ਬਾਬਤ ਭਾਈ ਸਤੇ ਬਲਵੰਡ ਦੀ ਵਾਰ ਵਿਚ ਲਿਖਿਆ ਹੈ:

ਗੁਰ ਅੰਗਦ ਦੀ ਦੋਹੀ ਫਿਰੀ,
ਸਚੁ ਕਰਤੈ ਬੰਨ੍ਹਿ ਬਹਾਲੀ।
ਲੰਗਰੁ ਦੌਲਤ ਵੰਡੀਐ
ਰਸੁ ਅੰਮ੍ਰਿਤ ਖੀਰਿ ਘਿਆਲੀ।

ਲੰਗਰ ਦਾ, ਇਕ ਅਰਥ ਹੈ ਰਸੋਈ ਘਰ। ਜਿਸਦੀ ਵਿਆਪਕਤਾ ਅੰਨ ਪਾਣੀ ਦੇ ਛਕਣ ਛਕਾਣ ਤਕ ਜਾਂਦੀ ਹੈ। ਸਿਖ ਸਮਾਜ ਵਿਚ ਲੰਗਰ ਦੀ ਸੇਵਾ ਸਰਵੋਤਮ ਮੰਨੀ ਜਾਂਦੀ ਹੈ। ਗੁਰੂ ਅੰਗਦ ਦੇਵ ਜੀ ਦੇ ਲੰਗਰ ਵਾਸਤੇ ਜਲ ਢੋਣ ਅਤੇ ਬਾਲਣ ਲਿਆਉਣ ਦੀ ਕਠਨ ਕਾਰ ਬਿਰਧ ਉਮਰ ਵਿਚ ਗੁਰੂ ਅਮਰਦਾਸ ਜੀ ਕਰਦੇ ਰਹੇ ਜਿਸ ਤੋਂ ਪ੍ਰਸੰਨ ਹੋ ਕੇ ਗੁਰੂ ਅੰਗਦ ਦੇਵ ਜੀ ਨੇ ਆਪਣਾ ਉਤਰਾਧਿਕਾਰੀ, ਉਨ੍ਹਾਂ ਨੂੰ ਹੀ ਬਣਾ ਦਿਤਾ।

'ਘਰ ਘਰ ਅੰਦਰ ਧਰਮਸਾਲ' ਦਾ ਆਦਰਸ਼ ਹਰ ਲੋੜ ਵੰਦ ਲਈ ਲੰਗਰ ਤੇ ਰਿਹਾਇਸ਼ ਦੇ ਪ੍ਰਬੰਧ ਦੇ ਨਾਲ ਨਾਲ ਸ਼ਬਦ ਕੀਰਤਨ ਦੀ ਖੁਰਾਕ ਦੇਣਾ ਵੀ ਸੀ, ਜਿਸਨੂੰ ਕੇਂਦਰੀ ਰੂਪ ਵਿਚ 'ਗੁਰੂ ਕੇ ਲੰਗਰ' ਨੇ ਪੂਰਿਆਂ ਕਰਨਾ ਸ਼ੁਰੂ ਕੀਤਾ। 'ਗੁਰੂ ਕਾ ਲੰਗਰ' ਪਿਛੋਂ ਦੇ ਸਰਬਤ ਗੁਰੂਆਂ ਦੇ ਨਿਵਾਸ ਸਥਾਨਾਂ ਤੇ ਚਲਦਾ ਰਿਹਾ ਅਤੇ ਜਿਥੇ ਜਿਥੇ ਵੀ ਸਤਿਗੁਰੂ ਜੀ ਪਧਾਰੇ ਓਥੇ ਓਥੇ ਹੀ ਗੁਰੂ ਕੇ ਲੰਗਰ ਦਾ ਪ੍ਰਬੰਧ ਹੁੰਦਾ ਰਿਹਾ।

ਭੋਜਾਂ ਨਾਲੋਂ ਗੁਰੂ ਕੇ ਲੰਗਰ ਦੀ ਮਹਾਨਤਾ ਕੀ ਹੈ? ਪਾਠਕ ਜਾਣ ਹੀ ਚੁਕੇ ਹੋਣਗੇ। ਭੋਜ ਵਕਤੀ ਤੌਰ ਤੇ, ਆਮ ਕਰਕੇ ਆਪਣਾ ਜਸ ਪਰਚਾਰਣ ਦੇ

ਖਿਆਲ ਨਾਲ ਅਤੇ ਟੈਕਸਾਂ ਜਜ਼ੀਆਂ ਰਾਹੀਂ ਕੀਤੇ ਕਰਵਾਏ ਜਾਂਦੇ, ਜਦੋਂ ਕਿ ਗੁਰੂ ਕਾ ਲੰਗਰ ਸਦੀਵੀ, ਕੇਵਲ ਭਲੇ ਦੀ ਇਛਾ ਅਤੇ ਲੋੜਵੰਦਾਂ ਦੀ ਸੇਵਾ ਹਿਤ ਦਸਾਂ ਨਵ੍ਹਾਂ ਦੀ ਸੁਚੀ ਕਿਰਤ ਦੇ ਖੁਸ਼ੀ ਨਾਲ ਕਢੇ ਭਾਗ ਰਾਹੀਂ ਤਿਆਰ ਕੀਤਾ ਜਾਂਦਾ ਰਿਹਾ।

ਸਿਖ ਇਤਹਾਸ ਵਿਚ ਗੁਰੂਆਂ ਦੇ ਲੰਗਰ ਨਾਲ ਸੰਬੰਧਤ ਅਨੇਕਾਂ ਸਾਖੀਆਂ ਹਨ, ਜਿਨ੍ਹਾਂ ਦੇ ਵਾਚਣ ਤੋਂ ਇਸ ਮਤ ਦੀ ਪੁਸ਼ਟੀ ਹੁੰਦੀ ਹੈ ਕਿ ਸਿਖ ਜਗਤ ਵਿਚ ਲੰਗਰ ਤੋਂ ਵਧ ਸਤਿਕਾਰ ਹੋਰ ਕਿਸੇ ਨੂੰ ਨਹੀਂ।

ਪਰ ਦਸਮੇਸ਼ ਜੀ ਤੋਂ ਬਾਦ ਜਿਵੇਂ ਹੋਰ ਸਭ ਕੁਛ ਹੀ ਸਿਖ ਸਮਾਜ ਦਾ ਪਤਲਾ ਪੈਂਦਾ ਗਿਆ ਤੇ ਖਾਸ ਕਰ ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਕਾਜ ਤੋਂ ਪਿਛੋਂ ਤਾਂ ਅਸਲੋਂ ਹੀ ਅਧੋਗਤੀ ਆਈ, ਉਸ ਵਿਚ 'ਗੁਰੂ ਕੇ ਲੰਗਰ' ਦੀ ਵੀ ਇਹੋ ਹਾਲਤ ਹੋ ਗਈ। ਸਿਖਾਂ ਵਿਚ ਆਈ ਸਰਦਾਰੀ-ਮਤ ਨੇ ਨਿੰਮਰਤਾ, ਸੇਵਾ ਭਾਵ, ਦੀਨਤਾ ਤੇ ਸੁਹਿਰਦਤਾ ਉਕਾ ਹੀ ਉਡਾ ਦਿਤੀ, ਸਦ ਗੁਣੀ ਮਨੁਖ ਖਾਲ-ਸਿਆਂ ਲਈ ਮਸ਼ਕਰੀਆਂ ਦੀ ਥਾਂ ਬਣ ਗਿਆ।

## ਮੁੜ ਉਸਾਰੀ :

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅੰਸ਼ ਅਵਤਾਰ ਸਤਿਗੁਰੂ ਰਾਮ ਸਿੰਘ ਜੀ ਨੇ ਸਿਖ ਸਮਾਜ ਵਿਚ ਆਈਆਂ ਗੰਭੀਰ ਖਾਮੀਆਂ ਨੂੰ ਵੇਖ ਜਦੋਂ ਨਵੇਂ ਸਿਰਿਓਂ ਸੰਤ ਖਾਲਸੇ ਦੀ ਨੀਂਹ ਧਰੀ ਤਾਂ ੧੮੫੭ ਈਸਵੀ ਵਿਚ ਹੀ 'ਗੁਰੂ ਕੇ ਲੰਗਰ' ਨੂੰ ਵੀ ਮੁੜ ਓਹੋ ਸੇਧ ਦਿਤੀ, ਜੋ ਗੁਰੂ ਨਾਨਕ ਦੇਵ ਜੀ ਨੇ ਦਿਤੀ ਸੀ। ਸੰਤ ਖਾਲਸੇ ਦੇ ਮੈਂਬਰ ਨਾਮਧਾਰੀਆਂ ਦੇ ਘਰ, ' ਘਰ ਘਰ ਅੰਦਰ ਧਰਮਸਾਲਾ' ਹੋ ਗਏ। ਕਥਾ ਕੀਰਤਨ ਤੇ ਭਜਨ ਬੰਦਗੀ ਦੇ ਨਾਲ ਨਾਲ ਲੋਹ ਅਤੇ ਲੰਗਰ ਵੀ ਤਪਣ ਲਗ ਪਏ। ਨਾਮ-ਧਾਰੀਆਂ ਵਿਚ ਇਕ ਸਚੇ ਸਿਖ ਦੀਆਂ ਸੰਪੂਰਨ ਸਿਫਤਾਂ ਨਜ਼ਰ ਪੈਣ ਲਗੀਆਂ ਤੇ ਇਨ੍ਹਾਂ ਦੇ ਕੇਂਦਰ ਵਿਚ ਓਸੇ ਮਰਿਆਦਾ ਅਨੁਸਾਰ ਸੁਚੀ ਕਿਰਤ ਦੇ ਦਸਵੰਧ ਵਿਚੋਂ ਲੰਗਰ ਜਾਰੀ ਹੋ ਗਿਆ। ਸਤਿ-ਗੁਰੂ ਰਾਮ ਸਿੰਘ ਜੀ ਨੇ ਅਪਣੇ ਹਥੀਂ ਲੋਹੇ ਦੀ ਮੋਟੀ ਚੱਦਰ ਕਟ ਕੇ ਲੋਹ ਤਿਆਰ ਕੀਤੀ, ਜੋ ਅਜ ਤਕ ਕਰੋੜਾਂ ਲੋਕਾਂ ਨੂੰ, ਆਪ ਸੇਕ ਸਹਿਕੇ ਪਿੱਠ ਤੇ ਪ੍ਰਸ਼ਾਦੇ ਪਕਾ, ਰਾੜ ਕੇ, ਖੁਆ ਚੁਕੀ ਤੇ ਛਕਾ ਰਹੀ ਹੈ।

ਸਤਿਗੁਰੂ ਰਾਮ ਸਿੰਘ ਜੀ ਨੇ ਲੰਗਰ ਦੀ ਮਹਾ-ਨਤਾ ਨੂੰ ਗੁਰ ਸਿਖਾਂ ਵਿਚ ਡਾਢਿਆਂ ਕਰਕੇ ਜਣਾ-ਇਆ। ਆਪ ਜੀ ਦੇ ਸਮੇਂ ਸ੍ਰੀ ਭੈਣੀ ਸਾਹਿਬ ਵਿਚ ਰਹਿਕੇ ਸਾਧ ਸੰਗਤ ਤੇ ਗੁਰੂ ਘਰ ਦੀ ਸੇਵਾ ਕਰਨ ਵਾਲੇ ਤਾਂ ਪ੍ਰਸ਼ਾਦ ਛਕਦੇ ਹੀ, ਹਰ ਰੋਜ਼ ਹਜ਼ਾਰਾਂ ਆਦਮੀ ਹੋਰ ਵੀ, ਜੋ ਦਰਸ਼ਨ ਕਰਨ ਆਉਂਦੇ, ਅਥਵਾ ਕੇਵਲ ਪ੍ਰਸ਼ਾਦ ਛਕਣ ਦੀ ਇਛਾ ਨਾਲ ਪਹੁੰਚਦੇ, ਲੰਗਰ ਛਕ ਕੇ ਤਸੱਲੀ ਨਾਲ ਮੁੜਦੇ।

ਸਤਿਗੁਰੂ ਰਾਮ ਸਿੰਘ ਜੀ ਨੇ ਦੇਸ਼ ਵਿਚ ਰਹਿੰ-ਦਿਆਂ ਤਾਂ ਲੰਗਰ ਬਾਰੇ ਫਿਕਰ ਕਰਨਾ ਹੀ ਸੀ ਪ੍ਰਦੇਸ ਵਿਚ ਗਿਆਂ ਵੀ ਗੁਰੂ ਹਰੀ ਸਿੰਘ ਜੀ ਨੂੰ ਲੰਗਰ ਨਾ ਖਲੋਣ ਦੇਣ ਬਾਰੇ ਪਕੀਆਂ ਕੀਤੀਆਂ। ਜ਼ਬਾਨੀ ਤੇ ਹੁਕਮ ਨਾਮਿਆਂ ਰਾਹੀਂ ਹੀ ਨਹੀਂ, ਸਗੋਂ ਭੇਟ ਸਰੂਪ ਜਾਮ੍ਹਾ ਹੋਏ ਰੁਪਏ ਘਲ ਕੇ ਵੀ, ਲੰਗਰ ਨੂੰ ਚਾਲੂ ਰਖਣ ਲਈ ਜ਼ੋਰ ਦਿਤਾ।

## ਸਭ ਤੋਂ ਵਡਾ ਫਿਕਰ :

੧੯੨੮ ਬਿ: ੭ ਮਾਘ (੧੮ ਜਨਵਰੀ ੧੮੭੨) ਨੂੰ ਸਿਆਸੀ ਕਾਰਨਾਂ ਨੂੰ ਸਾਹਵੇਂ ਰਖ ਕੇ ਅੰਗਰੇਜ਼ ਹਕੂਮਤ ਵਲੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਜਿਲਾਵਤਨ ਕਰ ਦਿਤਾ ਗਿਆ। ਮਲੇਰ ਕੋਟਲੇ ਦੇ ਕਾਂਡ ਤੋਂ ਬਾਦ ਉਠੇ ਹਾਲਾਤ ਦੀ ਸਜ਼ਾ ਨਾਮਧਾਰੀਆਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਅਮੁਕ ਵਿਛੋੜੇ ਵਿਚ ਮਿਲੀ। ਸਖ਼ਤੀਆਂ ਦਾ ਦੌਰਾ ਏਨਾ ਚੱਲਿਆ ਕਿ ਬਹੁਤੇ ਅਧੂਰੇ ਸਿਖਾਂ ਨੇ ਕੱਛਾਂ ਲਾਹ ਸੁਟੀਆਂ, ਰੰਗ ਰੂਪ ਵਟਾ ਲਏ। ਪਰ ਦ੍ਰਿੜ੍ਹ ਨਾਮਧਾਰੀਆਂ ਨੂੰ ਆਪਣੇ ਥਾਣੇ ਰੋਜ਼ ਹਾਜ਼ਰੀ

ਦੇਣੀ ਪੈਂਦੀ ਤੇ ਉਹ ਪੰਜ ਤੋਂ ਵਧ ਕਿਤੇ ਇਕੱਠੇ ਨਹੀਂ ਸਨ ਹੋ ਸਕਦੇ।

ਨਾਮਧਾਰੀਆਂ ਦੇ ਕੇਂਦਰ ਸ੍ਰੀ ਭੈਣੀ ਸਾਹਿਬ ਵਿਚ ਏਸ ਸਿਤਮ ਦਾ ਹੋਰ ਵੀ ਭਰਪੂਰ ਵਾਰ ਹੋਇਆ। ਅਤੇ ਸ਼ਾਂਤੀ ਪੁੰਜ ਗੁਰੂ ਹਰੀ ਸਿੰਘ ਜੀ ਨੂੰ ਉਹਨਾਂ ਸਾਰੀਆਂ ਮੁਸ਼ਕਲਾਂ ਦਾ ਸਾਹਮਣਾਂ ਕਰਨਾ ਪਿਆ, ਜਿਨ੍ਹਾਂ ਦਾ ਆਰੰਭ 'ਮਸਤਾਨਿਆਂ ਦੇ ਆਪ੍ਹੂੰ ਫੈਸਲੇ' ਨੇ ਕੀਤਾ। ਸ੍ਰੀ ਰਾਮ ਚੰਦ੍ਰ ਜੈਸੇ ਭ੍ਰਾਤਾ ਨੂੰ ਇਸ ਭਰਤ-ਭਾਈ ਨੇ ਸਿਪਾਹੀਆਂ ਦੇ ਪਹਿਰੇ ਹੇਠ, ਗੱਡੇ ਦੀ ਸਵਾਰੀ ਕਰ, ਇਕੋ ਇਕ ਕੰਬਲੀ ਪਹਿਨੀ ਅਦਿਖ ਹੋਣੀਆਂ ਲਈ ਜਾਂਦਿਆਂ ਡਿੱਠਾ। ਸ੍ਰੀ ਭੈਣੀ ਸਾਹਿਬ ਵਿਚ ਪਾਣੀ ਹਾਂਡੇ ਤਕ, ਮਨ ਚਾਹੀਆਂ ਥਾਵਾਂ ਤੋਂ ਖੁਦਾਈ ਵੇਖੀ। ਜਾਬਰ ਪੁਲਸੀਆਂ ਦੀ ਚੌਕੀ, ਪੰਜ ਤੋਂ ਵਧੀਕ ਨਾਮਧਾਰੀਆਂ ਦਾ ਦਰਸ਼ਨ ਕਰਨ ਵਾਸਤੇ ਵੀ ਨਾ ਆ ਸਕਣਾ, ਅਪਣੇ ਧਰਮਕਰਮਵੀ ਆਜ਼ਾਦੀਨਾਲਨਾਕਰ ਸਕਣਾ ਵੀ ਤੱਕਿਆ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤਾਂ ਅੰਗਰੇਜ਼ ਦੀ ਸਪੁਰਦ ਦਾਰੀ ਵਿਚ ਜਾਕੇ ਸਭ ਜ਼ਿਮੇਵਾਰੀਆਂ ਵਲੋਂ ਵਿਹਲੇ ਹੋ ਗਏ, ਪਰ ਏਧਰ ਭੈਣੀ ਸਾਹਿਬ ਡੇਰੇ ਨਾਲ ਸੰਬੰਧਤ ਸਾਰੇ ਫ਼ਰਜ਼ ਗੁਰੂ ਹਰੀ ਸਿੰਘ ਜੀ ਲਈ ਸੱਚੇ ਅਰਥਾਂ ਵਿਚ ਇਕ ਅਜ਼ਾਬ ਹੋ ਗਏ। ਸਤਿਗੁਰੂ ਰਾਮ ਸਿੰਘ ਜੀ ਨੇ ਤਾਂ ਰੰਗੂਨ ਤੋਂ ਲਿਖ ਭੇਜਿਆ ਕਿ ਉਹਨਾਂ ਨੂੰ ਹੋਰ ਕੋਈ ਦੁਖ ਨਹੀਂ ਇਕ ਸੰਗਤ ਦੇ ਵਿਛੋੜੇ ਦਾ ਦੁਖ ਹੈ, ਪਰ ਠੰਢੀ ਮੂਰਤੀ ਗੁਰੂ ਹਰੀ ਸਿੰਘ ਜੀ ਦਾ ਹਾਲ ਏਹ ਸੀ:

ਇਕ ਵਿਛੋੜਾ, ਇਕ ਦੁਖ ਭੂਖ।
ਇਕ ਦੁਖ ਸਕਤ ਵਾਰ ਜਮਦੂਤ।
ਇਕ ਦੁਖ ਰੋਗ ਲਗਾ ਤਨ ਧਾਇ। ......

ਗੁਰਦੁਆਰੇ ਵਿਚ ਸਾਧ ਸੰਗਤ ਦੀ ਆਵਾ ਜਾਈ ਰੁਕ ਗਈ। ਚੜ੍ਹਾਵੇ ਦਾ ਸ੍ਰੋਤ ਬੰਦ ਹੋ ਗਿਆ। ਜਿਸ ਚੜ੍ਹਾਵੇ ਨਾਲ ਗੁਰੂ ਕੇ ਲੰਗਰ ਨੇ ਹਰ ਕਿਸੇ ਲਈ ਆਸਰਾ ਬਣਨਾ ਸੀ, ਉਹ ਗੁਰੂ ਜੀ ਲਈ ਫ਼ਿਕਰ ਬਣਗਿਆ ਤਬੇਲਿਆਂ ਵਿਚ ਘੋੜੇ ਘੋੜੀਆਂ ਨਿਹਾਰੀਆਂ ਲਈ ਹਿਣਕਦੇ, ਬੈਲ ਪੇੜਿਆਂ ਲਈ ਰੰਭਦੇ, ਗਊਆਂ ਮੱਝਾਂ ਦਾਣੇ ਲਈ ਮੂੰਹ ਚੁਕ ਚੁਕ ਵੇਂਹਦੀਆਂ ਡੇਰੇ ਵਿਚ ਰਹਿੰਦੇ ਕੁਛ ਚੋਣਵੇਂ ਸਿਖ ਸਿਖਣੀਆਂ ਦੇ ਢਿਡ ਵੀ ਦੋ ਵੇਲੇ ਰੋਟੀ ਮੰਗਦੇ ਸਨ। ਅਜੇਹੀ ਹਾਲਤ ਵਿਚ ਕਿਵੇਂ ਸਤਿਗੁਰੂ ਬੇ ਫ਼ਿਕਰ ਰਹਿ ਸਕਦੇ?

ਗੱਲ ਸਿਰਫਏਨੀਹੀਨਹੀਂਸੀ। ਸਤਿਗੁਰੂਰਾਮਸਿੰਘ ਜੀ ਦੀ ਸਪੁਤ੍ਰੀ ਬੀਬੀ ਨੰਦਾਂ ਦੀਆਂ ਛਿਬੀਆਂ ਦਾ ਸਾਹਮਣਾ ਵੀ ਕਰਨਾ ਪੈਂਦਾ, ਜੋ ਇਹ ਇਲਜ਼ਾਮ ਲਾਂਦੀ ਕਦੇ ਨ ਸੰਕੋਚ ਕਰਦੀ ਕਿ ਉਹਦੇ ਪਿਤਾ ਨੂੰ ਇਸ ਗਦੀ ਲੈਣ ਦੇ ਮਾਰਿਆਂ ਪਰਦੇਸ਼ ਦੇ ਧਕੇ ਖਾਣ ਲਈ ਭੇਜ ਦਿਤਾ ਹੈ। ਸਿਖੀਓਂ ਪਤਿਤ ਹੁੰਦੇ ਲੋਕਾਂ ਦੀਆਂ ਖਬਰਾਂ ਵੀ ਮਾਨਸਿਕ ਕਲੇਸ਼ ਦਾ ਕਾਰਨ ਬਣਦੀਆਂ। ਦਰਾਂ ਮੂਹਰੇ ਪੁਲਿਸ ਦੇ ਬੇਕਿਰਕ ਮੁਸਲਮਾਨ ਸਿਪਾਹੀ ਵੀ ਅਨਾਦਰ ਦਾ ਕੋਈ ਮੌਕਾ ਨ ਖੁੰਝਾਂਦੇ। ਸਤਿਗੁਰੂ ਜੀ ਲਈ ਭਾਵੇਂ ਸਹਿਜੇ ਸਹਿਜੇ ਸਤਿਕਾਰ ਬਹਾਲ ਹੋ ਗਿਆ, ਪਰ ਦਰਸ਼ਨ ਕਰਨ ਆਉਂਦੇ ਪੰਜ ਸਿੰਘਾਂ ਨੂੰ ਵੀ ਜਿਨ੍ਹਾਂ ਕਬੋਲਾਂ ਨਾਲ ਪੁਕਾਰਿਆ ਜਾਂਦਾ ਉਹ ਗੁਰੂ ਹਰੀ ਸਿੰਘ ਜੀ ਨੂੰ ਵਿੰਨ੍ਹ ਜਾਂਦੇ।

ਪਰੰਤੂ ਸਤਿਗੁਰੂ ਜੀ ਨੇ ਮਨ–ਮੰਦਰ ਵਿਚ ਗੁਰੂ-ਭਾਈ ਦੀ ਮੂਰਤੀ ਬੈਠਾਕੇ ਜਿਵੇਂ ਕਿਵੇਂ ਜੀ ਨੂੰ ਤਕੜਿਆਂ ਕੀਤਾ। ਪੰਜ-ਪੰਜ ਦੇ ਜਥਿਆਂ ਵਿਚ ਦਰਸ਼ਨ ਕਰਨ ਆਉਣ ਵਾਲਿਆਂ ਨੂੰ ਤਾਂ ਲੰਗਰ ਜ਼ਰੂਰ ਮਿਲਣਾ ਚਾਹੀਦਾ ਸੀ। ਸ਼ਰਧਾਲੂਆਂ ਦੇ ਮਨਾਂ ਵਿਚ ਲੰਗਰ ਦੇ ਪ੍ਰਸ਼ਾਦੇ ਨਾਲ ਗੂੜ੍ਹਾ ਸਨੇਹ ਸੀ। ਤੇ ਕੀ ਘਰ ਆਇਆਂ ਨੂੰ ਆਪਣੀਆਂ ਮਜਬੂਰੀਆਂ ਦੀਆਂ ਕਹਾਣੀਆਂ ਸੁਣਾਈਆਂ ਜਾਂਦੀਆਂ ਸੋ ਸ੍ਰੀ ਜੀ ਨੇ( ਓਧਰੋਂ ਸਤਿਗੁਰੂ ਰਾਮ ਸਿੰਘ ਜੀਦਾ ਇਸ਼ਾਰਾ ਪਾਕੇ) ਘੋੜੇ ਘੋੜੀਆਂ ਬੈਲ ਤੇ ਮਝਾਂ-ਗਾਈਆਂ ਵੇਚਣੀਆਂ ਸ਼ੁਰੂ ਕਰ ਦਿਤੀਆਂ। ਤੇ ਲੋੜੀਂਦੇ ਪਸ਼ੂ ਹੀ ਰਖੇ ਗਏ। ਪਸ਼ੂਆਂ ਅਤੇ ਹੋਰ ਸਮਾਨ ਦੀ ਵਟਕ ਨਾਲ ਲੰਗਰਵਾਸਤੇ ਅੰਨ-ਦਾਣਾ ਤੇ ਹੋਰ ਸੀਧਾ ਆਉਣਾ ਆਰੰਭ ਹੋਇਆ। ਪਰ ਉਹ ਘਾਪਾ ਕਿਵੇਂ ਪੂਰਾ ਹੁੰਦਾ? ਖਾਂਦਿਆਂ ਤਾਂ ਖੂਹ ਵੀ ਨਿਖੁਟ ਜਾਂਦੇ ਹਨ।

ਅੰਤ ਨੂੰ ਗੁਰੂ ਹਰੀ ਸਿੰਘ ਜੀ ਨੇ ਤਬੇਲੇ ਵਿਚ ਦੱਬੀ ਉਹ ਗਾਗਰ ਵੀ ਕਢਾ ਲਈ ਜੋ ਗੁਰੂ ਰਾਮ ਸਿੰਘ ਜੀ ਕਿਸੇ ਔਖੀ ਘੜੀ ਵਾਸਤੇ ਕਰੀਬ ਚਾਰ ਹਜ਼ਾਰ ਚਾਂਦੀ ਦੇ ਰੁਪੈਆਂ ਨਾਲ ਭਰ ਕੇ, ਰਾਤੋ ਰਾਤ ਨਾਲ ਹੋ ਕੇ ਦਬਵਾ ਗਏ ਸਨ।

ਪਰੰਤੂ ਕੋਈ ਠੋਸ ਆਮਦਨ ਹੋਣ ਕਰਕੇ ਗਾਗਰ ਵੀ ਕਦ ਤਕ ਸਮਾਂ ਲੰਘਾਂਦੀ। ਇਕ ਦਿਨ ਵੈਰਾਗੀ ਹੋਏ ਸਤਿਗੁਰੂ ਹਰੀ ਸਿੰਘ ਜੀ ਨੇ ਪੂਰਬ ਵਾਲੇ ਪਾਸੇ ਟਿਬਿਆਂ ਤੇ ਜਾਕੇ ਗੁਰੂ ਰਾਮ ਸਿੰਘ ਜੀ ਨੂੰ ਦੁਹਾਈ ਦਿਤੀ: ਦੀਨ ਦਿਆਲ! ਇਹ ਲੰਗਰ ਦੀ ਕਾਰ ਤੇਰੇ ਹੀ ਚਲਾਣ ਦੀ ਏ। ਮੈਂ ਨਿਮਾਣਾ ਤਾਂ ਸਾਰਾ ਜ਼ੋਰ ਲਾਕੇ ਪਲ ਹੀ ਪੂਰੇ ਕਰ ਰਿਹਾ ਹਾਂ। ਕੋਈ ਆਸਰਾ ਬਖਸ਼! ਕੋਈ ਤਾਣ ਦੇਹ! ਤੇਰੇ ਹੌਂਸਲੇ ਤੇ ਆਸਰੇ ਬਿਨਾ ਮੈਂ ਇੱਕਲਾ ਹਾਂ।

ਬੇਨਤੀ ਪਰਵਾਨ ਹੋਈ। ਦਰਸ਼ਨ ਦੇ ਕੇ ਚੀਨੀ ਵਾਲੇ ਪਾਤਸ਼ਾਹ ਨੇ ਭਿਜੇ ਨੇਤਰਾਂ ਵਾਲੇ ਭਾਈ ਨੂੰ ਗਲ ਲਾਇਆ ਤੇ ਫ਼ਰਮਾਇਆ-ਚਿੰਤਾ ਨ ਕਰਿਆ ਕਰੋ। ਗੁਰੂ ਆਪਣੀ ਕਾਰ ਆਪ ਚਲਾਏਗਾ। ਥੋੜੇ ਹੀ ਦਿਨ ਹੋਰ ਔਖੇ ਨੇ। ਦੰਦਾਂ ਥਲੇ ਜੀਭ ਦਿੰਦਿਆਂ ਨਿਕਲ ਜਾਣੇ ਨੇ।

ਤਦ ਤੋਂ ਸਤਿਗੁਰੂ ਹਰੀ ਸਿੰਘ ਜੀ ਨੇ ਲੰਗਰ ਵਾਸਤੇ ਵਾਧੂ ਚਿੰਤਾ ਛਡ ਦਿਤੀ ਤੇ ਵਡੇ ਭਾਈ ਦੇ ਬਚਨਾਂ ਤੇ ਅਟੱਲ ਵਿਸ਼ਵਾਸ ਕਰਕੇ ਲੰਗਰ ਦੀ ਪ੍ਰਬੰਧ-ਸੇਵਾ ਨਿਸਚਿੰਤ ਭਾਵ ਨਾਲ ਕਰਨ ਲਗੇ। ਇਹ ਉਹ ਸਮਾਂ ਸੀ ਜਦੋਂ ਸਤਿਗੁਰੂ ਹਰੀ ਸਿੰਘ ਜੀ ਵੀ ਭੈਣੀ ਸਾਹਿਬ ਵਿਚ ਪੂਰੀ ਤਰਾਂ ਨਜ਼ਰ ਬੰਦ ਸਨ।

## ਬਾ-ਸ਼ਰਤ ਲੰਗਰ

ਪ੍ਰਦੇਸ ਗਵਨ ਕੀਤਿਆਂ, ਸਤਿਗੁਰੂ ਰਾਮ ਸਿੰਘ ਜੀ ਨੂੰ ਕਈ ਸਾਲ ਬੀਤ ਗਏ। ਏਧਰ ਗੁਰੂ ਹਰੀ ਸਿੰਘ ਜੀ ਨੂੰ ਵੀ ਸਰਕਾਰੀ ਤੌਰ ਤੇ ਕਦੇ ਕਦੇ, ਬਾਹਰ ਦੌਰੇ ਕਰਨ ਦੀ ਆਗਿਆ ਮਿਲਣੀ ਸ਼ੁਰੂ ਹੋ ਗਈ। ਸਤਿਗੁਰੂ ਜੀ ਦੇ ਭੈਣੀ ਸਾਹਿਬ ਤੋਂ ਬਾਹਰ ਨਿਕਲ ਕੇ ਹੋਰ ਨਗਰ ਇਲਾਕਿਆਂ ਨੂੰ ਦਰਸ਼ਨ ਦੇ ਨਿਵਾਜਣ ਨਾਲ, ਘਬਰਾਏ ਹੋਏ ਤੇ ਸਿਦਕ ਵਾਨ ਸਿਖਾਂ ਅੰਦਰ ਇਕ ਨਵਾਂ ਜੋਸ਼ ਤੇ ਉਤਸ਼ਾਹ ਜਾਗ ਉਠਿਆ। ਸਾਧ ਸੰਗਤ ਵਧ ਤੋਂ ਵਧ ਗਿਣਤੀ ਵਿਚ ਦਰਸ਼ਨ ਕਰਨ ਆਉਣ ਲਗ ਪਈ।

ਪਰ ਨਾਲ ਹੀ ਇਕ ਵੇਰਾਂ ਗੁਰੂ ਹਰੀ ਸਿੰਘ ਜੀ ਨੇ ਇਕ ਸ਼ਰਤ ਦਾ ਐਲਾਨ ਕਰ ਦਿਤਾ। ਆਪ ਜੀ ਬਚਨ ਕੀਤਾ: ਪ੍ਰਾਣ ਪਿਆਰੀ ਸਾਧ ਸੰਗਤ ਜੀ, ਵਿਦੇਸ਼ੀ ਸਰਕਾਰ ਸਾਲ ਵਿਚ ਬਹੁਤ ਥੋੜੇ ਦਿਨਾਂ ਦੀ ਛੁਟੀ ਤੁਹਾਡੇ ਦਰਸ਼ਨ ਕਰਨ ਲਈ ਦਿੰਦੀ ਹੈ। ਆਪ ਸਭ ਦੀ ਇੱਛਾ ਲੰਗਰ ਕਰਨ ਕਰਾਵਣ ਦੀ ਹੁੰਦੀ ਹੈ। ਹਰ ਕੋਈ ਚਾਂਹਦਾ ਹੈ, ਮੈਂ ਉਸ ਦੇ ਪਿੰਡ ਜਾਵਾਂ ਤੇ ੨-੨ ਦਿਨ ਰਹਾਂ। ਇਸ ਦੇ ਵਾਸਤੇ ਇਕ ਸ਼ਰਤ ਲਾਈ ਜਾਂਦੀ ਹੈ। ਹੁਣ ਤੋਂ ਇਕ ਲੰਗਰ ਕਰਨ ਦੀ ਭੇਟਾ ੧੦੦) ਹੈ। ਇਸ ਨਾਲ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਦੀ ਪਾਲਣਾ ਹੋਵੇਗੀ। ਇਹ ਰਕਮ ਗੁਰੂ ਕੇ ਲੰਗਰ ਸ੍ਰੀ ਭੈਣੀ ਸਾਹਿਬ ਦੀ ਸਹਾਇਤਾ ਅਰਥ ਵਰਤੀ ਜਾਇਗੀ। ਇਸ ਤੋਂ ਬਿਨਾ ਕੰਮ ਨਹੀਂ ਸਰਨਾ।

ਅੱਜ ਦੇ ਡੇਢ ਦੋ ਹਜ਼ਾਰ ਦੇ ਬਰਾਬਰ ਹੋਵੇਗਾ, ਉਨ੍ਹਾਂ ਦਿਨਾਂ ਦਾ ਸੌ ਰੁਪਿਆ। ਪਰ ਸੰਗਤ ਦੇ ਉਮਾਹ ਨੇ ਲੰਗਰਾਂ ਦੀ ਬੋਲੀ ਦੋ ਸੌ ਰੁਪੈ ਤਕ ਚੜ੍ਹਾ ਦਿਤੀ। ਭਾਵੇਂ ਇਸ ਨਾਲ ਪੈਸੇ ਵਾਲੇ 'ਗੁਰੂ ਕਾ ਲੰਗਰ' ਕਰਵਾਣ ਵਿਚ ਸਫਲ ਹੋ ਜਾਂਦੇ ਤਾਂ ਵੀ ਅਨੇਕਾਂ ਪਿੰਡ ਸਾਂਝੇ ਮੇਲੇ ਕਰਕੇ ਇਸ ਤਰੀਕੇ ਨਾਲ ਗੁਰੂ ਕੇ ਕੇਂਦਰੀ ਲੰਗਰ ਦੀ ਸਹਾਇਤਾ ਕਰਦੇ। ਸਤਿਗੁਰੂ ਜੀ ਵਲੋਂ ਦੌਰਿਆਂ ਲਈ ਅੰਗਰੇਜ਼ ਅਧਿਕਾਰੀਆਂ ਨੂੰ ਦਰਖਾਸਤਾ ਦਿਤੀਆਂ ਜਾਂਦੀਆਂ। ਪਰਵਾਨਗੀ ਮਿਲਣ ਤਕ ਸੈਂਕੜੇ ਅਰਦਾਸਾਂ ਮੇਲਿਆਂ ਤੇ ਲੰਗਰਾਂ ਦੀਆਂ ਆ ਜਾਂਦੀਆਂ।

ਇਸਤਰਾਂ ਸਤਿਗੁਰੂ ਹਰੀ ਸਿੰਘ ਜੀ ਏਸ ਚਿੰਤਾ ਵਲੋਂ ਕੁਛ ਮੁਕਤ ਹੋਏ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਦੀ ਸ੍ਰੀ ਭੈਣੀ ਸਾਹਿਬ ਵਿਚ ਨਿਰੰਤਰ ਲੰਗਰ ਜਾਰੀ ਰਖਣ ਦੀ ਪਾਲਣਾ ਕਿਵੇਂ ਹੋਵੇ।

ਕਰੀਬ ਪੰਜ ਸਾਲ ਤੋਂ ਬਾਦ ਪਾਬੰਦੀ ਕੁਛ

ਨਰਮ ਹੋਈਆਂ। ਹੁਣ ਪੰਜ ਦੀ ਥਾਂ ਦਸ ਸਰੀਰ, ਇਕ ਵਕਤ, ਗੁਰਦੁਆਰੇ ਦੇ ਦਰਸ਼ਨ ਲਈ ਜਾ ਸਕਦੇ ਸਨ। ਮੁੜ–ਜਾਗੀ ਸਿਖੀ ਵਿਚ ਉਤਸਾਹ ਦਾ ਏਨਾ ਭਖਵਾਂ ਜਜ਼ਬਾ ਸੀ ਕਿ ਉਹ ਸ੍ਰੀ ਭੈਣੀ ਸਾਹਿਬ ਦੇਨਜ਼ਦੀਕੀਪਿੰਡਾਂਵਿਚ ਡੇਰੇ ਡਾਲ ਕੇ, ਦਰਸ਼ਨ-ਵਾਰੀ ਦੀ ਬਾ-ਸਬਰ ਇੰਤਜ਼ਾਰ ਕਰਦੇ ! ਭਾਵੇਂ ਪੁਲਿਸ ਵਾਲੇ ਤੇ ਮੁਖ਼ਬਰ ਏਨ੍ਹਾਂ ਪਿੰਡਾਂ ਵਿਚ ਵੀ ਨਾਮਧਾਰੀਆਂ ਨੂੰ ਤੰਗ ਕਰਦੇ ਤੇ ਉਨ੍ਹਾਂ ਨੂੰ ਪਨਾਹ ਦੇਣ ਵਾਲਿਆਂ ਨੂੰ ਵੀ। ਤਾਂ ਵੀ ਦਰਸ਼ਨ ਪਿਆਸੀਆਂ ਰੂਆਂ ਦਰਸ਼ਨ ਬਿਨਾਂ ਕਿਵੇਂ ਪਰਤ-ਦੀਆਂ ? ਸਤਿਗੁਰੂ ਹਰੀ ਸਿੰਘ ਜੀ ਨੇ ਇਕ ਵਿਉਂਤ ਅਨੁਸਾਰ ਜੰਗਲ-ਪਾਣੀ ਦੇ ਬਹਾਨੇ, ਨਿਸਚਿਤ ਥਾਵਾਂ ਵਲ ਚਲੇ ਜਾਣਾ ਤੇ ਜੋ ਭੇਟਾ ਸਿਖਾਂ ਵਲੋਂ ਆਉਣੀ ਉਹ ਗੜਵਿਆਂ ਵਿਚ ਪਾ, ਸਤਿਗੁਰੂ ਜੀ ਦੇ ਗੜਵਈ ਭਾਈ ਰਾਗਾ ਸਿੰਘ ਜੀ ਨੇ ਉਪਰ ਰੇਤ ਭਰਕੇ ਡੇਰੇ ਲੈ ਆਉਣੀ। ਏਸ ਰਕਮ ਨਾਲ ਵੀ ਲੰਗਰ ਦੀ ਕਾਰ ਵਿਚ ਰਵਾਨੀ ਆ ਗਈ।

## ਪਹਿਲੀ ਉਗਰਾਈ :

ਸਤਿਗੁਰੂ ਹਰੀ ਸਿੰਘ ਜੀ ਦੀ ਨਜ਼ਰਬੰਦੀ ਵਾਹਵਾ ਸਮੇਂ ਲਈ ਰਹੀ ਹੈ। ਦਰਖਾਸਤਾਂ ਦੇ ਸਾਲ ਵਿਚ ਦੋ-ਚਾਰ ਦੌਰੇ ਕਰਨ ਨਾਲ ਇਕੱਠੇ ਹੋਏ ਚੜ੍ਹਾਵੇ ਜਾਂ ਬਾ-ਸ਼ਰਤ ਲੰਗਰ ਦੀ ਰਕਮ ਨਾਲ ਵੀ ਏਡੇ ਵੱਡੇ ਲੰਗਰ ਤੇ ਸੰਬੰਧਤ ਸਮਾਜ ਦੀਆਂ ਭੈਣੀ ਸਾਹਿਬ ਵਿਚ ਲੋੜਾਂ ਨਾ ਪੂਰੀਆਂ ਹੁੰਦੀਆਂ। ਸ੍ਰੀ ਮਾਤਾ ਜੀਉਣ ਕੌਰ ਜੀ ਦਾ ਉਦਾਰ ਹੱਥ ਇਹ ਮਜਬੂਰੀ ਗਵਾਰਾ ਨਹੀਂ ਸੀ ਕਰ ਸਕਦਾ ਕਿ ਉਹ ਸੰਗ-ਸੰਕੋਚ ਨੂੰ ਏਨਾ ਮੁਖ ਰਖਣ ਜੋ ਲੋੜਵੰਦਾ ਦੀ ਸੰਤੁਸ਼ਟਤਾ ਨਾ ਹੋਵੇ। ਮਾਤਾ ਜੀ ਆਪਣੇ ਆਸਰਤ ਜੀਆਂ ਦੀ ਹਰ ਤਰ੍ਹਾਂ ਤਸੱਲੀ ਲੋੜਦੇ ਰਹਿੰਦੇ ਸਨ। ਉਹ ਆਪ ਭਾਵੇਂ ਥੋੜਾ ਖਾ ਲੈਂਦੇ, ਥੋੜਾ ਪਾਕੇ ਗੁਜ਼ਾਰਾ ਕਰ ਲੈਂਦੇ, ਪਰ ਦਰ ਆਇਆਂ ਦੀਆਂ ਝੋਲੀਆਂ ਉਨ੍ਹਾਂ ਦੀ ਇਛਾ ਅਨੁਸਾਰ ਭਰਦੇ। ਉਹਨੀਂ ਦਿਨੀ ਜੋੜ-ਜੋੜ ਰਖਣਾ ਕਿਸੇ ਦੇ ਖ਼ਾਬੋ ਖਿਆਲ ਵੀ ਨਹੀਂ ਸੀ। ਏਸ ਲਈ ਲੰਗਰ ਅਤੇ ਬਾਕੀ ਦੇ ਖਰਚਾਂ ਦਾ ਕੋਈ ਠੋਸ ਹੱਲ ਸਾਹਵੇ ਨਹੀਂ ਸੀ।

ਇਕ ਦਿਨ ਸਤਿਗੁਰੂ ਦੇ ਜਣਾਇਆ ਕੁਛ ਸਰੀਰਾਂ ਨੂੰ, ਜੋ ਅਪਣੇ ਅਪਣੇ ਥਾਂ ਸੁਤੰਤਰ ਕਾਰ ਵਿਹਾਰ ਵਾਲੇ ਸਨ, ਸੁਝਿਆ ਕਿ ਗੁਰੂ ਕੇ ਲੰਗਰ ਵਾਸਤੇ ਉਗਰਾਹੀ ਦਾ ਸਿਸਟਮ ਚਾਲੂ ਕੀਤਾ ਜਾਇ ਇਸ ਤੋਂ ਬਿਨਾਂ ਲੰਗਰ ਲਈ ਕੋਈ ਨਿਸਚਿਤ ਵਸੀਲਾ ਨਹੀਂ ਹੋ ਸਕਦਾ। ਸੋ ਉਨ੍ਹਾਂ ਸੁਘੜ ਪੁਰਸ਼ਾਂ ਨੇ ਪਹਿਲਾਂ ਅਪਣੇ ਵਲੋਂ ਭਰਪੂਰ ਰਕਮ ਗੁਰੂ ਕੇ ਲੰਗਰ ਲਈ ਅਰਦਾਸ ਕਰਵਾਈ। ਫੇਰ ਨਾਮਧਾਰੀ ਸੰਗਤਾਂ ਵਿਚ ਛੇਮਾਹੀ ਉਗਰਾਹੀ ਦੇਣ ਲਈ ਪਰੇਰਨਾ ਕੀਤੀ। ਉਗਰਾਹੀ ਦੀ ਰਕਮ ਨਿਸਚਿਤ ਨਹੀਂ ਸੀ। ਅੰਨ ਦਾਲਾਂ ਜਾਂ ਨਕਦੀ ਜੋ ਜਿਨੀ ਦੇ ਸਕਦਾ ਹੋਵੇ ਓਨੀ ਹੀ ਅੰਗੀਕਾਰ ਕਰਨ ਦਾ ਮਨਸੂਬਾ ਲੈਕੇ ਉਗਰਾਹੀਏ, ਗੁਰੂ ਕੇ ਲੰਗਰ ਦੀ ਖਾਤਰ ਤੁਰ ਪਏ।

ਹੇਠ ਲਿਖੇ ਸਰੀਰਾਂ ਨੇ, ਸਾਹਮਣੇ ਲਿਖੀ ਰਕਮ ਪਲਿਓਂ ਪਾਕੇ, ੧੯੪੦ ਬਿ: ਦੇ ਨੇੜੇ ਤੇੜੇ ਉਗ-ਰਾਹੀ ਕਰਨ ਲਈ ਕਮਰ ਕਸੇ ਕੀਤੇ :

(੧) ਬਾਬਾ ਬਘੇਲ ਸਿੰਘ ਜੀ ਨਾਰਲੀ (ਜਿ: ਲਹੌਰ) ੧੦੦੦)।

(੨) ਬਾਬਾ ਨੱਥਾ ਸਿੰਘ ਜੀ ਗਾਦੜੀ ਵਾਲਾ (ਫੀਰੋਜ਼ਪੁਰ) ੧੦੦੦)।

(੩) ਬਾਬਾ ਕਾਨ੍ਹ ਸਿੰਘ ਜੀ ਬੁਰਜ(ਅੰਮ੍ਰਿਤ–ਸਰ) ੧੦੦੦)। ਅਤੇ ਇਕ ਗੱਡਾ ਦਾਣਿਆਂ ਦਾ ਭਰਿਆ ਸਮੇਤ ਬਲਦਾਂ ਦਾ ਭੇਟਾ ਕੀਤਾ।

(੪) ਸੰਤ ਸ਼ਬੇਗ ਸਿੰਘ ਜੀ ਮਰ੍ਹਾਣਾਂ ( ਜਿ: ਅੰਮ੍ਰਿਤਸਰ) ੫੦੦)।

(੫) ਬਾਬਾ ਬੂਟਾ ਸਿੰਘ ਜੀ ਲਾਖਣਾ, ਜੀਵਨ ਦਾਨ।

ਏਸ ਟੀਮ ਦੀ ਪਰੇਰਨਾ ਅਧੀਨ ਸਾਰੀਆਂ ਸੰਗਤਾਂ ਨੇ ਖ਼ੂਬ ਖੁਲੇ ਦਿਲ ਉਗਰਾਹੀਆਂ ਦਿਤੀਆਂ। ਉਗਰਾਹੀ ਸੁਚੀ ਕਿਰਤ ਕਰਨ ਵਾਲੇ

ਘਰਾਂ ਚੋਂ ਹੀ ਲਈ ਜਾਂਦੀ। ਬਾਬਾ ਬੂਟਾ ਸਿੰਘ ਜੀ ਲਾਖਣੇ ਨੇ ਜੀਵਨ ਦੇ ਅੰਤਮ ਸਵਾਸਾਂ ਤਕ ਲੰਗਰ ਦੀ ਉਗਰਾਹੀ ਆਦਿ ਨਾਲ ਸੇਵਾ ਕੀਤੀ ਅਤੇ ਗੁਰੂ ਹਰੀ ਸਿੰਘ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਉਪਰੋਕਤ ਸਿਖਾਂ ਦਾ ਹਿਰਦਿਓਂ ਸਨਮਾਨ ਕੀਤਾ, ਜਿਨ੍ਹਾਂ ਸਤਿਗੁਰੂ ਰਾਮ ਸਿੰਘ ਜੀ ਦੇ ਬਚਨਾਂ ਤੇ ਫੁਲ ਚਾੜ੍ਹਨ ਵਿਚ ਇਕ ਠੋਸ ਪਹਿਲ ਕੀਤੀ ਤੇ ਕਰ-ਵਾਈ ਸੀ।

## ਲੰਗਰ ਲਈ ਸਭ ਕੁਛ

ਜਿਉਂ ਜਿਉਂ ਪਾਬੰਦੀਆਂ ਨਰਮ ਹੋਈਆਂ ਤਿਉਂ ਤਿਉਂ ਨਾਮਧਾਰੀਆਂ ਦੀ ਭੈਣੀ ਸਾਹਿਬ ਯਾਤਰਾ ਵਧਣ ਲਗੀ ਤੇ ਇਕ ਵਾਰ ਫੇਰ ਇਹ ਨਗਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਚਾਰ ਤੇ ਵਿਹਾਰ ਦਾ ਕੇਂਦਰ ਬਣ ਚਮਕ ਉਠੀ। ਸੰਗਤਾਂ ਡੇਰੇ ਵਿਚ ਰਹਿਣ ਵਾਲੀਆਂ ਵੀ ਕਾਫ਼ੀ ਹੋ ਚਲੀਆਂ ਅਤੇ ਬਾਹਰੋਂ ਦਰਸ਼ਨਾਂ ਲਈ ਵੀ ਕਾਫੀ ਸਰੀਰ ਨਿਤ ਹੀ ਆਉਣ ਲਗੇ। ਓਦੋਂ ਆਟਾ ਮਸ਼ੀਨਾਂ ਦਾ ਰਿਵਾਜ ਨਹੀਂ ਸੀ। ਆਮ ਕਰਕੇ ਖਰਾਸਾਂ ਤੋਂ ਹੀ ਲੋਕ ਦਾਣੇ ਪੀਂਹਦੇ ਜਾਂ ਘਰਾਂ ਵਿਚ ਰਖੀਆਂ ਪੁੜ-ਚੱਕੀਆਂ ਤੇ ਇਸਤਰੀਆਂ ਲੋੜ ਜੋਗਾ ਆਟਾ ਪੀਹ ਲੈਂਦੀਆਂ। ਪਰ ਗੁਰੂ ਕੇ ਲੰਗਰ ਲਈ ਆਟਾ ਪੀਹਣ ਲਈ, ਦੂਜਿਆਂ ਦੇ ਖਰਾਸਾਂ ਨੂੰ ਕਦ ਤਕ ਉਡੀਕਿਆ ਜਾਂਦਾ ਤੇ ਹਥ ਚਕੀਆਂ ਕਿੰਨਾਂ ਕੁ ਪੀਹ ਸਕਦੀਆਂ।

ਸਾਧ ਸੰਗਤ ਦੀ ਇਛਾ ਨੂੰ ਨਜ਼ਰ ਰਖਦਿਆਂ ਗੁਰੂ ਹਰੀ ਸਿੰਘ ਜੀ ਨੇ ਪਿੰਡ ਦੀ ਇਕ ਪਤੀ ਦੇ ਨੰਬਰਦਾਰ ਘੁਮੰਡੇ ਨੂੰ ਸ਼ਾਮਲਾਟ ਵਿਚੋਂ ਥੋੜੀ ਕੁ ਜਗਹ ਦੇਣ ਲਈ ਪੁਛਿਆ। ਪਰ ਬਦ ਕਿਸਮਤੀ ਨੂੰ ਦੋਵੇਂ ਨੰਬਰਦਾਰ, ਸੁਖੂ ਤੇ ਘੁਮੰਡਾ ਰਜ ਕੇ ਸਤਿਗੁਰਾਂ ਅਤੇ ਨਾਮਧਾਰੀਆਂ ਦੇ ਵਿਰੋਧੀ ਸਨ। ਇਹ ਸਰਕਾਰੇ ਦਰਬਾਰੇ ਨਿਕੀ ਨਿਕੀ ਗਲ ਦੀ ਚੁਗਲੀ ਕਰਦੇ ਰਹਿੰਦੇ। ਘੁਮੰਡਾ ਖਾਸ ਕਰ ਗੁਰੂ ਜੀ ਨਾਲ ਕਿੜ ਰਖਦਾ। ਉਨ੍ਹਾਂ ਠੋਕਵਾਂ ਇਨਕਾਰ ਕਰ ਦਿਤਾ। ਸਤਿਗੁਰਾਂ ਫਿਰ ਆਜਜ਼ੀ ਨਾਲ, ਸਾਧ ਸੰਗਤ ਦੇ ਨਿਤ ਵਧਦੇ ਪਰਵਾਰ ਦਾ ਜ਼ਿਕਰ ਕੀਤਾ, ਪਰ ਘੁਮੰਡੇ ਕੋਈ ਮਨੌਤ ਨਾ ਮੰਨੀ।

ਇਕ ਦਿਨ ਸਵੇਰੇ ਸਵੇਰੇ ਜਦੋਂ ਟੱਟੀ-ਪਿਸ਼ਾਬ ਲਈ ਘੁਮੰਡਾ ਉਠ ਕੇ ਬਾਹਰ ਨਿਕਲਿਆ ਤਾਂ ਉਹਦੇ ਦੰਦ ਜੁੜ ਗਏ। ਸਾਹਮਣੇ ਸ਼ਾਮਲਾਟ ਵਿਚ ਇਕ ਖਰਾਸ ਉਸਰਿਆ ਖੜਾ ਸੀ। ਖਰਾਸ ਉਪਰ ਛੱਤ ਵੀ ਸੀ। ਸਾਧ ਸੰਗਤ ਨੇ ਰਾਤੋ ਰਾਤ ਹਰ ਚੀਜ਼ ਦਾ ਪ੍ਰਬੰਧ ਕਰਕੇ ਦਿਨ ਚੜ੍ਹਦੇ ਨੂੰ ਖਰਾਸ ਐਨ ਮੁਕੰਮਲ ਕਰ ਲਿਆ। ਦਿਨੇ ਘੁਮੰਡਾ ਮੁਕਦਮੇ ਕਰਦਾ ਫਿਰਿਆ, ਪਰ ਉਸ ਖਰਾਸ ਦਾ ਫੈਸਲਾ ਸਤਿਗੁਰੂ ਜੀ ਦੇ ਹੱਕ ਵਿਚ ਹੋ ਗਿਆ ਤੇ ਗੁਰੂ ਕੇ ਲੰਗਰ ਵਾਸਤੇ ਉਥੇ ਖਰਾਸ ਰਾਹੀਂ ਲਖਾਂ ਮਣ ਆਟਾ ਪੀਸਿਆ ਗਿਆ। ਇਸ ਖਰਾਸ ਦਾ ਮੁੜ੍ਹਾਂ-ਗਾ ਵੇਖਣ ਲਈ ਆਪ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦੇ ਦੁਆਰ ਤੇ ਖਲੋਕੇ ਕਿਸੇ ਜਾਣਕਾਰ ਨੂੰ ਪੁਛ ਸਕਦੇ ਹੋ, ਨਜ਼ਦੀਕ ਹੀ ਹੈ। ਚਮਾਰਾਂ ਵਾਲੀ ਗਲੀ ਦੇ ਸ਼ੁਰੂ ਵਿਚ ਜੋ ਹਸਪਤਾਲ ਵਾਲੀ ਜਗਹ ਹੈ, ਉਹਦੇ ਨਾਲ ਏਸ ਖਰਾਸ ਕਮਰੇ ਦੀ ਪਿਠ ਜੁੜਦੀ ਹੈ।

ਸ੍ਰੀ ਗੁਰੂ ਹਰੀ ਸਿੰਘ ਜੀ ਪਾਸ ਇਕ ਦਿਨ ਲੰਗਰ ਦੇ ਝੋਕਿਆਂ ਨੇ ਅਰਜ਼ ਕੀਤੀ : ਦੀਨ ਦਿਆਲ ! ਲੰਗਰ ਵਾਸਤੇ ਬਾਲਣ ਅਸਲੋਂ ਹੀ ਨਹੀਂ ਰਹਿ ਗਿਆ। ਅੱਕਾਂ ਦੀਆਂ ਮੁਢੀਆਂ ਵੀ ਹੁਣ ਤਾਂ ਮੁਕ ਗਈਆਂ ਹਨ। ਕੀ ਹੁਕਮ ਹੈ ?

ਸਤਿਗੁਰੂ ਜੀ ਬਚਨ ਕੀਤਾ—ਨਵੇਂ ਛੱਤੇ ਤਬੇਲੇ ਦੇ ੩-੪ ਖਣ ਬਾਲੇ ਤੇ ਛਤੀਰ ਲਾਹ ਕੇ ਲੋਹ ਹੇਠ ਬਾਲ ਦਿਓ, ਲੰਗਰ ਦਾ ਰੁਕਣਾ ਕਿਸੇ ਤਰ੍ਹਾਂ ਵੀ ਜਾਇਜ਼ ਨਹੀਂ।

ਪਰ ਓਸ ਵੇਲੇ ਦੇ ਇਕ ਪਰਬੰਧਕ ਨੇ ਇਹ ਕਹਿਕੇ ਸਿਖਾਂ ਨੂੰ ਵਰਜ ਦਿਤਾ ਕਿ ਤਬੇਲੇ ਰੋਜ਼ ਰੋਜ਼ ਨਹੀਂ ਬਣਦੇ, ਜਿਵੇਂ ਕਿਵੇਂ ਸਾਰੋ। ਤਬੇਲੇ ਵੱਲ

ਧਿਆਨ ਨਾ ਕਰੋ।

ਥੋੜੇ ਦਿਨਾਂ ਬਾਦ ਤਬੇਲੇ ਨੂੰ ਐਸੀ ਅੱਗ ਲੱਗੀ ਕਿ ਬਿਨਾਂ ਪਸ਼ੂਆਂ ਦੇ ਦਾਣੇ ਵਾਲੇ ਕਮਰੇ ਦੇ, ਸਾਰਾ ਤਬੇਲਾਸੜਕੇਰਾਖ ਹੋ ਗਿਆ। ਸਤਿਗੁਰੂ ਜੀ ਦੌਰੇ ਤੋਂ ਪਰਤੇ ਤਾਂ ਵਿਥਿਆ ਦੱਸੀ ਗਈ। ਸਤਿਗੁਰੂ ਜੀ ਬਚਨ ਕੀਤਾ : ਅਸੀਂ ਤਾਂ ਗੁਰੂ ਕੇ ਲੰਗਰ ਤੋਂ ਵਧ ਕਿਸੇ ਨੂੰ ਮਹਾਨਤਾ ਨਹੀਂ ਦਿੰਦੇ। ਫਿਕਰ ਨ ਕਰੋ। ਤਬੇਲਾ ਫੇਰ ਬਣ ਜਾਵੇਗਾ। ਦੂਜੇ ਭਲਕ ਕਿਸੇ ਨੇ ਆ ਅਰਜ਼ ਕੀਤੀ ਕਿ ਉਹਦੇ ਇਕ ਸੌ ਕਿਕਰ ਤਬੇਲੇ ਤੇ ਕੜੀਆਂ ਪਾਉਣ ਲਈ ਲੈ ਆਂਦੇ ਜਾਣ।

## ੧੯੫੬ ਬਿ: ਦਾ ਕਾਲ :

ਲੰਗਰ ਚਾਲੂ ਰਖਣ ਦਾ ਦਰੁਸਤ ਪ੍ਰਬੰਧ ਹੋ ਚੁਕਾ ਸੀ। ਸਤਿਗੁਰੂ ਜੀ ਨੇ ਕਦੇ ਕਦੇ ਕਸ਼ਟ ਦਾਈ ਸਫਰਾਂ ਨੂੰ ਝਾਕਕੇ ਸਿਦਕਵਾਨ ਸਿਖਾਂ ਕੋਲੋਂ ਇਕੋ ਇਕ ਰੁਪਿਆ ਵੀ ਭੇਟ ਸਰੂਪ ਪਰਵਾਨ ਕੀਤਾ ਸੀ, ਸਿਰਫ ਏਸ ਭਾਵਨਾ ਨਾਲ 'ਕਿ ਏਹ ਲੰਗਰ ਵਾਸਤੇ ਅੰਨ ਖਰੀਦਨ ਵਿਚ ਸਹਾਈ ਹੋ ਸਕਦਾ ਹੈ। ਇਹਨਾਂ ਸਾਰੇ ਜਤਨਾਂ ਦਾ ਸਿਟਾ ਏਹ ਨਿਕਲਿਆ ਕਿ ਜਦੋਂ ਲਗਾਤਾਰ ਕਈ ਸਾਲ ਵਰਖਾ ਨਾ ਹੋਣ ਕਰਕੇ ਰਾਜਸਥਨ ਕਾਲ ਦੇ ਮੂੰਹ ਆ ਗਿਆ ਤਾਂ ਲੋਕੀਂ ਘਰ ਛਡ ਛਡ ਨਿਕਲਣ ਲਗੇ। ੧੯੫੬ ਬਿ: ਵਿਚ ਪੰਜਾਬ ਦੀਆਂ ਸੜਕਾਂ ਰਾਹਾਂ ਤੋਂ ਰਾਜ-ਸਥਾਨੀ ਵੀਰਾਂ ਦੇ ਝੁੰਡਾਂ ਦੇ ਝੁੰਡ ਲੋੜੀਂਦਾ ਸਾਮਾਨ ਸਿਰਾਂ ਤੇ ਚੁਕੀ ਜਾਂ ਮਾੜੇ ਮੜੂਕੇਪਸ਼ੂਆਂ ਦੀਆਂ ਪਿਠਾਂ ਤੇ ਧਰੀ ਆਉਂਦੇ ਨਜ਼ਰ ਪੈਣ ਲਗੇ।

ਅਜੇਹੇ ਸਮੇਂ ਗੁਰੂ ਜੀ ਕੇ ਲੰਗਰ ਨੇ ਦੁਖਿ-ਆਰਿਆਂ ਦੀ ਰੱਜ ਸੇਵਾ ਕੀਤੀ। ਗੁਰੂ ਹਰੀ ਸਿੰਘ ਜੀ ਕਾਲ ਪੀੜਤਾਂ ਨੂੰ ਲੰਗਰ ਛਕਾਣ ਹਿਤ, ਉਨ੍ਹਾਂ ਦੀਆਂ ਪੰਗਤਾਂ ਵਿਚ ਆਪ ਕੁਰਸੀ ਡਾਹ ਕੇ ਬੈਠਦੇ। ਦੋ ਦੋ ਹਜ਼ਾਰ ਵੀ ਇਕ ਵਕਤ ਦੀ ਪੰਗਤ ਵਿਚ ਲੋਕੀਂ ਆ ਜੁੜਦੇ। ਲੰਗਰ ਵਿਚ ਪ੍ਰਸ਼ਾਦੇ ਜਾਂ ਖਿਚੜੀ, ਜੋ ਵੀ, ਸਾਰਿਆਂ ਦੀ ਲੋੜ ਅਨੁਸਾਰ ਤਿਆਰ ਹੋ ਸਕਦਾ, ਲਿਆ ਸਤਿਗੁਰੂ ਜੀ ਦੇ ਸਾਹਵੇਂ ਵੰਡਿਆ ਜਾਂਦਾ। ਘਟੋ ਘਟ ਤਿੰਨ ਡੰਗ ਲੰਗਰ ਛਕਾਕੇ ਵਿਦਾ ਕੀਤਾ ਜਾਂਦਾ। ਦਿਨ ਤੇ ਰਾਤ ਭੁਖੇ ਲੋਕਾਂ ਦੀਆਂ ਵਹੀਰਾਂ ਸ੍ਰੀ ਭੈਣੀ ਸਾਹਿਬ ਵੱਲ ਤੁਰੀਆਂ ਆਉਂਦੀਆਂ।

ਇਕ ਦਿਨ ਅੰਗਰੇਜ਼ ਡਿਪਟੀ ਕਮਿਸ਼ਨਰ ਨੇ ਜ਼ੈਲ-ਦਾਰਾਂ ਨੂੰ ਪੁਛਿਆ-ਬਹੁਤ ਦੁਨੀਆਂ ਸਮਰਾਲੇ ਵੱਲ ਨੂੰ ਜਾ ਰਹੀ ਹੈ। ਕੀ ਓਧਰ ਜਸਪਾਲਾਂ, ਹੇਰਾਂ, ਦੋਧਰਵਾਲੇਉਦਾਸੀ ਡੇਰਿਆਂ ਦੇ ਮਹੰਤ ਕਾਲ ਪੀੜਤ ਰਾਜਸਥਾਨੀਆਂ ਨੂੰ ਰੋਟੀ ਦੇ ਰਹੇ ਹਨ? ਉਤਰ ਵਿਚ ਜ਼ੈਲਦਾਰਾਂ ਨੇ ਇਕ ਜ਼ਬਾਨ ਹੋ ਕਿਹਾ—ਨਹੀਂ ਜੀ,ਏਨੇ ਲੋਕਾਂ ਨੂੰ ਹੋਰ ਕੌਣ ਰੋਟੀ ਦੇ ਸਕਦਾ ਹੈ, ਏਹ ਤਾਂ ਭੈਣੀ ਵਿਚ ਕੂਕਿਆਂ ਦਾ ਡੇਰਾ ਹੀ ਹੈ ਜੋ ਹਜ਼ਾਰ—ਹਜ਼ਾਰ ਦੀਆਂ ਪੰਗਤਾਂ ਖੁਆਲਦਾ ਹੈ।

"ਜਾਇਦਾਦ ਕਿੰਨੀ ਕੁ ਹੈ?" ਸਾਹਿਬ ਨੇ ਪੁਛਿਆ।

ਜਾਇਦਾਦ ਤਾਂ ਜੀ ਕੋਈ ਨਹੀਂ। ਪਿੰਡ ਦੇਕਮੀਣਾਂ ਨੂੰ ਹੀ ਗੁਰੂ ਨੇ ਭਾਗ ਲਾਏ ਹੋਏ ਹਨ ਅਪਣੇ ਸੇਵਕਾਂ ਦੇ ਸਿਰ ਤੋਂ ਹੀ ਏਹ ਲੰਗਰ ਚਲ ਰਿਹਾ ਹੈ ਜੀ।'

ਅੰਗਰੇਜ਼ ਡੀ. ਸੀ. ਤੇ ਐਸ. ਪੀ. ਨੂੰ ਏਨੀ ਦਿਲਚਸਪੀ ਜਾਗੀ ਕਿ ਉਹ ਆਪ ਅਖੀਂ ਵੇਖਣ ਨੂੰ ਆ ਗਏ। ਉਨ੍ਹਾਂ ਵੇਖਿਆ ਭੁਖੇ ਤੇ ਤਿਹਾਕੜੇ ਮਾਰੇ ਲੋਕ ਰੱਜ ਰੱਜ ਅੰਨ ਖਾ ਪੰਗਤ ਚੋਂ ਉਠਦੇ ਸਨ-ਸਤਿਗੁਰੂ ਹਰੀ ਸਿੰਘ ਜੀ ਆਪ ਧਿਆਨ ਨਾਲ ਰੋਟੀ ਖਵਾ ਰਹੇ ਹਨ। ਡੀ. ਸੀ. ਨੇ ਸਤਿਗੁਰੂ ਜੀ ਨੂੰ ਪੁਛਿਆ—

"ਕਿਉਂ ਖੁਆਂਦੇ ਹੋ ਇਹਨਾਂ ਨੂੰ ਰੋਟੀ? ਤੇ ਕਿਵੇਂ ਖੁਆਂਦੇ ਹੋ ?"

"ਮੇਰੇ ਦੇਸ਼ ਦੇ ਹੀ ਇਹ ਭੁਖਣ ਭਾਣੇ ਲੋਕ, ਤੁਹਾਡੀ ਬਦ ਇੰਤਜ਼ਾਮੀ ਕਰਕੇ ਹੀ ਭਟਕਦੇ ਫਿਰਦੇ ਨੇ। ਇਹਨਾਂ ਨੂੰ ਲੰਗਰ ਛਕਾਣ ਦਾ ਅਕਾਲ ਪੁਰਖ ਦੀ ਸੇਵਾ ਵਰਗਾ ਮਹਾਤਮ ਹੈ। ਅਤੇ ਏਹ ਲੰਗਰ ਹੈ ਕਿਸ ਲਈ? ਭੁੱਖੇ ਤੇ ਨਿਆਸਰੇ ਲੋਕਾਂ ਵਾਸਤੇ ਹੀ ਕਿ ਰਜਿਆਂ ਤੇ ਹੈਂਕੜ ਬਾਜ਼ ਲੋਕਾਂ ਲਈ? ਰਸਤਾਂ ਅਕਾਲ ਪੁਰਖ ਭੇਜੀ ਜਾਂਦਾ ਹੈ ਤੇ ਛਕੀ ਵੀ ਓਸੇ ਦੀ ਖਲਕਤ ਜਾਂਦੀ ਹੈ।

## ਸ੍ਰੀ ਗੁਰੂ ਹਰੀ ਸਿੰਘ ਜੀ ਨੂੰ ਸਤਿਗੁਰੂ ਚੀਨੀ ਵਾਲੇ ਦਾ ਹੁਕਮ



'ਵਾਹੀ ਕਰੋ ਨਾ, ਮਾਲਾ ਫੇਰੋ, ਸੇਵਾ ਫ਼ਰਜ਼ ਨਿਭਾਓ, ਸਾਈਂ ਨਾਲ ਸਾਂਝ ਹੁਣ ਜੋੜੋ ਅਗਮ ਅਲਖ ਧਿਆਓ ।
'ਨਾਮ ਜਪੋ, ਜਪਵਾਓ ਹੋਰਾਂ, ਮਨ ਇਛਤ ਫਲ ਪਾਓ, ਜੋ ਕੁਝ ਆਵੇ ਵੰਡ ਵਰਤਕੇ ਖਾਓ ਅਤੇ ਖੁਆਓ ।
'ਸੁਣ ਹੁਣ ਪ੍ਰੀਤਮ ਦੀ ਇਹ ਆਗਿਆ, ਹਥ ਜੋੜ ਫਰਮਾਯਾ, ਸਿਰ ਮਥੇ ਤੇ ਹੁਕਮ ਆਪਦਾ ਰੋਮ ਰੋਮ ਹੋ ਗਾਯਾ ।

"ਤੁਸੀਂ ਤਾਂ ਉਜੜ ਜਾਓਗੇ, ਤੁਹਾਡੇ ਕੋਲ ਕੀ ਏ ?" ਸਾਹਬ ਨੂੰ ਸਤਿਗੁਰੂ ਜੀ ਦੇ ਬਚਨਾਂ ਵਿਚ ਕੋਈ ਵਜ਼ਨ ਨਾ ਜਾਪਿਆ।

"ਜਦੋਂ ਸਾਡੇ ਦਾਣੇ ਮੁਕ ਜਾਣਗੇ, ਅਸੀਂ ਵੀ ਜੁਲੀ ਜਪਾ ਚੁਕ ਇਹਨਾਂ ਦੇ ਪਿਛੇ ਹੋ ਤੁਰਾਂ ਗੇ। ਜਿਥੋਂ ਇਹਨਾਂ ਨੂੰ ਰੋਟੀ ਮਿਲੇਗੀ ਅਸੀਂ ਵੀ ਖਾ ਲਵਾਂਗੇ—ਪਰ ਕੋਲ ਹੁੰਦੇ ਇਹਨਾਂ ਨੂੰ ਭੁਖਿਆਂ ਨਹੀਂ ਤੋਰਿਆ ਜਾਂਦਾ।"

"ਤੁਹਾਡੀ ਭਾਵਨਾਂ ਤੇ ਮੈਂ ਬੜਾ ਸੰਤੁਸ਼ਟ ਹਾਂ।" ਸਾਹਬ ਪਸੀਜ ਗਿਆ—'ਬਾਰ ਨਵੀਂ ਆਬਾਦ ਹੋ ਰਹੀ ਹੈ। ਯੰਗ ਸਾਹਿਬ ਨੂੰ ਕਹਿਕੇ ਮੈਂ ਪਰ ਮੁਰੱਬੇ ਆਪ ਨੂੰ ਜਾਗੀਰ ਦਿੰਦਾ ਹਾਂ। ਆਪ ਪੁੰਨ ਅਰਥੀ ਦੇਸ਼ ਦੀ ਬੜੀ ਸੇਵਾ ਕਰ ਰਹੇ ਹੋ।'

"ਨਹੀਂ" ਸਤਿਗੁਰੂ ਹਰੀ ਸਿੰਘ ਜੀ ਨੇ ਮੁਸਕ੍ਰਾਂਦਿਆਂ ਉਤਰ ਦਿਤਾ—"ਸਾਨੂੰ ਤੁਹਾਡੇ ਮੁਰੱਬਿਆਂ ਦੀ ਲੋੜ ਨਹੀਂ।"

"ਜ਼ਰੂਰ ਮੰਨੋ ਮੇਰੀ ਗਲ, ਲੋਕੀਂ ਤਾਂ ਤਰਲੇ ਕਰ ਕਰ ਵੀ ਮੁਰੱਬੇ ਮੰਗਦੇ ਨੇ।" ਸਾਹਬ ਸਚੇ ਦਿਲੋਂ ਜ਼ੋਰ ਲਾ ਰਿਹਾ ਸੀ।

"ਸਾਹਿਬ ਬਹਾਦਰ," ਸਤਿਗੁਰੂ ਜੀ ਨੇ ਸੱਚੀ ਗੱਲ ਕਰ ਦੇਣੀ ਚਾਹੀ—"ਤੇਰਾ ਇਸ ਉਦਾਰਤਾ ਲਈ ਧਨਵਾਦ। ਪਰ ਤੇਰੇ ਪਾਸੋਂ ਮੁਰੱਬੇ ਲੈਣ ਦਾ ਮਤਲਬ ਏ ਕਿ ਏਹ ਦੇਸ਼ ਤੁਹਾਡਾ ਗੋਰਿਆਂ ਦਾ ਏ ਅਤੇ ਅਸੀਂ ਤੁਹਾਡੇ ਸੇਵਕ ਅਤੇ ਮੰਗਤੇ ਹਾਂ। ਨਹੀਂ ਏਹ ਗਲ ਨਹੀਂ। ਦੇਸ਼ ਵੀ ਸਾਡਾ ਹੈ ਤੇ ਮੁਰੱਬੇ ਵੀ ਸਾਡੇ ਹੀ ਹਨ — ਤੁਹਾਡੇ ਪਾਸੋਂ ਲੈਣ ਦਾ ਸੁਆਲ ਹੀ ਨਹੀਂ ਉਠਦਾ।"

"ਫਿਰ ਲੋਕ ਕਿਉਂ ਮੁਰਬੇ ਮੰਗਦੇ ਨੇ ?" ਡੀ. ਸੀ. ਖਿਝ ਗਿਆ।

"ਕਮਲੇ ਨੇ ! ਦੁਖੀ ਹੋਣਗੇ, ਇਕ ਦਿਨ ਆਵੇ ਗਾ ਕਿ ਪਛਤਾਣ ਗੇ।"

ਸਾਹਬ ਸੁਣਕੇ ਤੁਰ ਗਿਆ।

ਅਤੇ ਅਜੇ ਕਾਲ--ਮਾਰੇ ਲੋਕਾਂ ਦੀਆਂ ਹੇੜਾਂ ਰੁਕੀਆਂ ਨਹੀਂ ਸਨ ਕਿ ਮਹੰਤ ਗੁਰਦਿਤ ਸਿੰਘ ਜੀ ਵਰਗੇ ਕਿਸੇ ਪ੍ਰਬੰਧਕ ਨੇ ਆਣ ਅਰਜ਼ ਕੀਤੀ-- ਦੀਨ ਦਿਆਲ, ਹੁਣ ਕੀ ਬਣੇਗਾ, ਮਸਾਂ ਇਕੋ ਇਕ ਬੁਖਾਰੀ ਕਣਕ ਦੀ ਤੇ ਇਕੋ ਠੇਕੀ ਮਕੀ ਦੇ ਦਾਣਿਆਂ ਦੀ ਰਹਿ ਗਈ ਏ ਤੇ ਲੰਗਰ ਛਕਣ ਵਾਲਿਆਂ ਵਿਚ ਅਜੇ ਕੋਈ ਕਮੀ ਨਹੀਂ ਆਉਂਦੀ ਜਾਪਦੀ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਮੂਰਤੀ ਅੰਦਰ ਵਸਾਕੇ ਸਤਿਗੁਰੂ ਜੀ ਪਊਦੇ ਪਾਈ ਠੇਕੀ ਕੋਲ ਗਏ ਤੇ ਚਰਨ ਲਾਕੇ ਫਰਮਾਇਓ ਨੇ— ਅਜੇ ਬਹੁਤ ਦਾਣੇ ਨੇ। ਫ਼ਿਕਰ ਨਾ ਕਰੋ, ਮੁਕਦੇ ਨਹੀਂ। ਮੱਕੀ ਤੇ ਮੋਠਾਂ ਦੀ ਖਿਚੜੀ ਬਣਾ ਬਣਾ ਕੇ ਛਕਾਈ ਜਾਓ।

ਅਤੇ ਜਦੋਂ ਕਾਲ—ਪੀੜਤ ਲੋਕਾਂ ਦੀ ਆਵਾ ਜਾਈ ਘਟ ਗਈ ਤੇ ਨਵੀਂ ਫ਼ਸਲ ਦੇ ਦਾਣੇ ਆ ਗਏ ਤਾਂ ਓਸੇ ਠੇਕੀ ਚੋਂ ਬਾਕੀ ਬਚੇ ਦਾਣੇ ਕਢ ਕੇ ਮੰਡੀ ਵਿਚ ਵੇਚੇ ਗਏ।

## ਹੋਰ ਜਾਣਕਾਰੀ:

ਭਾਵੇਂ ਹੋਰ ਵੀ ਅਨੇਕਾਂ ਲਾਂਗਰੀ ਲੰਗਰ ਦੀ ਸੇਵਾ ਕਰਦੇ ਰਹੇ। ਪਰ ਗੁਰੂ ਹਰੀ ਸਿੰਘ ਜੀ ਦੇ ਸਮੇਂ ਪ੍ਰਸਿਧ ਲਾਂਗਰੀ ਸੰਤ ਵਸਾਵਾ ਸਿੰਘ ਜੀ, ਭਾਈ ਰਾਘੋ ਸਿੰਘ ਜੀ, ਬਾਬਾ ਕੰਧਾਰਾ ਸਿੰਘ ਜੀ ਅਤੇ ਸੰਤ ਹਰਨਾਮ ਸਿੰਘ ਜੀ ਸਨ।

ਸਿਆਲ ਵਿਚ ਸਰੋਂ ਦਾ ਸਾਗ ਨਿਤ ਰਿਝਦਾ। ਸਵੇਰੇ ਦਾਲ ਤੇ ਰਾਤ ਨੂੰ ਸਾਗ ਬਣਦਾ। ਗਰਮੀਆਂ ਵਿਚ ਮਹਾਂ ਦੀ ਦਾਲ ਜਾਂ ਛੋਲਿਆਂ ਦੀ ਦਾਲ ਆਮ ਕਰਕੇ ਬਣਦੀ। ਬਾਬਾ ਸਰਮੁਖ ਸਿੰਘ ਜੀ ਪ੍ਰਸਾਦੇ ਤਿਆਰ ਕਰਦੇ। ਪਰਸਾਦੇ ਮੋਟੇ, ਫੁਲੇ, ਚੌੜੇ ਅਤੇ ਖ਼ੂਬ ਪਕੇ ਹੋਏ ਹੁੰਦੇ। ਦਾਲਾ ਅਜੇਹਾ ਗਰਗਰਾ ਹੁੰਦਾ ਕਿ ਪ੍ਰਸ਼ਾਦੇ ਉਤੇ ਧਰ ਕੇ ਛਕਿਆਂ ਡੁਲ੍ਹਦਾ ਨਾ।

ਉਹਨੀਂ ਦਿਨੀਂ ਸ੍ਰੀ ਭੈਣੀ ਸਾਹਿਬ ਵਿਚ ਰਹਿਣ ਵਾਲੇ ਦੋ ਤਰਾਂ ਦੇ ਸਰੀਰ ਸਨ। ਇਕ ਜਿਹੜੇ ਦੋ ਵੇਲੇ ਪ੍ਰਸ਼ਾਦਾ ਛਕਦੇ, ਦੂਜੇ, ਜਿਹੜੇ ਅਠੀਂ ਪਹਿਰੀਂ ਲੰਗਰ ਛਕਦੇ।

ਸ੍ਰੀ ਮਾਤਾ ਜੀਉਣ ਕੋਰ ਜੀ ਦੋਇ ਵੇਲੇ ਘਿਓ ਦਾ ਬਰਤਨ ਕੋਲ ਰਖਕੇ ਬੈਠ ਜਾਂਦੇ। ਛਕਣ ਵਾਲੇ ਸਜਣ ਆ ਆ ਕੇ ਮਾਤਾ ਜੀ ਤੋਂ ਇਕ ਇਕ ਪਲੀ ਘਿਓ ਦੀ ਲਈ ਜਾਂਦੇ—ਪਰ ਅਠ–ਪਹਿਰਿਆਂ ਦੇ ਲੰਗਰ ਸਮੇ ਮਾਤਾ ਜੀ ਘਿਓ ਨਾਲ ਲੈ ਕੇ ਆਪ ਆਉਂਦੇ ਤੇ ਹਰੇਕ ਨੂੰ ਪਲੀ ਪਲੀ ਪਾ ਦਿੰਦੇ । ਜੋ ਵੀ ਲੰਗਰ ਵਿਚ ਪ੍ਰਸ਼ਾਦਾ ਛਕ ਰਿਹਾ ਹੁੰਦਾ, ਘਿਉ ਦੀ ਪਲੀ ਦਾ ਅਧਿਕਾਰੀ ਹੁੰਦਾ।

ਘਿਉ ਆਮ ਕਰਕੇ ਬੇਟ ਦੇ ਇਲਾਕੇ ਵਿਚੋਂ ਹੀ ਮੰਗਵਾਇਆ ਜਾਂਦਾ।

ਮਾਤਾ ਜੀ ਵਲੋਂ ਸਾਰਾ ਦਿਨ ਹੀ ਖੰਡ (ਜੋ ਥੋਕ ਭਾ ਵਿਚ ਧਾ ਮ ਪੁਰ ਤੋਂ ਮੰਗਵਾਈ ਜਾਂਦੀ) ਘਿਉ, ਦੁਧ, ਬਾਦਾਮ, ਸਰਦਾਈ, ਸਾਬਣ ਤੇ ਤੇਲ ਲੋੜਵੰਦਾਂ ਲਈ ਹਾਜ਼ਰ ਰਹਿੰਦਾ।

ਮਾਤਾ ਜੀ ਸ੍ਰੀ ਭੈਣੀ ਸਾਹਿਬ ਵਿਚ ਸੇਵਾ ਕਰਨ ਵਾਲਿਆਂ ਵੱਲ ਉਚੇਚਾ ਧਿਆਨ ਰਖਦੇ। ਜੇ ਕੋਈ ਲਾਂਗਰੀ, ਘੋੜਿਆਂ ਵਾਲਾ, ਗਡਿਆਂ ਵਾਲਾ ਜਾਂ ਪਸ਼ੂਆਂ ਦਾ ਸੇਵਕ ਕਿਸੇ ਡੰਗ ਪ੍ਰਸ਼ਾਦ ਛਕਣ ਨਹੀਂ ਆਇਆ ਤਾਂ ਉਸ ਦਾ ਜਾ ਕੇ ਪਤਾ ਕਰਨਾ ਕਿ ਉਹ ਕਿਉਂ ਲੰਗਰ ਛਕਣ ਨਹੀਂ ਆਇਆ। ਸੱਚੀ ਗੱਲ ਏਹ ਹੈ ਕਿ ਉਸ ਸਮੇ ਕੋਈ ਅਪੁਛਿਆ ਸੇਵਕ ਨਹੀਂ ਸੀ।

## ਅੱਜ ਵੀ ਓਹੋ ਲੰਗਰ ਗੁਰੂ ਕਾ:

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਸਭ ਕਠਨਾ-ਈਆਂ ਤੇ ਕਾਬੂ ਪਾ ਕੇ ਲੰਗਰ ਨੂੰ ਇਕ ਰਸ ਚਾਲੂ ਰਖਿਆ ਤੇ ਏਹ ਗੁਰੂ ਕੇ ਲੰਗਰ ਨੂੰ ਹੀ ਮਹਾਨਤਾ ਹਾਸਲ ਹੈ ਕਿ ਕੋਈ ਜਦੋਂ ਵੀ ਜਾਏ ਉਸਨੂੰ ਪ੍ਰਸ਼ਾਦਾ ਮਿਲ ਸਕਦਾ ਹੈ, ਬਿਨਾਂ ਉਸਦੇ ਧਰਮ, ਜਾਤੀ ਤੇ ਸਮਾਜਿਕ ਸਥਾਨ ਨੂੰ ਮੁਖ ਰਖਿਆਂ।

ਗੁਰੂ ਕੇ ਲੰਗਰ ਦੀ ਕਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇ ਤੋਂ ਵੀ ਵਧੇਰੇ ਚਲਦੀ ਰਹੀ। ਆਪ ਜੀ ਨੇ ਆਪਣੇ ਮਹਾਨ ਪ੍ਰਤਾਪ ਨਾਲ ਇਕ ਦੀ ਥਾਂ ਦੋ ਲੰਗਰ ਜਾਰੀ ਕਰ ਦਿਤੇ। ਇਕ ਸ੍ਰੀ ਭੈਣੀ ਸਾਹਿਬ (ਜੋ ਪਹਿਲਾਂ ਤੋਂ ਹੀ ਜਾਰੀ ਸੀ) ਦੂਜਾ ਸ੍ਰੀ ਜੀਵਨ ਨਗਰ। ਜਿਸ ਇਲਾਕੇ ਵਿਚੋਂ ਕਾਲ ਪੈਦਾ ਹੋਇਆ ਕਰਦਾ ਸੀ, ਓਥੇ ਲੰਗਰ ਚਲਾਕੇ ਸੰਨ ੧੯੪੭ ਦੇ ਹਿੰਦ—ਪਾਕ ਵੰਡਾਰੇ ਸਮੇ ਹਜ਼ਾਰਾਂ ਸ਼ਰਣਾਰਥੀਆਂ ਨੂੰ ਪਨਾਹ ਦਿਤੀ। ਅਤੇ ਏਸ ਲੰਗਰ ਦੇ ਆਸਰੇ, ਲਗਾਤਾਰ ੬ ਮਹੀਨੇ ਤੋਂ ਇਕ ਸਾਲ ਤਕ ਸੱਤ ਹਜ਼ਾਰ ਤੋਂ ਵਧ ਲੋਕਾਂ ਨੇ ਉਦਰ ਪੂਰਣਾ ਕੀਤੀ।

ਅਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਦ੍ਰਿਸ਼ਟੀ ਹੇਠ ਏਹ ਦੋਵੇਂ ਗੁਰੂ ਕੇ ਲੰਗਰ ਖੁਸ਼-ਖ਼ੂਬੀ ਚਲ ਰਹੇ ਹਨ ਅਤੇ ਇਨਾਂ ਲੰਗਰਾਂ ਵਿਚ ਅਨੇਕਾਂ ਵਾਰ ਹਜ਼ਾਰਾਂ ਲਖਾਂ ਲੋਕਾਂ ਨੂੰ ਡਾਲਡੇ ਦੇ ਜੁਗ ਵਿਚ ਵੀ ਦੇਸੀ ਘਿਉ ਦੇ ਕੜਾਹ ਪ੍ਰਸ਼ਾਦ ਦੇ ਗਫੇ, ਲੱਡੂ, ਜਲੇਬੀਆਂ ਅਤੇ ਬੂੰਦੀ ਨਾਲ ਰਜਾ-ਇਆ ਜਾਂਦਾ ਹੈ।

ਇਸ ਤਰਾਂ ਜਿਸ ਪਰੰਪਰਾ ਦਾ ਅਰੰਭ ਸਤਿਗੁਰੂ ਨਾਨਕ ਦੇਵ ਜੀ ਦੀ ਪ੍ਰੇਰਨਾ ਨਾਲ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕੀਤਾ, ਗੁਰੂ ਘਰ ਦੀ ਓਹੋ ਮਰਿਆਦਾ ਤੇ ਓਹੋ ਲੰਗਰ ਅਜ ਦੇ ਸਖਤ ਮਹਿੰਗੇਜੁਗ ਵਿਚ ਵੀ ਬੜੀ ਸ਼ਾਨ ਨਾਲ ਚਲਾਏ ਜਾ ਰਹੇ ਹਨ। ਸਤਿਗੁਰੂ ਦੀ ਹੋਂਦ ਲੰਗਰ ਦੀ–ਮਹਾਨਤਾ ਤੇ ਇਕ ਰਸਤਾ ਨਾਲ ਜੁੜੀ ਹੋਈ ਜਾਪਦੀ ਹੈ।

ਜਦੋਂ ੧) ਦੀ ੧॥ ਮਣ ਤਕ ਕਣਕ ਮਿਲ ਜਾਂਦੀ ਸੀ ਓਦੋਂ ਵੀ ਗੁਰੂ ਕਾ ਲੰਗਰ ਜਨਤਾ ਦੀ ਸੇਵਾ ਕਰਦਾ ਰਿਹਾ ਤੇ ਜਦੋਂ ੨੦)—੨੫) ਮਣ ਤਕ ਕਣਕ ਪਹੁੰਚ ਗਈ ਹੈ ਤਾਂਵੀ ਏਹ ਲੰਗਰ ਸਦਾ ਵਾਂਗ ਆਪਣੀ ਸੇਵਾ ਲੋੜਵੰਦਾਂ ਲਈ ਅਰਪਣ ਕਰ ਰਿਹਾ ਹੈ। ਧੰਨ ਗੁਰੂ ! ਤੇ ਧੰਨ ਗੁਰੂ ਕਾ ਲੰਗਰ !!

ਪ. ਸ. ਕ.

# ਗੁਰੂ ਹਰੀ ਸਿੰਘ ਜੀ

[ਸੰਤ ਤਰਨ ਸਿੰਘ ਜੀ ਵਹਿਮੀ ਸ੍ਰੀ ਰਾਮਪੁਰ

ਸੰਤ ਬਾਬੇ ਸੰਤੋਖ ਸਿੰਘ ਜੀ ਦਾ ਲਿਖਿਆ ਪੁਸਤਕ ( ਜੋ ਹਥ ਲਿਖਿਤ ਹੀ ਏ) ਵਿਚ ਬੈਂਕੇ ਮਸਤ ( ਗੁਰੂ ਬਾਲਕ ਸਿੰਘ ਜੀ ਦਾ ਸੇਵਕ) ਦੀ ਜਬਾਨੀ ਭੀ ਇਹ ਪ੍ਰਸੰਗ ਇਸੇ ਤਰ੍ਹਾਂ ਦਾ ਹੀ ਲਿਖਿਆ ਏ ਤੇ ਸੰਤ ਨਿਧਾਨ ਸਿੰਘ ਜੀ ਆਲਿਮ ਹੋਰਾਂ ਵਲੋਂ ਭੀ ਸੰਤ ਅੰਕ ਸਤਿਜੁਗ ੧੯੯੬ ਸੰਮਤ ਬਿਕਰਮੀ ੯ ਚੇਤਰ ਤੇ ਭੀ ਇਸ ਤਰ੍ਹਾਂ ਲਿਖਿਆ ਏ :

(ਨਾਮਧਾਰੀ ਪੰਥ ਦੇ ਬਾਲਮੀਕ ਸ੍ਰੀ ਮਾਨ ਬਾਬਾ ਬੈਂਕਾ ਜੀ ਲਬਾ ਲਬ) ਇਹ ਅਲਮਸਤ ਹਜਰੋਂ ਤੋਂ ੯ ਮੀਲ ਦੀ ਵਿਥ ਤੇ ਪਿੰਡ ਮਲਾਹ ਦੇ ਜੰਮ ਸੀ ਤੇ ਗੁਰੂ ਬਾਲਕ ਸਿੰਘ ਜੀ ਦੀ ਸਰਨ ਆ ਸਬਦ ਗੁਰ ਮੰਤ੍ਰ ਲੈਂਦਾ ਹੀ ਮਸਤ ਹੋ ਲਬਾਲਬ ਲਬਾਲਬ ਬੋਲਾ ਕਰਨ ਲਗ ਪਿਆ ਸੀ। ਜਿਸ ਦਾ ਅਰਥ ਏ ਉਹ ਕਰਤਾ, ਸਭ ਵਿਚ ਭਰਪੂਰ ਏ, ਭਰਪੂਰ ਏ। ਜਿਵੇਂ ਮਨਸੂਰ ਮੁਰਸ਼ਦ ਨੂੰ ਮਿਲ ਪ੍ਰੇਮ ਪਿਆਲਾ ਪੀਂਦਿਆਂ ਹੀ ਐਨਲਹੱਕ ਐਨਲਹੱਕ ਕਹਿਣ ਲਗ ਪਿਆ ਸੀ। ਇਹ ਮਸ਼ਤ ਬੈਂਕਾ ਕਦੀ ਕਦੀ ਮੌਜ ਵਿਚ ਆ ਅਪਣੀ ਚਾਦਰ ਵਿਛਾ ਜਾਂ ਕਦੇ ਤਿੰਨ ਆਸਣ ਵਿਛਾ ਕਹਿੰਦਾ 'ਆਉ ਬਾਬਾ ਬਾਲਕ ਸਿੰਘ ਜੀ ਬੈਠੋ, ਆਓ ਬਾਬਾ ਰਾਮ ਸਿੰਘ ਜੀ ਬੈਠੋ, ਆਓ ਬਾਬਾ ਬੁਧ ਸਿੰਘ ਜੀ ਬੈਠੋ,' ਵੇਖਣ ਤੇ ਸੁਨਣ ਵਾਲੇ ਅਸਚਰਜ ਭੀ ਹੁੰਦੇ ਤੇ ਬੜਾ ਧਿਆਨ ਭੀ ਨਾ ਦੇਂਦੇ। ਇਹ ਸਮਾਂ ਉਹ ਸੀ ਜਦ ਅਜੇ ਸਤਿਗੁਰੂ ਰਾਮ ਸਿੰਘ ਜੀ ਭੀ ਗੁਰੂ ਬਾਲਕ ਸਿੰਘ ਜੀ ਨੂੰ ਨਹੀਂ ਮਿਲੇ ਸੀ।

ਆਲਿਮ ਜੀ ਨੇ ਸਾਰਾ ਲੇਖ ਸੰਤ ਅੰਕ ਦੇ ੧੭ ਪੰਨੇ ਤੋਂ ਲੈ ਕੇ ੧੯ ਪੰਨੇ ਤਕ ਦਿਤਾ ਹੈ। ਤੇ ਅੰਤ ਮੇਰਾ ਇਕ ਕਬਿਤ 'ਲਬਾਲਬ' ਉਪਰ ਲਿਖ ਦਿਤੇ ਜੋ ਇਕ ਗੁਰੂ ਹਰੀ ਸਿੰਘ ਜੀ ਬਾਬਤ ਲਿਖੀ ਕਵਿਤਾ ਵਿਚੋਂ ਏ :

ਬਾਲਕ ਮ੍ਰਿਗਿੰਦ ਜੂ ਗੋਬਿੰਦ ਨਾਮ ਸਾਰ ਜਪ,
ਤਪ ਕਰ ਤੇਜ ਕੀਨੀ ਸਬਦ ਕਟਾਰ ਜਬ।
ਏਕ ਬੈਂਕੇ ਸੇਵਕ ਪੈ ਜੌਹਰ ਅਜਮਾਵਨੇ ਕੋ,
ਸਬਦ ਕਟਾਰ ਕੇਰਾ ਕੀਨਾ ਉਨ ਵਾਰ ਤਬ।
ਲਾਗਤ ਸੋਂ ਲਬਾਬਲ ਲਬਾਲਬ ਕਹਿਣੇ ਲਗਾ,

ਕਥੀ ਖ਼ੂਬ ਕੂਦ ਕਹੇ ਅੰਬਰ ਖਿਲਾਰ ਵਬ।
ਏਠੋ ਬਾਬਾ ਬਾਲਕ ਸਿੰਘ, ਬੈਠੋ ਬਾਬਾ ਰਾਮ ਸਿੰਘ,
ਏਠੋ ਬਾਬਾ ਬੁਧ ਸਿੰਘ, ਈਹਾਂ ਸਰਕਾਰ ਅਬ।

ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਭੈਣੀ ਸਾਹਿਬ ਜਿਲਾ ਲੁਧਿਆਣੇ ਵਿਚ ਬਾਬਾ ਜਸਾ ਸਿੰਘ ਤੇ ਮਾਤਾ ਸਦਾ ਕੌਰ ਜੀ ਦੇ ਘਰ ੧੮੭੨ ਬਿਕਰਮੀ ਮਾਘ ਸੁਦੀ ਪੰਚਮੀ ਬਸੰਤ ਦੇ ਦਿਨ ਗੁਰਵਾਰ ਹੋਇਆ ਅਤੇ ਸੁਭਾਗ ਜੋੜੇ ਦੇ ਪਾਵਨ ਗ੍ਰਿਹਿ ਗੁਰ ਹਰੀ ਸਿੰਘ ਜੀ ਦਾ ਪ੍ਰਕਾਸ਼ ੧੮੭੬ ਬਿਕਰਮੀ ਅਸੂ ਦੇ ਤੇਜੇ ਨਰਾਤੇ ਬੁਧਵਾਰ ਨੂੰ ਹੋਇਆ ਤੇ ਮਾਪਿਆਂ ਨਾਮ ਬੁਧ ਸਿੰਘ ਰਖਿਆ।

ਸਤਿਗੁਰੂ ਰਾਮ ਸਿੰਘ ਜੀ ਤੇ ਗੁਰੂ ਹਰੀ ਸਿੰਘ ਜੀ ਦੀਆਂ ਦੋ ਭੈਣਾਂ ਮਾਨੋਂ ਤੇ ਰੂਪਾਂ ਭੀ ਸਨ। ਭਾਈ ਸੰਤੋਖ ਸਿੰਘ ਜੀ ਦੀ ਲਿਖੀ ਪੁਸਤਕ ਅਨੁਸਾਰ ਸਤਿਗੁਰੂ ਰਾਮ ਸਿੰਘ ਜੀ ਦਾ ਵਿਆਹ ਧਰੌੜੀ ਜੱਸਾਂ ਜੀ ਨਾਲ ਤੇ ਬੁਧ ਸਿੰਘ ਜੀ ਦਾ ਮਾਦਪੁਰ ਸਾਹਿਬੋ ਜੀ ਨਾਲ ਹੋਇਆ।

ਸਤਿਗੁਰੂ ਰਾਮ ਸਿੰਘ ਜੀ ਦੀਆਂ ਦੋ ਬੀਬੀਆਂ ਦਇਆ ਕੌਰ ਤੇ ਬੀਬੀ ਨੰਦਾਂ ਜੀ ਹੋਈਆਂ ਤੇ ਗੁਰੂ ਗੁਰੂ ਹਰੀ ਸਿੰਘ ਜੀ ਦੀਆਂ ਭਾਗੋ ਤੇ ਮਤਾਬੋ।

ਸਤਿਗੁਰੂ ਰਾਮ ਸਿੰਘ ਜੀ ੧੯੧੮ ਸੰਮਤ ਵਿਚ ਹਰਦੁਆਰ ਸੰਗਤਾਂ ਸਮੇਤ ਦਰਸ਼ਨ ਦਿਤੇ ਤਦੋਂ ਆਪ ਦੇ ਭਾਈ ਭਾਈ ਬੁਧ ਸਿੰਘ ਜੀ ਭੀ ਸਾਥ ਸੀ। ਅਨੇਕ ਕੌਤਕ ਕਰਦਿਆਂ ਆਪ ਨੇ ਇਕ ਦਿਨ ਇਕ ਬਿਆਰ ਦੀ ਗੇਲੀ ਨੂੰ ਅੱਗ ਲਾ ਇਕ ਬੰਨੇ ਆਪ ਚੁਕੀ ਦੂਜੇ ਬੰਨੇ ਸਾਧ ਸੰਗਤ ਨੂੰ ਲਾਇਆ। ਪਰ ਨ ਚੁਕੀ ਜਾਣ ਤੇ ਭਾਈ ਬੁਧ ਸਿੰਘ ਜੀ ਨੂੰ ਆਪ ਨੇ ਸਦ ਸੰਗਤ ਵਾਲੇ ਬੰਨੇ ਲਾ ਕਿਹਾ ਇਹ ਕੰਮ ਤੇਰਾ ਤੇ ਮੇਰਾ ਹੀ ਹੈ। ਦੋਨਾਂ ਭਰਾਵਾਂ ਨੇ ਗੇਲੀ ਗੰਗਾ ਵਿਚ ਚੁਕ ਵਗਾਈ।

੧੯੨੫ ਬਿਕਰਮੀ ਵਿਚ ਇਕ ਦਿਨ ਸਤਿਗੁਰੂ ਰਾਮ ਸਿੰਘ ਜੀ ਨੇ ਭੈਣੀ ਸਾਹਿਬ ਆਪਣੇ ਜੇਹੇ ਹੀ ਬਸਤ੍ਰ ਸਜਵਾ ਭਾਈ ਬੁਧ ਸਿੰਘ ਜੀ ਨੂੰ ਆਪਣੇ ਆਸਣ ਤੇ ਸਾਥ ਬਹਾਕੇ ਸੰਗਤ ਨੂੰ ਕਿਹਾ—ਦੇਖੋ ਮੇਰੇ ਤੇ ਇਹਦੇ ਵਿਚ ਕੁਝ ਫਰਕ ਏ ? (ਅਰਥਾਤ) 'ਦੋਨੋ ਭਈਆ ਏਕ ਸਰੂਪ ਕਰ ਭਾਸੇ। ਸਤਿਗੁਰੂ ਆਪ ਮੁਖਹੁ ਪ੍ਰਗਾਸੇ। ਦਸਮੇਸ ਗੁਰੂ ਜੀ ਦਾ ਵਾਕ ਵਡ ਤੀਰਥ ਵਾਲੀ ਸਾਖੀ ਵਾਲਾ ਪਰਤੱਖ ਮੂਰਤੀ ਮਾਨ ਹੋਇਆ ਸੰਗਤ ਨੂੰ ਜਾਪਿਆ।

ਸਤਿਗੁਰੂ ਰਾਮ ਸਿੰਘ ਜੀ ਜਦ ੧੯੨੯ ਬਿਕਰਮੀ ੭ ਮਾਘ ਬਦੇਸ ਨੂੰ ਤੁਰੇ ਤਾਂ ਆਪ ਦੇ ਭਾਈ ਬੁਧ ਸਿੰਘ ਜੀ ਨੇ ਹਥ ਜੋੜ ਅਰਜ਼ ਕੀਤੀ—'ਈਹਾਂ ਤੁਮ ਸੁਹਾਵਤੇ ਹੈਂ ਦਾਸ ਦੋਸ ਚਾਇਲੇ।' ਅਰਥਾਤ ਮੈਂ ਸਭ ਦੋਸ਼ ਮੰਨ ਲੈਂਦਾ ਹਾਂ ਜੋ ਅੰਗਰੇਜ਼ ਆਪ ਤੇ ਲਾਂਦੇ ਹਨ। ਸੰਤ ਧਿਆਨ ਸਿੰਘ ਜੀ ਕਾਦਰਾ ਬਾਦੀ ਸ੍ਰੀ ਸਤਿਗੁਰੂ ਬਿਲਾਸ ਪਾਤਸ਼ਾਹੀ ਬਾਰਵੀਂ ਵਿਚ ਲਿਖਦੇ ਹਨ:

'ਮਾਹਰਾਜ ਛੋਟੇ ਤਬ ਕਹੇ। ਦਾਸ ਪ੍ਰਭੂ ਜੀ ਹਾਜਰ ਅਹੇ।' ਤਾਂ ਸਤਿਗੁਰੂ ਜੀ

ਬੋਲੇ ਤੁਮ ਪੀਛੇ ਸਭ ਸਾਰਾ।
ਈਹਾਂ ਰਾਖੋ ਭਲੀ ਪ੍ਰਕਾਰਾ।
ਕਰੀਓ ਭਜਨ ਕਰਾਵੋ ਔਰਨ।
ਬਿਨਾ ਨਾਮ ਕਾਹੂ ਕੋਊ ਠੌਰ ਨ।
ਸਾਰ ਸੰਮਾਲ ਰਖੋ ਸਭ ਸੰਗਤ।
ਇਤ ਦਰ ਕੀ ਹੋਵੇ ਲਖ ਪੰਗਤ।

ਜੇ ਬੁਧ ਸਿੰਘ ਜੀ ਬਿਪਤ ਪਈ ਦੇਖ ਡੋਲਨ ਵਾਲਾ ਸੁਭਾ ਜਨਾਇਆ। ਤਾਂ ਸਤਿਗੁਰੂ ਜੀ ਧਰਵਾਸ ਦੇਂਦਿਆਂ ਕਿਹਾ:

ਤੁਮ ਨਿਰਭੈ ਬੈਠੋ ਬਿਨ ਗਮਾਂ।
ਬੀਚ ਭਜਨ ਕਾਟੋ ਕੁਛ ਸਮਾਂ।
ਬਾਣੀ ਆਖੰਡ ਕਰਾਵੋ ਪਾਠ।
ਸਦ ਅਟਲਾ ਸਾਚੇ ਕੋ ਠਾਟ।

(ਅਰਥਾਤ) ਕਿ ਤੁਸੀਂ ਕੁਛ ਚਿਰ ਨਿਰਭੈ ਤੇ ਬੇ-ਗੰਮ ਹੋਕੇ ਭਜਨ ਬੰਦਗੀ ਕਰੋ ਤੇ ਪਾਠ ਕਰਾਵੋ। ਜੋ ਅਟਲ ਸਚੇ ਗੁਰੂ ਦਾ ਨੇਮ ਹੈ ਕਿ ਔਕੜ

ਬਾਦ ਮੋੜਾ ਪੈ ਸੁਖ ਹੁੰਦਾ ਹੈ। ਆਪ ਨੂੰ ਤੇ ਸਾਧ ਸੰਗਤ ਨੂੰ ਸੁਖ ਹੋ ਜਾਵੇਗਾ।

ਸਮੇਤ ਸੂਬਿਆਂ ਅਲਾਹਬਾਦ ਪੁਜਣ ਤੇ ਸਤਿਗੁਰੂ ਜੀ ਨੂੰ ਗੋਰੇ ਪੁਛਿਆ—ਪਿਛੇ ਆਪਦੇ ਡੇਰੇ ਦੀ ਸੰਭਾਲ ਕਿਸੇਦੇ ਹਥ ਸੌਂਪੀ ਜਾਏ ਤਾਂ ਸਤਿਗੁਰੂ ਜੀ ਸਭ ਸੂਬਿਆਂ ਨਾਲ ਸਲਾਹ ਮੇਲ ਆਪਣੇ ਭਾਈ ਬੁਧ ਸਿੰਘ ਜੀ ਜੋਗ ਹੀ ਭੈਣੀ ਸਾਹਿਬ ਦੇ ਡੇਰੇ ਤੇ ਪੰਥ ਦੀ ਸੌਂਪਣਾ ਕਹੀ ਜੋ ਓਸੇ ਤਰਾਂ ਭੈਣੀ ਸਾਹਿਬ ਆ ਗੋਰੇ ਵਲੋਂ ਸੌਂਪੀ ਗਈ।

ਤਿੰਨ ਸਾਲ ਕੋਈ ਪਤਾ ਕਿਸੇ ਨੂੰ ਨਾ ਲਗਾ ਕਿ ਸਤਿਗੁਰੂ ਜੀ ਹੁਣ ਕਿਥੇ ਹਨ। ਗੁਰੂ ਹਰੀ ਸਿੰਘ ਜੀ ਵਲੋਂ ਟਾਜਕਾਜੀ ਕੰਮਾਂ ਲਈ ਡੇਰੇ ਭੈਣੀ ਸਾਹਿਬ ਵਲੋਂ ਸੰਤ ਦਰਬਾਰਾ ਸਿੰਘ ਜੀ ਰਾਇ ਪੁਰ ਦੇ ਗਰੇਵਾਲ ਸਰਦਾਰ ਬਾਰਬਟਨ ਦੇ ਬੰਗਲੇ ਗਏ ਜੋ ਲੁਧਿਆਣੇ ਪੁਲਿਸ ਦਾ ਵਡਾ ਅਫਸਰ ਸੀ। ਉਸਦੇ ਪੁਛਣ ਤੇ ਕਿ ਤੂੰ ਕੂਕਾ ਹੈਂ ਤੇ ਬਾਬੇ ਰਾਮ ਸਿੰਘ ਨੂੰ ਜਾਣਦੈਂ ਹੁਣ ਕਿਥੇ ਹਨ। ਤਾਂ ਦਰਬਾਰਾ ਸਿੰਘ ਜੀ ਸਤਿਗੁਰੂ ਜੀ ਦਾ ਨਾਮ ਸੁਣਦੇ ਹਿਰਦੇ ਵਿਚ ਧਿਆਨ ਧਰ ਫੁਟ ਫੁਟ ਭੁਬਾਂ ਮਾਰ ਰੋਣ ਲਗ ਪੈ। ਜਿਸਨੂੰ ਵੇਖਕੇ ਬਾਰ ਬਟਨ ਦੀ ਮੇਮ ਨੂੰ ਤਰਸ ਆਇਆ। ਤੇ ਉਸਨੇ ਸਤਿਗੁਰੂ ਰਾਮ ਸਿੰਘ ਜੀ ਦਾ ਪਤਾ ਦਸਿਆ।

ਬਰਮਾਂ ਦੇਸ ਅੰਗਰੇਜ਼ ਦੀ ਰਾਜਧਾਨੀ ਪ੍ਰਸਿਧ।
ਸ਼ਹਿਰ ਉਹ ਰੰਗੂਨ ਹੈ, ਕਲਕਤੇ ਤੋਂ ਸਿਧ।
ਅਠ ਦਿਨ ਅਠ ਰਾਤ ਵਿਚ ਪੁਜੇ ਜਾਏ ਜਹਾਜ।
ਰਖੇ ਨੇ ਅੰਗਰੇਜ਼ ਨੇ, ਉਸ ਥਾਂ ਤੇ ਮਹਾਰਾਜ।
ਜਿਸ ਬੰਗਲੇ ਵਿਚ ਰਿਹਾ ਸੀ,ਦਿਲੀ ਦਾ ਬਾਦਸ਼ਾਹ।
ਰਖੇ ਨੇ ਓਸੇ ਵਿਚ ਹੀ, ਤੁਸਾਂ ਦੇ ਪਾਤਸ਼ਾਹ।
ਜਾਵੋ ਕਰੋ ਦੀਦਾਰ ਜਾ, ਜਾਣਾਂ ਨਾਲ ਖਿਆਲ।
ਬਦਨਾਂ ਨ ਫਸ ਜਾਵਣਾਂ ਕਿਸੇ ਦੀ ਵਿਦ ਚਾਲ।
ਕੂਕਿਆਂ ਦਾ ਇਹ ਵੇਸ ਭੇਸ, ਦੇਣਾਂ ਸਭ ਉਤਾਰ।
ਨਾਲ ਸਿਆਣਪ ਜਾ ਕਰੋ ਮੁਰਸ਼ਦ ਦਾ ਦੀਦਾਰ।
ਬਘੀ ਤੇ ਅਸਵਾਰ ਹੋ, ਪੰਜ ਵਜੇ ਨਿਤ ਸ਼ਾਮ।
ਓਹ ਹਨ ਸੈਰ ਤੇ ਜਾਂਵਦੇ, ਫਿਰਦੇ ਤੁਰਦੇ ਆਮ।
ਪਹਿਰਾ ਬਹੁਤਾ ਸਖਤ ਹੈ, ਮਦਰਾਸੀ ਯੂਰਪੀਨ।
ਕਿਸੇ ਪੰਜਾਬੀ ਸਿਖ ਤੇ ਕਰਦੇ ਨਹੀਂ ਯਕੀਨ।
ਤੁਰਦੇ ਫਿਰਦੇ ਕਰ ਲਿਉ ਨਾਲ ਸਹਿਜ ਦੇ ਬਾਤ।
ਤੁਰਨਾਂ ਨੀਵੀਂ ਨਜ਼ਰ ਕਰ ਉਤ੍ਹਾਂ ਨ ਪਾਣੀ ਝਾਤ।
[ਮਾਲਵੇਂਦਰ ਪੰਨਾਂ ੪੩੮–੩੯

ਦਰਬਾਰਾ ਸਿੰਘ ਜੀ ਭੈਣੀ ਸਾਹਿਬ ਆਏ। ਗੁਰੂ ਹਰੀ ਸਿੰਘ ਜੀ ਨੂੰ ਸਭ ਸਤਿਗੁਰੂ ਜੀ ਦੀ ਬਾਬਤ ਪਤਾ ਲਗਾ ਤੇ ਰਸਤੇ ਦੀ ਤੇ ਜਗਾ ਦੀ ਤੇ ਮਿਲਨ ਦੀ ਗਲ ਦਸੀ। ਗੁਰੂ ਜੀ ਨੇ ਸਿਆਣਾ ਤੇ ਸਮਰਥ ਜਾਣ ਓਸੇ ਨੂੰ ਹੌਂਸਲਾ ਤੇ ਖਰਚ ਦੇ ਕੇ ਤੁਰਤ ਟੋਰਿਆ। ਦਰਬਾਰਾ ਸਿੰਘ ਜੀ ਰੰਗੂਨ ਪਹੁੰਚ ਗਏ।
'ਸੰਧਿਆ ਸਮਾ ਸੁਹਾਵਣਾਂ,ਬਘੀ ਸਾਜ ਸਮਾਜ।
ਸੈਰ ਕਰਨ ਲਈ ਨਿਕਲੇ, ਨਾਨ੍ਹੂੰ ਸਿੰਘ,'ਮਹਾਰਾਜ।
ਗੋਰਾ ਅਫਸਰ ਇਕ ਸੀ ਸਤਿਗੁਰ ਜੀ ਦਾ ਦਾਸ।
ਸਿਖਾਂ ਵਾਂਗਰ ਉਸਦਾ, ਪਕਾ ਸੀ ਵਿਸ਼ਵਾਸ।
ਨਾਲ ਤੁਰੇ ਸਰਦਾਰ ਜੀ, ਰਜ ਕਰੀ ਅਰਦਾਸ।
ਸਾਰੀ ਦਸੀ ਵਿਥਿਆ, ਸ੍ਰੀ ਗੁਰੂ ਜੀ ਪਾਸ।

ਸਤਿਗੁਰੂ ਰਾਮ ਸਿੰਘ ਜੀ ਦਾ ਕੁਝ ਦਿਨ ਦਰਸ਼ਨ ਕਰ ਦਰਬਾਰਾ ਸਿੰਘ ਜੀ ਨੇ ਭੈਣੀ ਸਾਹਿਬ ਦਾ ਚੇਤਾ ਕਰ ਸਤਿਗੁਰੂ ਜੀ ਪਾਸੋਂ ਆਗਿਆ ਮੰਗੀ ਤੇ ਕਿਹਾ ਸਭ ਸੰਗਤ ਤੇ ਆਪ ਦੇ ਭਰਾ ਜੀ ਬਹੁਤ ਖਿਚ ਨਾਲ ਉਡੀਕਦੇ ਹਨ।

ਸੁਣ ਬੋਲੇ ਸਤਿਗੁਰੂ ਜੀ, ਸਹਿਜੇ ਸ਼ਾਂਤੀ ਨਾਲ।
ਜਾਉ ਹੈ ਅੰਗ ਸੰਗ ਸਦਾ,ਆਪ ਦੇ ਪੁਰਖਅਕਾਲ।
ਤੇ ਹੁਕਮ ਨਾਮਾ ਦੇ ਕੇ ਕਿਹਾ:
ਜਾਕੇ ਦੇਣੀ ਪੰਥ ਨੂੰ ਸਾਡੀ ਇਹ ਅਰਦਾਸ।
ਦਰਸ਼ਨ ਇਕ ਦਿਨ ਹੋਣਗੇ ਹੋਣਾਂ ਨਹੀਂ ਉਦਾਸ।
ਬੁਧ ਸਿੰਘ ਜੀ'ਦਾ ਅਜ ਤੋਂ ਹਰੀ ਸਿੰਘ ਹੈ ਨਾਮ।
ਮੰਨੇ ਸਾਡੇ ਥਾਂ ਹੁਣ, ਉਹਨਾਂ ਨੂੰ ਪੰਥ ਤਮਾਮ।
ਸ਼ਾਂਤ ਮੂਰਤੀ ਹੈਣ ਉਹ, ਸ਼ਾਂਤੀ ਦਾ ਅਵਤਾਰ।
ਉਹਨਾਂ ਬਿਨਾਂ ਨਾ ਰਹਿ ਸਕੇ ਗੁਰ ਸਿਖੀ ਦੀ ਕਾਰ।

ਦਿਲ ਵਿਚ ਵਸੇ ਉਹਨਾਂ ਦੇ, ਧਰਮ ਨੇਮ ਦੀ ਸੰਥ।
ਉਹ ਸਿਖੀ ਰਖਣ ਹਰੀ, ਹਰਾ ਭਰਾ ਰਹੇ ਪੰਥ।
ਮੇਰਾ ਕੋਈ ਧਿਰਕਾਰਿਆ, ਬਖਸ਼ਨ ਕਿਰਪਾ ਧਾਰ।
ਉਹ ਜਿਸਨੂੰਧਿਰਕਾਰਦੇਣ, ਕੋਈ ਨ ਬਖਸ਼ਣਹਾਰ।
[ਮਾਲਵੇਂਦਰ ਪੰਨਾਂ ੪੪੯-੫੦

ਸੰਤ ਬਾਬਾ ਦਰਬਾਰਾ ਸਿੰਘ ਜੀ ਨੂੰ ਇਹ ਹੁਕਮ ਨਾਮਾਂ ਰੰਗੂਨੋ ਸਤਿਗੁਰੂ ਰਾਮ ਸਿੰਘ ਜੀ ਦੇ, ਟੋਰ ਪਕੀ ਕੀਤੀ ਕਿ ਸਭ ਸਾਧ ਸੰਗਤ ਨੂੰ ਦੀਵਾਨ ਵਿਚ ਗੁਰੂ ਹਰੀ ਸਿੰਘ ਜੀ ਦੇ ਸਾਹਵੇਂ ਸੁਣਾ ਇਸ ਨੂੰ ਲੋਹ ਦੇ ਤਲੇ ਜਲਾ ਦੇਣਾਂ।

ਇਸ ਹੁਕਮ ਨਾਮੇ ਵਿਚ ਆਪ ਨੇ ਲਿਖਿਆ ਸੀ ਅਜ ਤੋਂ ਇਸ ਨੂੰ ਬੁਧ ਸਿੰਘ ਕੋਈ ਨ ਕਹੇ। ਅਜ ਤੋਂ ਇਸਦਾ ਨਾਮ ਹਰੀ ਸਿੰਘ ਹੋਇਆ। ਇਹ ਸਿਖੀ ਨੂੰ ਹਰੀ ਰਖੇਗਾ। ਇਸ ਦੇ ਆਸਰੇ ਸਿਖੀ ਹਰੀ ਰਹੇਗੀ। ਅਜ ਤੋਂਇਸ ਨੂੰ ਸਿਰ ਕਰਤਾ ਕਰਕੇ ਜਾਂਨਣਾ ਮੇਰੇ ਧਕੇ ਨੂੰ ਇਹ ਬਖਸ਼ ਲਵੇਗਾ ਇਸਦੇ ਧਕੇ ਨੂੰ ਮੈਂ ਨਹੀਂ ਬਖਸ਼ਾਂਗਾ। ਸੰਤ ਜੀ ਭੈਣੀ ਸਾਹਿਬ ਆਏ ਤੇ ਇਹ ਹੁਕਮਨਾਮਾਂ ਭੈਣੀ ਸਾਹਿਬ ਗੁਰੂ ਹਰੀ ਸਿੰਘ ਜੀ ਤੇ ਸਾਧ ਸੰਗਤ ਦੇ ਵਿਚ ਸੁਨਾਕੇ ਲੋਹ ਥਲੇ ਜਾਲ ਦਿਤਾ ਗਿਆ। ਇਹ ਸਭ ਹਾਲ ਬੜੇ ਖਿਆਲ ਸੰਭਾਲ ਨਾਲ ਸੰਤ ਸੰਤੋਖ ਸਿੰਘ ਜੀ ਨੇ ਆਪਣੇ ਹਸਤ ਲਿਖਤ ਪੁਸ-ਤਕ ਸਤਿਗੁਰੂ ਬਿਲਾਸ ਲਿਖਿਆ ਹੋਇਆ ਏ।

ਸੰਤ ਸੰਤੋਖ ਸਿੰਘ ਜੀ ਨੇ ਕਈ ਅਰਜ਼ੀਆਂ ਦੇ ਸਤਿਗੁਰੂ ਰਾਮ ਸਿੰਘ ਜੀ ਦੇ ਪਤੇ ਲੈਣ ਬਾਬਤ ਬਾਦ ਆਪੇ ਦਿਨੇ ਮਿਸਾਲ ਬਾਲ ਕਈ ਸ਼ਹਿਰਾਂ ਤੇ ਕਚਹਿਰੀਆਂ ਵਿਚ ਹੋਕਾ ਦਿਤਾ ਸੀ ਕਿ ਅੰਨ੍ਹੇ ਲੋਕੋ ਉਹ ਪੂਰਾ ਸਤਿਗੁਰੂ, ਰਾਮ ਸਿੰਘ ਜੇ, ਤੁਸੀਂ ਉਸ ਦਾ ਪਤਾ ਕਿਓਂ ਨਹੀਂ ਦੁਨੀਆਂ ਨੂੰ ਦੇਂਦੇ ਜਿਸ ਪਾਰੋਂ ਆਪ ਨੂੰ ੬ ਮਹੀਨੇ ਦੀ ਸਖਤ ਕੈਦ ਗੋਰਿਆਂ ਵਲੋਂ ਹੋਈ ਸੀ। ਇਹ ਸੰਤ ਜੀ ਬਾਹੋਵਾਲ ਡੇਰੇ ਬਾਬੇ ਨਾਨਕ ਕੋਲ ਦੇ ਕਰਾਲ ਸੀ। ਤੇ ਇਹ ਉਪਰ ਲਿਖਿਆ ਹੁਕਮਨਾਮਾਂ ਸਤਿਗੁਰੂ ਰਾਮ ਸਿੰਘ ਜੀ ਵਲੋਂ ਗੁਰੂ ਹਰੀ ਸਿੰਘ ਜੀ ਤੇ ਸਾਧ ਸੰਗਤ ਜੋਗ ੧੯੩੧ ਬਿਕਰਮੀ ਵਿਚ ਬਾਬਾ ਦਰਬਾਰਾ ਸਿੰਘ ਜੀ ਹਥੀਂ ਆਇਆ ਸੀ। ਪੂਰੇ ਤਿੰਨ ਸਾਲ ਸਤਿ-ਗੁਰੂ ਜੀ ਦੇ ਬਦੇਸ ਜਾਣ ਬਾਦ ਇਸ ਤੋਂ ਬਾਦ ਜੋ ਭੀ ਹੁਕਮਨਾਮਾਂ ਕਿਸੇ ਪ੍ਰੇਮੀ ਹਥੀਂ ਬਦੇਸੋਂ ਆਇਆ ਸਤਿਗੁਰੂ ਜੀ ਵਲੋਂ ਭਾਈ ਹਰੀ ਸਿੰਘ ਜੀ ਹੀ ਲਿਖਿਆ ਹੁੰਦਾ ਸੀ।

ਗੁਰੂ ਹਰੀ ਸਿੰਘ ਜੀ ਨੇ ਹੁਕਮ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਮੰਨ ਲਿਆ ਸਭ ਸਿਖੀ ਦੀ ਸੰਭਾਲ ਕਰਨ ਵਾਲਾ, ਲੋਹ ਲੰਗਰ ਚਲਦਾ ਰਖਣ ਵਾਲਾ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਅਖੰਡ ਪਾਠ ਤੇ ਸਾਧਾਰਨ ਆਦਿ ਤੇ ਦਸਮ ਗਰੰਥ ਸਾਹਿਬ ਜੀ ਦੇ ਕਰਨ ਕਰਾਨ ਦਾ ਪਰ ਆਪ ਦੀ ਗ੍ਰੀਵਾ (ਧੌਣ) ਸਦਾ ਲਈ ਨੀਵੀਂ ਹੋ ਗਈ। ਇਕ ਸਮੇ ਇਕ ਸਿਖ ਨੇ ਜੋ ਆਪ ਪਾਸੋਂ ਅਰਜ਼ ਕਰ ਪੁਛਿਆ—ਆਪ ਏਡੀ ਨੀਵੀਂ ਕਿਓਂ ਪਾਈ ਰਖਦੇ ਹੋ। ਤਾਂ ਗੁਰੂ ਹਰੀ ਸਿੰਘ ਜੀ ਵੈਰਾਗੀ ਹੋ ਉਤਰ ਦਿਤਾ "ਕਾਰ ਗੁਰਿਆਈ ਦੀ ਇਹ ਪੰਡ ਬੇਸ਼ੁਮਾਰ ਭਾਰੀ ਧਰ ਦਿਤੀ ਸਿਰ ਮੇਰੇ ਚੀਨੀ ਅਸਵਾਰ ਨੇ। ਵਾਰਨੇ ਜਾਂ ਤਾਨ ਨਹੀਂ ਸੀ ਨਾਂਹ ਕਰ ਸਕਿਆ ਨਾ ਧੌਣ ਦੱਬ ਦਿਤੀ ਮੇਰੀ ਉਸ ਭਾਰੇ ਭਾਰ ਨੇ।" (ਵਹਿਮੀ)

ਗੁ: ਭੈਣੀ ਸਾਹਿਬ ਦੇ ਬੂਹੇ, ਡਿਉੜੀ ਗੁਰੂ ਘਰ ਦੀ ਦੇ ਮੂਹਰੇ ਪੁਲਸ ਬੈਠ ਗਈ ਤੇ ਅੰਦਰ ਬਾਹਰ ਜਾਣ ਔਣ ਸਵਾਏ ਗੇਣਤੀ ਦੇ ਸਰੀਰਾਂ ਦੇ ਹੋਰ ਕਿਸੇ ਨੂੰ ਨਾ ਦਿਤਾ ਜਾਂਦਾ। ਗੁਰੂ ਹਰੀ ਸਿੰਘ ਜੀ ਸਭ ਕੁਛ ਸਾਰੇ ਘਰ ਦਾ ਨਿਕੜ ਸੁਕੜ ਜੋ ਸਰ-ਕਾਰੀ ਲੁਟ ਘਸੁਟ ਤੋਂ ਬਚ ਗਿਆ ਸੀ ਸੋ ਭੀ ਤੇ ਹੋਰ ਲੁਕਾ ਛਿਪਾ ਧਨ ਜੋ ਸਤਿਗੁਰੂ ਰਾਮ ਸਿੰਘ ਜੀ ਅਪਨੇ ਬਦੇਸ ਗਵਨ ਤੋਂ ਪਹਿਲਾਂ ਕੁਛ ਸਾਲ ਗਾਗਰ ਵਿਚ ਸੰਭਾਲ ਆਪ ਨੂੰ ਨਾਲ ਲੈ ਤਬੇਲੇ ਵਿਚ ਰਾਤ ਸਮੇਂ ਟੋਆ ਕਢ ਦਬ ਦਿਤਾ ਤੇ ਕਿਹਾ ਸੀ—ਭਾਈ ਇਹ ਤੇਰੇ ਔਖੇ ਵੇਲੇ ਕੰਮ ਆਵੇਗਾ।

ਆਦਿ ਸਭ ਲੋਹ ਲੰਗਰ ਦੀ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਤੇ ਦਰਸ਼ਨ ਨਮਿਤ ਕਰਦੇ ਪਾਠਾਂ ਵਿਚ ਵਰਤ ਚੁਕੇ ਸੀ। ਆਮਦਨ ਕਿਤੋਂ ਔਣ ਦੀ ਥਾਂ ਪਾਠੀਆਂ ਨੂੰ ਪਕੜ ਤੇ ਸਜਾਵਾਂ ਦਾ ਭੀ ਗਫਾ ਮਿਲ਼ਦਾ ਗੋਰੇ ਵਲੋਂ। ਗੁਪਤ ਪਾਠ ਕਰਦੇ ਸਾਧ। ਅੰਦਰਲੀ ਲੋਹ ਕੋਲ ਕੋਠੜੀ ਵਿਚ ਪਾਠ ਟੋਰਦੇ ਤੇ ਪਹਿਰਾ ਬਾਹਰ ਰਖਦੇ। ਕਈ ਵਾਰ ਵਿਚੇ ਵਸਦੇ ਚੁਗਲ ਪੁਲਸ ਨੂੰ ਦਸਦੇ। ਸਿਖ ਲੁਕਦੇ ਨਸਦੇ ਫੜੇ ਜਾਂਦੇ ਤੇ ਧਕੇ ਧੌਲਾਂ ਭੀ ਖਾਂਦੇ ਤੇ ਉਤੇ ਚੁਬਾਰੇ ਵਿਚ ਰਖੇ ਗਰੰਥ ਸਾਹਿਬ ਤੋਂ ਮਸਾਂ ਪਾਠ ਸਿਰੇ ਚਾੜਦੇ।

ਅੰਤ ਖਰਚ ਨਖੁਟਣ ਕਰਕੇ ਨੇਮ ਕੀਤਾ, ਟੁਟਣ ਦੇ ਭੈ ਕਰਕੇ ਜੋ ਲੋਹ ਨ ਖਲੋਣ ਦੇਣ ਦਾ ਗੁਰੂ ਰਾਮ ਸਿੰਘ ਜੀ ਕੀਤਾ ਸੀ। ਗੁਰੂ ਜੀ ਨੂੰ ਚਿੰਤਾ ਹੋਈ ਤਾਂ ਜਿਸ ਸਤਿਗੁਰੂ ਜੀ ਨੇ ਕਿਹਾ ਸੀ:

"ਤੁਮ ਨਿਰ ਭੈ ਬੈਠੋ ਬਿਨ ਗਮਾਂ,
ਬੀਚ ਭਜਨ ਕਾਟੋ ਕੁਛ ਸਮਾਂ।
ਬਾਣੀ ਅਖੰਡ ਕਰਾਵੋ ਪਾਠ।
ਸਦਾ ਅਟੱਲ ਸਾਚੇ ਕੋ ਠਾਟ।
[ਸਤਿਗੁਰੂ ਬਿਲਾਸ]

ਦਿਲਾਂ ਕਾ ਮਾਲਕ ਕਰੇ ਹਾਕ। ਗੁਰਵਾਕ ਅਨੁਸਾਰ, ਸਤਿਗੁਰੂ ਜੀ ਨੇ ਆਪਣੇ ਸਿੱਖਾਂ (੧) ਬਾਬਾ ਬਘੇਲ ਸਿੰਘ ਜੀ ਨਾਰਲੀ (੨) ਬਾਬਾ ਨੱਥਾ ਸਿੰਘ ਜੀ ਗਾਦੜੀ (੩) ਬਾਬਾ ਕਾਨ੍ਹ ਸਿੰਘ ਜੀ ਬੁਰਜ ਹਜਾਰ ਹਜਾਰ ਤੇ (੪) ਸੁਬੇਗ ਸਿੰਘ ਮਰਾਣਾ ੫੦੦) ਬਾਬਾ ਬੂਟਾ ਸਿੰਘ ਜੀ ਲਾਖਨਾਂ ਤੋਂ ਜਿੰਦਗੀ ਭਰ ਦਾ ਅਰਦਾਸਾ ਸਾਧ ਕੇ ਲੰਗਰ ਭੈਣੀ ਸਾਹਿਬ ਲਈ ਪ੍ਰੇਰ ਭੇਟਾ ਕਰਾਇਆ ਤੇ ਸਦਾ ਛੀ ਮਹੀਨੇ ਪੰਥ ਨਾਮਧਾਰੀ ਵਿਚੋਂ ਸਚ ਧਰਮ ਦੀ ਕਿਰਤ ਕਰਨ ਵਾਲੇ ਗ੍ਰਹਿਸਤੀਆਂ ਪਾਸੋਂ ਉਗਰਾਹੀ ਕਰ ਸਦਾ ਲਈ ਗੁਰੂ ਕੇ ਲੰਗਰ ਨੂੰ ਪੱਕੇ ਪੈਰਾਂ ਤੇ ਕਰ ਦਿਤਾ। ਇਹ ਸੰਮਤ ੧੯੪੦ ਦੇ ਨੇੜੇ ਦੀ ਵਰਤਾ ਏ।

ਪਹਿਲੋਂ ਪੰਜ ਸਿਖ ਤੇ ਫੇਰ ਦਸ ਸਿਖ ਗਿਣਤੀ ਕਰ ਪੁਲਸ ਦਾ ਮਲਾਜਾ ਭਰ ਅੰਦਰ ਭੈਣੀ ਸਾਹਿਬ ਦੀ ਡਿਉੜੀਓਂ ਜਾਣ ਦਿਤੇ ਜਾਂਦੇ।

ਗੁਰੂ ਹਰੀ ਸਿੰਘ ਜੀ ਨੂੰ ੬-੭ ਸਾਲ ਤਾਂ ਭੈਣੀ ਸਾਹਿਬ ਦੀ ਜੂਹੋਂ ਭੀ ਬਾਹਰ ਨਾ ਜਾਣਾਂ ਮਿਲਿਆ ਪਰ ਸਰਧਾਲੂਆਂ ਦੇ ਜੂਹ ਵਿਚ ਹੀ ਜਾ ਮਿਲਨ ਤੇ ਗੁਰੂ ਹਰੀ ਸਿੰਘ ਜੀ ਆਪਣੇ ਸਤ ਸੰਤੋਖ ਤੇ ਭਜਨ ਤੇ ਧੀਰਜ ਦੇ ਪ੍ਰਤਾਪ ਨਾਲ ਗੁਰੂ ਕਾ ਲੰਗਰ ਨ ਖਲੋਣ ਦਿਤਾ ਤੇ ਗੁਰ ਮਰਯਾਦਾ ਅਨੰਦ ਰੀਤੀ ਨੂੰ ਅਪਣੇ ਹਜ਼ੂਰ ਜੋੜੇ ਨੂੰ ਖੜਾ ਕਰ ਜਾਂ ਅਰਦਾਸਾ ਕਰਾ ਬਿਰਛ ਦੁਆਲੇ ਹੀ ਚਾਰ ਫੇਰੇ ਦਵਾ ਕਾਇਮ ਰਖਿਆ। ਤੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਪਾਠ ਜਾਰੀ ਰਖੇ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਵਲ ਬਦੇਸ ਨੂੰ ਸਿਖ ਪਰੇਮੀ ਟੋਰੀ ਰਖੇ ਤੇ ਸਤਿਗੁਰੂ ਜੀ ਦੇ ਹੁਕਮ ਨਾਮੇ ਸਾਰੀ ਸੰਗਤ ਜੋਗ ਮੰਗਾਂਦੇ ਰਹੇ।

ਲਿਖਤੀ ਇਤਿਹਾਸ ਪੜ੍ਹਿਆਂ ਪਤਾ ਲਗਦਾ ਏ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਅਖੰਡ ਪਾਠ ਪਹਿਲੋਂ ਤੇਲ ਸਰੋਂ ਦਾ ਬਾਲ ਹੀ ਗੁਰੂ ਹਰੀ ਸਿੰਘ ਜੀ ਨੇ ਕੀਤਾ ਸੀ ਤੇ ਫੇਰ ਸਤਿਗੁਰੂ ਜੀ ਜਿਵੇਂ ਹੁਕਮ ਕੀਤਾ ਤੇ ਮਰਯਾਦਾ ਜੋ ਅਜ ਕਲ ਨਾਮਧਾਰੀ ਪੰਥ ਵਿਚ ਪ੍ਰਚਲਤ ਏ ਅਖੰਡ ਪਾਠ ਦੀ, ਗੁਰੂ ਹਰੀ ਸਿੰਘ ਜੀ ਜਾਰੀ ਕੀਤੀ। ਜਿਸ ਤੋਂ ਜਾਪਦੈ ਕਿ ਪਹਿਲੋਂ ਅਖੰਡ ਪਾਠ ਤੇ ਜਾਂ ਕੋਈ ਹੋਇਆ ਹੀ ਨਹੀਂ ਜਾਂ ਮਰਯਾਦਾ ਮਰ ਮੁਕ ਗਈ ਸੀ। ਜੋ ਸਤਿਗੁਰੂ ਜੀ ਦੇ ਹੁਕਮ ਨਾਲ ਗੁਰੂ ਹਰੀ ਸਿੰਘ ਜੀ ਹੀ ਜਾਰੀ ਕੀਤੀ ਹੈ ਤੇ ਉਹਨਾਂ ਹੀ ਅਪਨਾਈ ਤੇ ਫੈਲਾਈ ਹੈ।

ਗੁਰੂ ਹਰੀ ਸਿੰਘ ਜੀ ੧੫ ਵਰੇ ਪੂਰੇ ਨਜ਼ਰ ਬੰਦ ਰਹੇ। ਪਹਿਲੇ ਛੇ ਸੱਤ ਸਾਲਾਂ ਦੀ ਹਦੂਦ ਬੰਦੀ ਦੀ ਨਜ਼ਰ ਬੰਦੀ ਤੋਂ ਬਾਦ ਬਿ: ੧੯੪੯-੫੦ ਵਿਚ ਕੁਝ ਦਿਨਾਂ ਦੀ ਛੁਟੀ ਲੈ ਆਪਣੇ ਮੁਕਤ ਸਰ ਦੇ

ਇਲਾਕੇ ਦਾ ਦੌਰਾ ਕੀਤਾ ਤੇ ੧੯੫੨ ਸੰਮਤ ਵਿਚ ਆਪਨੇ ਗੁਰਦਾਸ ਪੁਰ ਤੇ ਸਿਆਲ ਕੋਟ ਦੇ ਜਿਲੇ ਦਾ ਦੌਰਾ ੨ਮਹੀਨੇ ਦੀ ਛੁਟੀ ਲੈ ਕੀਤਾ। ਜਦ ਗੁਰੂ ਜੀ ਫਤੇਵਾਲ ਗਿਲਾਂ ਨੇੜੇ ਗਏ। ਤਾਂ ਬਾਬਾ ਜਮੀਤ ਸਿੰਘ ਜੀ ਗਿਲਾਂ ਵਾਲੇ ਤੇ ਜਮੀਤ ਸਿੰਘ ਜੀ ਗਿਲਾਂ ਵਾਲੇ ਦੇ ਤੇ ਜੋਤਾ ਸਿੰਘ ਜੀ ਤੇ ਗੰਗਾ ਸਿੰਘ ਜੀ ਢਪਈ ਸੌਣ ਸਿੰਘ ਜੀ ਸਦੋਵਾਲੀਏ ਭੀ ਜੁੜ ਸਾਧ ਸੰਗਤ ਦਾ ਦਰਸ਼ਨ ਕਰਨ ਟੁਰੇ ਤੇ ਰਸਤੇ ਵਿਚ ਗੰਗਾ ਸਿੰਘ ਜੀ ਢਪਈ ਵਾਲਿਆਂ ਬਾਬੇ ਜਮੀਤ ਸਿੰਘ ਹੋਰਾਂ ਨਾਲ ਗਲ ਕੀਤੀ। ਜੋ ਸਤਿਗੁਰੂ ਰਾਮ ਸਿੰਘ ਜੀ ਦਾ ਭਾਈ ਇਹ ਬੁਧ ਸਿੰਘ ਏ। ਜਿਸ ਨੂੰ ਹੁਣ ਸਤਿਗੁਰੂ ਜੀ ਦੇ ਹੁਕਮ ਨਾਲ ਸੰਗਤ ਹਰੀ ਸਿੰਘ ਜੀ ਆਖਦੀ ਏ। ਇਹ ਉਹ ਬੁਧ ਸਿੰਘ ਤੇ ਨਹੀਂ ਜਿਸ ਬਾਬਤ ਗੁਰੂ ਬਾਲਕ ਸਿੰਘ ਜੀ ਦਾ ਸਿਖ ਬੈਂਕਾ ਮਸਤ ਹੋ ਬਸਤਰ ਵਿਛਾ ਬੋਲਾ ਕਰਦਾ ਸੀ–'ਬੈਠੋ ਬਾਬਾ ਬਾਲਕ ਸਿੰਘ ਜੀ, ਬੈਠੋ ਬਾਬਾ ਰਾਮ ਸਿੰਘ ਜੀ, ਬੈਠੋ ਬਾਬਾ ਬੁਧ ਸਿੰਘ ਜੀ,

ਤਾਂ ਬਾਬੇ ਜਮੀਤ ਸਿੰਘ ਜੀ ਉਤਰ ਦਿਤਾ–ਚਲੋ ਜੂ ਹਾਂ ਜੇ ਉਹੋ ਹੋਇਆ ਤੇ ਕੁਝ ਪਲੇ ਪਿਆ ਤਾਂ ਮੰਨ ਲਵਾਂਗੇ ਨਹੀਂ ਤੇ ਸਮਝਾਂਗੇ ਵੇਖਾ ਵੇਖੀ ਸੰਸਾਰ ਦਾ ਮੇਲਾ ਹੀ ਭੁਲੇਖੇ ਵਿਚ ਆ ਵੇਖਿਆ ਹੈ। ਲਗੇ ਦੀਵਾਨ ਵਿਚ ਇਹ ਸਭ ਜਾ ਬੈਠੇ ਤੇ ਸਬਦ ਦੇ ਭੋਗ ਬਾਦ ਬਾਬੇ ਜਮੀਤ ਸਿੰਘ ਜੀ ਗੁਰੂ ਹਰੀ ਸਿੰਘ ਜੀ ਦੇ ਨੇੜੇ ਹੋ ਕਿਹਾ—ਸੁਣਾਓ ਪੰਜਾਂ ਦਾ ਕੀ ਹਾਲ ਜੇ। ਮਾਇਆ ਤੇ ਆਦਰ ਤਾਂ ਆਪ ਨੂੰ ਬਹੁਤ ਮਿਲਿਆ ਹੈ।

ਅਗੋਂ ਸਤਿਗੁਰੂ ਹਰੀ ਸਿੰਘ ਜੀ ਉਤਰ ਦਿਤਾ ਬਾਬਾ ਜੀ ਜੇ ਇਕ ਹੀ ਵੱਸ ਵਿਚ ਆਜਾਵੇ ਤਾਂ ਜਾਣੋਂ ਸਭ ਕੁਝ ਪ੍ਰਾਪਤ ਹੋ ਗਿਆ ਬਾਬਾ ਜੀ ਸੁਣ ਕਿਹਾ ਸਾਡਾ ਘਰ ਪੂਰਾ ਹੋ ਗਿਆ ਤੇ ਸਭ ਚਰਨੀ ਲਗੇ ਤੇ ਸਾਧ ਸੰਗਤ ਵਿਚ ਬਾਬੇ ਜਮੀਤ ਸਿੰਘ ਜੀ ਬੈਰਾਗੀ ਹੋਇਆਂ ਕਿਹਾ–ਮਤ ਕੋਈ ਭੁਲਾ ਰਹੇ ਇਹ ਉਹੀ ਬੁਧ ਸਿੰਘ ਹੈ ਜਿਸਦੀ ਬਾਬਤ ਬੈਂਕਾ ਜੀ ਬਸਤਰ ਵਿਛਾ ਕਿਹਾ ਕਰਦੇ ਸੀ–ਆਓ ਬਾਬਾ ਬੁਧ ਸਿੰਘ ਜੀ ਬੈਠੋ। ਜਦ ਕਿ ਅਜੇ ਸਤਿਗੁਰੂ ਰਾਮ ਸਿੰਘ ਜੀ ਭੀ ਗੁਰੂ ਬਾਲਕ ਸਿੰਘ ਜੀ ਨੂੰ ਨ ਮਿਲੇ ਸੀ।

ਗੁਰੂ ਹਰੀ ਸਿੰਘ ਜੀ ਅਗੇ ਇਸੇ ਦੌਰੇ ਵਿਚ ਇਕ ਸਿਖ ਦੂਰ ਦੇ ਨਗਰ ਦੇ ਆਏ ਨੇ ਅਰਜ ਕੀਤੀ–ਆਪ ਮੇਰੇ ਨਗਰ ਦਰਸ਼ਨ ਜ਼ਰੂਰ ਦੇਵੋ। ਗੁਰੂ ਜੀ ਅਗਲੇ ਰੋਜ਼ ਘੋੜਿਆਂ ਤੇ ਸਵਾਰ ਹੋਇ ਦੁਪਹਿਰ ਤਕ ਖੇਚਲ ਕਰ ਉਸਦੇ ਨਗਰ ਪੁਜੇ ਉਸ ਸਿਖ ਸ਼ਰਧਾ ਆਦਰ ਤੇ ਸੇਵਾ ਕੀਤੀ। ਇਕ ਦਮੜਾ ਭੈਣੀ ਸਾਹਿਬ ਦੇ ਲੰਗਰ ਦੀ ਭੇਟਾ ਗੁਰੂ ਜੀ ਦੇ ਚਰਨਾਂ ਤੇ ਕੀਤਾ। ਗੁਰੂ ਜੀ ਅਗੇ ਹਥ ਕਰ ਧੰਨ ਭਾਗ ਕਹਿ ਪ੍ਰਵਾਨ ਕੀਤਾ। ਕਈ ਹੋਰ ਨਗਰਾਂ ਦੇ ਸਿਖਾਂ ਭੀ ਅਰਜ਼ਾਂ ਕੀਤੀਆਂ। ਪਰ ਗੁਰੂ ਜੀ ਕਿਹਾ ਛੁਟੀ ਥੋੜੇ ਦਿਨਾਂ ਦੀ ਹੀ ਹੈ। ਵਾਪਸ ਮੁੜਦਿਆਂ ਇਕ ਸਿਖ ਕਿਹਾ ਹੇ ਸਚੇ ਪਾਤਸ਼ਾਹੋ ਇਤਨੀ ਖੇਚਲ ਪੰਧ ਤੇ ਧੁਪ ਦੀ ਆਪ ਈ ਸਿਖਾਂ ਸਮੇਤ ਕੀਤੀ ਹੈ ਸਿਖ ਨੇ ਇਹੋ ਦਮੜਾ ਹੀ ਭੇਟਾ ਕੀਤਾ ਹੈ ਜੇ ਆਪ ਨ ਭੀ ਏਤਨੀ ਖੇਚਲ ਇਸ ਵਾਰ ਕਰਦੇ ਤਾਂ ਕੀ ਫਰਕ ਪੈਂਦਾ ਸੀ। ਗੁਰੂ ਹਰੀ ਸਿੰਘ ਜੀ ਉਤਰ ਦਿਤਾ-ਨ ਭਾਈ ਐਸਾ ਨਹੀਂ ਕਹਿਣਾਂ ਦੇਖੋ ਇਸ ਦਮੜੇ ਦੀ ਮਣ ਸਵਾ ਮਣ ਕਣਕ ਤੇ ਕਿਤਨੇ ਸਿਖਾਂ ਦਾ ਪ੍ਰਸ਼ਾਦਾ ਸਜੇਗਾ ਮੈਂ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਲੰਗਰ ਲਈ ਇਕ ਮੁਠੀ ਦਾਣੇ ਭੀ ਸਿਖ ਜੇ ਕਵੇ ਮੇਰੇ ਘਰੋਂ ਆਪ ਆਕੇ ਲਵੋ ਤਾਂ ਭੈਣੀ ਸਾਹਿਬੋਂ ਪੈਰੀਂ ਟੁਰ ਉਸਦੇ ਘਰੋਂ ਆ ਕੇ ਲੈਣ ਨੂੰ ਤਿਆਰ ਹਾਂ। ਸਤਿ ਧਰਮ ਦੀ ਕਮਾਈ ਵਾਲੇ ਸਿਖਾਂ ਦੀ ਪਾਰੋਂ ਹੀ ਗੁਰੂ ਕਾ ਲੰਗਰ ਚਲ ਰਿਹਾ ਹੈ ਇਹ ਲੇਖੇ ਭੁਲੇਖੇ ਵਿਚ ਪੈਣ ਵਾਲੇ ਖਿਆਲ ਕਦੇ ਕਿਸੇ ਨੂੰ ਕਦੀ ਭੀ ਨਹੀਂ ਕਰਨੇ ਚਾਹੀਦੇ।

ਇਸ ਉਪਰ ਲਿਖੇ ਦਾ ਇਹ ਭਾਵ ਹੈ ਕਿ ਗੁਰੂ ਕੇ ਲੰਗਰ ਦੀ ਕੈਸੇ ਕਸ਼ਟ ਤੇ ਮਿਹਨਤ ਕਦਰ ਨਾਲ

# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਦੇਸ ਗਵਨ



ਤੁਰ ਚਲਿਆ ਪਰਦੇਸ ਪ੍ਰੀਤਮ, ਗਲ ਵਿਚ ਕੰਬਲੀ ਪਾਕੇ । ਕਹਿਰ ਵਿਛੋੜਾ ਜਰਨ ਨਾ ਹੋਸੀ, ਕੂਕਾਂ ਗੇ ਬਿਲਲਾਕੇ ।
ਇਕ ਪਲ ਜੁਗ ਹੋ ਬੀਤੂ ਸਾਨੂੰ, ਭੜਕੂ ਬ੍ਰਿਹੋਂ ਅਗਨੀ । ਰਾਤ ਦਿਨੇ ਤੜਪਾਂਗੇ ਦੁਖੀਏ, ਮਚਸਨ ਦਿਲੀਂ ਭਬਾਕੇ ।

ਘਾਲਣਾ ਕਰਦੇ ਰਹੇ।

ਗੁਰੂ ਹਰੀ ਸਿੰਘ ਜੀ ਦੇ ਗ੍ਰਹਿ ਸ੍ਰੀ ਭੈਣੀ ਸਾਹਿਬ ਮਾਤਾ ਜਿਉਣ ਕੌਰ ਦੀ ਕੁਖੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪ੍ਰਕਾਸ਼ ੧੯੪੬ ਬਿਕਰਮੀ ਚੇਤ ਵਦੀ ਤੀਜ ਐਤਵਾਰ ਥੋੜੇ ਜੇਹੇ ਦਿਨ ਰਹਿੰਦੇ ਰਿਮ ਝਿਮ ਫੁਹਾਰ ਹੁੰਦੀ ਸਮੇ ਹੋਇਆ। ਗੁਰੂ ਹਰੀ ਸਿੰਘ ਜੀ ਸੁਣਦਿਆਂ ਖੁਸ਼ ਹੋ ਵਰ ਦਿਤੇ, ਵੱਡੇ ਪ੍ਰਤਾਪ ਵਾਲਾ ਘਰ ਦਾ ਮਾਲਕ ਆਇਆ ਹੈ। ਤੇ ਇਸਦੀ ਛਤ੍ਰਛਾਇਆ ਵਿਚ ਸਾਧ ਸੰਗਤ ਨੂੰ ਬੜੇ ਸੁਖ ਹੋਣ ਗੇ। ਤੇ ਉਪਰੋਂ ਅਗਲੇ ਭਲਕ ਹੀ ਹੁਕਮ ਆਇਆਤੇ ਪੁਲਸਦੀ ਚੌਕੀ ਡਿਉੜੀ ਤੋਂ ਪਰੇ ਹੋਗਈ ਤੇ ਕੁਝ ਤੰਗੀਭੀ ਦਿਨੋਦਿਨ ਘਟਣ ਲਗੀ। ਮਹਾਰਾਜ ਨਿਹਾਲ ਸਿੰਘ ਦਾ ਜਨਮ ਗੁਰੂ ਹਰੀ ਸਿੰਘ ਦੇ ਗ੍ਰਹਿ ਵਿਖੇ ਮਾਤਾ ਜਿਉਣ ਕੌਰ ਦੀ ਕੁਖੋਂ ਭੈਣੀ ਸਾਹਿਬ ੧੯੪੯ ਬਿਕਰਮੀ ਕਤਕ ਵਦੀ ਦਸਵੀ ਐਤਵਾਰ ਅੰਮ੍ਰਿਤਵੇਲੇ ਹੋਇਆ। ਮਹਾਰਾਜ ਗੁਰਦਿਆਲ ਸਿੰਘ ਜੀ ਜਨਮੇ ੧੯੫੪ ਸੰਮਤ ਅਸੂ ਵਦੀ ਦਸਵੀਂ ਸ੍ਰਾਧਾਂ ਵਿਚ ਸੋਮਵਾਰ ਸਵੇਰ ਤਾਰੇ ਚੜੇ ਸੰਤ ਸੰਤੋਖ ਸਿੰਘ ਜੀ ਨੇ ਲਿਖਿਆ ਹੈ। "੧੯-੫੪ ਮੈ ਰਾਮਸਰ ਕੀ ਕਾਰ ਕਢਣ ਲਗੇ। ਸਭ ਸਾਹਿਬਜ਼ਾਦੇ ਤੇ ਮਾਈਆਂ ਭੀ। ਹਵਨ ਕੁੰਡ ਤਿਕੋਨਾ ਤੇ ਕੋਲੇ ਥਿੰਧੇ ਨਿਕਲੇ ਫਲਾਹੀ ਬਲਿਓਂ।" ਇਹ ਵਾਰਤਾ ਤੇ ਬਹੁਤ ਲੰਮੀ ਹੈ ਮੈਂ ਵਧਾ ਤੋਂ ਡਰਦਾ ਸੰਕੋਚ ਹੀ ਕਰਦਾ ਹਾਂ ਤੇ ਲਿਖਦਾ ਹਾਂ। ਸਤਿਗੁਰੂ ਰਾਮ ਸਿੰਘ ਜੀ ਦੇ ਸਮੇ ਰਾਮ ਸਰ ਦੀ ਕਾਰ ਇਕ ਦੋ ਵਾਰ ਆਪ ਸਤਿਗੁਰੂ ਜੀ ਕਢਾ ਗਏ ਸੀ।। ਮੰਦੇ ਸਮੇ ਦੇ ਚਕਰ ਕਾਰਨ ਉਹੋ ਫਿਰ ਵਿਚ ਗਿਰ ਗਿਰ ਕੁਪਾਂ ਵਾਲਾ ਛਪੜੀ ਹੀ ਰਾਮਸਰ ਫੇਰ ਬਣ ਗਿਆ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਕਾਸ਼ ਬਾਦ ਕੁਝ ਤੰਗੀਆਂ ਘਟਣ ਦੇ ਕਾਰਨ ਫੇਰ ਰਾਮਸਰ ਦਾ ਦੁਆਲਾ ਵਸਣ ਲਗ ਪਿਆ ਸੀ। ਪਰ ਘੁਮੰਡੇ ਕੇ ਦਿਨੇ ਕਾਰ ਨਹੀਂ ਸੀ ਕਢਣ ਦੇਂਦੇ ਤੇ ਪਸੂ ਵਿਚ ਵਾੜਨੋ ਨ ਮੁੜਦੇ ਸੀ। ਗੁਰੂ ਹਰੀ ਸਿੰਘ ਜੀ ਸਰ-ਕਾਰੇ ਮੁਖਤਾਰਾਂ ਤੋਂ ਦਾਵਾ ਕਰਵਾਇਆ ਸੀ ਕਿ ਰਾਮਸਰ ਸਾਡਾ ਹੈ। ਹਾਕਮ ਨੇ ਮੌਕੇ ਤੇ ਔਣ ਦੀ ਤਰੀਕ ਦਿਤੀ ਸੀ। ਰਾਤ ਸਿਖ ਕਾਰ ਕਢਦੇ ਤੇ ਪੁਟਾਈ ਕਰਦੇ ਸੀ। ਰਣ ਸਿੰਘ ਖਟੜਿਆਂ ਦਾ ਢਿਗ ਹੇਠਾਂ ਆ ਮਰਗਿਆ ਸੀ। ਪਰ ਕੁੰਡ ਤਿਕੋਨਾ ਮਿਲ ਗਿਆ ਸੀ ਸਬੂਤ ਲਈ ਹਾਕਮ ਆਏ ਨੂੰ ਉਹ ਤਿਕੋਨਾਂ ਕੁੰਡ ਤੇ ਕੋਲੇ ਦਿਖਾ ਗੁਰੂ ਹਰੀ ਸਿੰਘ ਜੀ ਸਾਬਤ ਕੀਤਾ ਸੀ ਕਿ ਇਹ ਸਾਡਾ ਦੋਨਾਂ ਭਾਈਆਂ ਦਾ ਰਾਮ ਜੀ ਦੇ ਸਮੇ ਦਾ ਕੁੰਡ ਹੈ ਮੈਂ ਤਦ ਭਰਥ ਸਾਂ ਤੇ ਮੇਰੇ ਮਥੇ ਦੇ ਕੇਸ ਤਦੋਂ ਦੀ ਝੁਲਸ ਦੀ ਨਿਸ਼ਾਨੀ ਅਜੇ ਦਸਦੇ ਹਨ। ਹਾਕਮ ਦੇਖ ਕੇ ਹੈਰਾਨ ਹੋ ਪੁਛਿਆ ਸੀ ਇਹ ਬ੍ਰਿਛ ਬੜੇ ਬੜੇ ਦੂਰ ਨੇੜੇ ਕਿਸਦੇ ਲਾਏ ਹਨ। ਤਾਂ ਗੁਰੂ ਹਰੀ ਸਿੰਘ ਜੀ ਕਿਹਾ ਸੀ ਇਹ ਸਤਿਗੁਰੂ ਰਾਮ ਸਿੰਘ ਜੀ ਨੇ, ਸਾਧ ਸੰਗਤ ਦੇ ਲਈ ਲਾਏ ਹੋਏ ਹਨ, ੩੦-੪੦ ਸਾਲ ਦੇ ਅਜ ਤੋਂ ਪਹਿਲਾਂ। ਉਹਨਾਂ ਹਥੀਂ ਜਲ ਪਾ ਪਾ ਪਿਪਲ ਬੋਹੜਾਂ। ਹਾਕਮ ਪਟਵਾਰੀ ਤੋਂ ਪੁਛਿਆ ਉਹ ਘੁਮੰਡੇ ਕਿਆਂ ਦੇ ਪਖ ਦਾ ਭਾਵੇਂ ਸੀ ਪਰ ਸਾਵ੍ਹੇਂ ਖੜੇ ਰੁਖ ਸਚੀ ਉਗਾਹੀ ਦੇਂਦੇ ਸੀ। ਉਸ ਤੋਂ ਮੁਕ ਰਿਆ ਨ ਗਿਆ ਤੇ ਉਸ ਮਲਵੀਂ ਜ਼ਬਾਨ ਨਾਲ ਕਿਹਾ ਲੋਕ ਆਖਦੇ ਹਨ, ਉਹਨਾਂ ਗੁਰੂ ਰਾਮ ਸਿੰਘ ਹੋਰਾਂ ਹੀ ਲਾਏ ਹਨ। ਇਹ ਸੁਣ ਹਾਕਮ ਕਹਿ ਭੀ ਦਿਤਾ ਤੇ ਲਿਖ ਵੀ ਦਿਤਾ। ਕਬਜਾ ਤਦ ਤੋਂ ਇਨਕਾ ਹੈ ਅਬ ਭੀ ਇਨ ਕਾ ਹੀ ਰਹੇ ਗਾ ਤੁਮ ਘੁਮੰਡੇ ਕੇ ਝੂਠ ਬੋਲਦੇ ਹੋ! ਮੇਰਾ ਇਹ ਭਾਵ ਹੈ ਕਿ ਗੁਰੂ ਹਰੀ ਸਿੰਘ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਵਡੇ ਪ੍ਰਤਾਪ ਵਾਲਾ ਕਿਹਾ ਤੇ ਰਾਮਸਰ ਦੀ ਦੁਬਾਰਾ ਕਾਰ ਪੁਟਾਈ ਤੇ ਮਲਕੀਅਤ ਗੁਰੂ ਕੀ ਦੁਆਪਰ ਜੁਗ ਤੋਂ ਲੈ ਕੇ ਹੁਣ ਤਕ ਦੀ ਸਾਬਤ ਕੀਤੀ। ਤੇ ਘੁਮੰਡੇਕਿਆਂ ਦਾ ਘੁਮੰਡ ਨਿਤ ਦਾ ਦੂਰ ਕੀਤਾ ਸੀ। ਰਾਮਸਰ ਲਾਗਿਉਂ।

ਅਰਦਾਸਾ ਪਾਤਸ਼ਾਹੀ ਬਾਹਰਵੀਂ ਕਹਿ ਕਰਨ ਦਾ ਭੀ ਹੁਕਮ ਗੁਰੂ ਹਰੀ ਸਿੰਘ ਜੀ ਹੀ ਕੀਤਾ ਹੈ ਤੇ ਆਪ ਅਰਦਾਸਾ ਪਹਿਲੋਂ ਕਰਦੇ ਸੀ ਤੇ ਖ਼ੁਹੀ ਲੰਗਰ ਵਾਲੀ ਭੈਣੀ ਸਾਹਿਬ ਦੀ ਉਤਾਰਨ ਸਮੇਂ

ਭੀ ਆਪਨੇ ਉਚੋਚਾ ਵਿਚ ਖੜੋ ਪਾਤਸ਼ਾਹੀ ਬਾਹਰਵੀਂ ਕਹਿ ਅਰਦਾਸਾ ਗੁਰਦਿਤ ਸਿੰਘ ਜੀ ਮੋਰੋਂ ਵਾਲਿਆਂ ਤੋਂ ਕਰਾਇਆ ਸੀ ਤੇ ਆਪਨੇ ਦਸਖਤ ਤੇ ਹੋਰ ਪ੍ਰਵਾਨ ਸਿਖਾਂ ਤੇ ਮਾਤਾ ਜਿਉਣ ਕੌਰ ਜੀ ਦੇ ਭੀ ਦਸਖਤ ਕਰਾਏ ਸੀ। ਤੇ ਗੁਰਬਾਣੀ ਦੇ ਲਿਖਣ ਦੀ ਮਰਯਾਦਾ ਅਨੁਸਾਰ ਪਾਤਸ਼ਾਹੀ ਦਸਵੀਂ ਤੇ ਪਾਤਸ਼ਾਹੀ ਬਾਹਰਵੀਂ ਕਹਿਣ ਦਾ ਸਬੂਤ ਭੀ ਗੁਰੂ ਜੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਨਾਮੇ ਵਿਚ ਤੁਕ ਲਿਖੀ, "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਅਕਾਲ ਪੁਰਖ ਜੀ ਸਭ ਥਾਈਂ ਹੋਇ ਸਹਾਇ।' ਦੱਸ ਸਾਬਤ ਕੀਤਾ ਸੀ ਹੁਣ ਇਹ ਪਉੜੀ ਪਾਤ-ਸ਼ਾਹੀ ਬਾਹਰਵੀਂ ਦਾ ਉਚਾਰ ਹੈ ਇਹ ਸਭ ਨਿਰਨਾ ਪੜ੍ਹਨ ਲਈ ਮੇਰੇ ਲਿਖੇ ਗੁਰ ਪ੍ਰਕਾਸ਼ ਨੂੰ ੩੨ ਪੰਨੇ ਤੋਂ ੪੦ ਤਕ ਪੜ੍ਹੋ।

ਗੁਰੂ ਹਰੀ ਸਿੰਘ ਜੀ ੧੯੫੬ ਬਿਕਰਮੀ ਦੇ ਕਾਲ ਸਮੇ ਬਾਗੜ ਦੇ ਲੋਕ ਭੁਖ ਕਾਲ ਦੇ ਮਾਰੇ ਆਇਆਂ ਨੂੰ ਸੈਂਕੜਿਆਂ ਦੀ ਰੋਜ ਪੰਗਤ ਲਾ ਜਲ ਪ੍ਰਸ਼ਾਦਾ ਦਿਤਾ। ਗੋਰੇ ਸੁਣ ਆ ਵੇਖ ਕਿਹਾ ਇਹ ਭੁਖੇ ਆਪਦਾ ਸਭ ਅੰਨ ਖਾ ਜਾਣ ਗੇ ਤਾਂ ਤੁਸੀਂ ਫਿਰ ਕੀ ਕਰੋਗੇ। ਤਾਂ ਗੁਰੂ ਹਰੀ ਸਿੰਘ ਜੀ ਉਤਰ ਦਿਤਾ ਸੀ ਗਰੰਥ ਸਾਹਿਬ ਵਿਚ ਤੇ ਅਣ ਹੁੰਦਾ ਆਪ ਆਪ ਵੰਡਾਏਦਾ ਹੁਕਮ ਹੈ ਤੇ ਅਸੀਂ ਹੁੰਦੇ ਕਿਉਂ ਮੋੜੀਏ। ਜਦੋਂ ਮੁਕ ਜਾਏ ਗਾ ਏਨ੍ਹਾ ਨਾਲ ਹੀ ਟੁਰ ਜਾਵਾਂ ਗੇ। ਜਿਧਰ ਇਹ ਜਾਣਗੇ। ਗੋਰਾ ਹਰਾਨ ਹੋ ਚਲਾ ਗਿਆ ਤੇ ਉਹ ਬੁਖਾਰੀ ਅੰਨ ਦੀ ਵਧੀ ਬਾਦ ਵਰਖਾ ਹੋਈ ਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਸਦੇ ਸੀ ਲੁਧਿਆਣੇ ਦਾਣੇ ਘਲ ਮੁਕਾਈ ਸੀ। ਗੁਰੂ ਹਰੀ ਸਿੰਘ ਜੀ ਦੇ ਸਿਦਕ ਤੇ ਹੌਂਸਲੇ ਤੇ ਉਦਾਰਤਾ ਦੀ ਪਾਰੋਂ ਉਸ ਵਿਚ ਬਰਕਤ ਐਸੀ ਹੀ ਪੈਂਦੀ ਗਈ।

ਬਾਰ ਬਟਣ ਭੇਸ ਬਦਲ ਪੁਲਸ ਦੇ ਪੁਰਾਣੇ ਮੁਕਦਮੇ ਕਢਦਾ ਸੀ ਗੁੰਮ ਹੋਏ ਤੇ ਧਰਮਸਾਲਾ ਤੇ ਕਬਰਾਂ ਤੇ ਹੋਰ ਅਥਸਾਨਾਂ ਦੇ ਨਾਮ ਲਗੀ ਮਾਲਕੀ ਵਾਲੀ ਥਾਈਂ ਕੁਵੇਲੇ ਲੰਗਰ ਜਾ ਮੰਗ ਜ਼ਮੀਨੀ-ਕਟਦਾ ਤੇ ਲਾਂਦਾ ਸੀ। ਉਸਨੇ ਭੈਣੀ ਸਾਹਿਬ ਭੀ ਲੰਗਰ ਚਲਦੇ ਨੂੰ ਆ ਵੇਖਿਆ ਤੇ ਉਪਰ ਰਪੋਟ ਕੀਤੀ। ਇਕ ਦਿਨ ਲੁਧਿਆਣੇ ਦਾ ਡੀ.ਸੀ. ਸ੍ਰੀ ਭੈਣੀ ਸਾਹਿਬ ਪੁਜਾ। ਗੁਰੂ ਹਰੀ ਸਿੰਘ ਜੀ ਨੂੰ ਮੂੰਹੋਂ ਮੰਗੇ ਚੰਗੇ ਮੁਰਬੇ ਦੇਣੇ ਚਾਹੇ ਤੇ ਕਿਹਾ ਲੈ ਲਵੋ। ਤਾਂ ਗੁਰੂ ਹਰੀ ਸਿੰਘ ਜੀ ਸਹਿਜੇ ਹੀ ਉਤਰ ਦਿਤਾ। ਧਰਤੀ ਸਾਡੀ ਏ ਤੇ ਅਸੀ ਹੀ ਆਪ ਮਾਲਕ ਹਾਂ ਤੇਰੇ ਮੁਰਬੇ ਲੈ ਕੇ ਕਿਉਂ ਸਾਰੀ ਸ੍ਰਿਸ਼ਟੀ ਤੋਂ ਹੱਕ ਹਟਾ-ਈਏ। ਜੇ ਉਸ ਪੁਛਿਆ ਇਹ ਲੰਗਰ ਕਿਸ ਆਸਰੇ ਚਲਦੈ। ਤਾਂ ਗੁਰੂ ਜੀ ਉਤਰ ਦਿਤਾ- ਉਸ ਰਾਮ ਦੇ ਆਸਰੇ। ਜਿਸ ਬਿਨ ਕਿਸੇ ਦਾ ਨਾ ਸਰੇ।

ਲੇਖ ਅਗੇ ਹੀ ਲੰਮਾ ਹੋ ਗਿਆ ਏ।
ਇਸ ਕਰਕੇ "ਵਹਿਮੀ" ਖਲੋ ਗਿਆ ਏ।
ਜਿਵੇਂ ਜਸ 'ਰਾਮ' ਦਾ ਮੁਕਦਾ ਨਹੀਂ।
ਤਿਵੇਂ 'ਵਹਿਮੀ' ਭੀ ਲਿਖਣੋਂ ਰੁਕਦਾ ਨਹੀਂ।

—੦—

# ਦਸੋਂ ਦਿਸੀ ਤੇਰਾ ਜਲਵਾ

ਮੋਹ ਲਿਆ ਰਿਦਾ ਤੇਰਿਆਂ ਬਚਨਾਂ ਸਿਰ ਸ਼ਰਧਾ ਵਿਚ ਝੁਕਿਆ।
ਉਡਦਾ ਮਨ ਕਾਬੂ ਵਿਚ ਆਇਆ ਜੋ ਮਨ ਮਤ ਕਰ ਉਕਿਆ।
ਕਿੰਨਾ ਕੁਝ ਤੂੰ ਰਿਦੇ ਸਮੋਇਆ ਟੁਟੀਆਂ ਗੰਢਣ ਵਾਲੇ!
ਦਸੋ ਦਿਸੀਂ ਹੀ ਨਜ਼ਰ ਆ ਰਿਹਾ ਤੇਰਾ ਜਲਵਾ ਲੁਕਿਆ।

—ਭਮਰਾ, ਮੋਡਨ ਹੈਡ.

—੦—

# ਗੁਰੂ ਹਰੀ ਸਿੰਘ ਜੀ

## ਦਾ

## ਨਿਤ—ਕਰਮ

ਇਕੋ ਸਮੇਂ ਵਿਚ ਵਖ ਵਖ ਧਰਮਾਂ ਦੇ ਅਨੇਕਾਂ ਗੁਰੂ ਅਥਵਾ ਧਰਮਾਚਾਰਯ ਵੇਖੇ ਜਾ ਸਕਦੇ ਹਨ। ਪਰ ਗੁਰੂ-ਨਾਨਕ- ਪ੍ਰੰਪਰਾ ਦੇ ਵਾਰਸਾਂ ਨੂੰ ਤਾਂ ਪਹਿਲੇ ਗੁਰੂਆਂ ਦੀ ਜੀਵਨ-ਮਰਯਾਦਾ ਤੋਂ ਹੀ ਜਾਂਚਿਆਂ ਪਰਖਿਆ ਜਾ ਸਕਦਾ ਹੈ। ਭਾਵੇਂ ਸਤਿ-ਗੁਰੂ ਸਾਡੀ ਜਾਂਚ ਪਰਖ ਤੋਂ ਬਹੁਤ ਉਚੇਰਾ ਹੁੰਦਾ ਹੈ ਤੇ 'ਪਿਤਾ ਕਾ ਜਨਮ ਕਿ ਜਾਨੈ ਪੂਤ।' ਵਾਂਗ ਸਾਡਾ ਅਧਿਕਾਰ ਹੀ ਏਹ ਨਹੀਂ ਹੁੰਦਾ ਕਿ ਅਸੀਂ ਸਤਿ-ਗੁਰੂ ਮਹਾਨ ਦੀ ਪਰਖ ਕਰੀਏ ਜਾਂ ਇਸ ਨੂੰ ਘਸ-ਵਟੀ ਲਾਈਏ, ਪਰ ਕਈ ਵਾਰ ਸਾਡਾ ਸ਼ੰਕਾਲੂ ਮਨ ਐਸੀ ਟੋਹਾ ਟਾਹੀ ਬਿਨਾ ਰਹਿੰਦਾ ਨਹੀਂ।

ਪਾਠਕਾਂ ਦੀ ਜਾਣਕਾਰੀ ਲਈ ਮੈਂ ਸ੍ਰੀ ਸਤਿ-ਗੁਰੂ ਹਰੀ ਸਿੰਘ ਜੀ ਦੀ ਦਿਨਚਰਯਾ ਪੇਸ਼ ਕਰਦਾ ਹਾਂ ਤਾਕਿ ਸ੍ਰੀ ਜੀ ਦੀ ਸ਼ਖਸੀਅਤ ਉਭਾਰਨ ਵਾਲਾ ਉਹ ਸਾਰਾ ਕਾਰਜ ਕਰਮ ਅਖਾਂ ਅਗੇ ਆ ਜਾਇ ਜਿਸ ਦੀ ਗੋਂਦ ਵਿਚ ਆਪ ਮਿਠੇ ਪ੍ਰਭਾਵ ਨਾਲ ਹੌਲੀ ਹੌਲੀ, ਉਸ ਸਿਖੀ ਵਿਚ ਪੂਰੀ ਤਰਾਂ ਪੂਜੇ ਸਤਿਕਾਰੇ ਜਾਣ ਲਗ ਪਏ, ਜਿਸ ਨੂੰ ਅੰਗਰੇਜ਼ ਦੇ ਜ਼ੁਲਮੋ ਤਸ਼ਦਦ ਨੇ ਸਦਾ ਲਈ ਤਬਾਹ ਕਰ ਦੇਣ ਦੀ ਠਾਣੀ ਹੋਈ ਸੀ।

ਸ੍ਰੀ ਸਤਿਗੁਰੂ ਜੀ ਰੋਜ਼ਾਨਾ ੨ ਵਜੇ ਅੰਮ੍ਰਿਤ ਵੇਲੇ ਅਪਣੀ ਸੁਖ-ਸੇਜਾ ਦਾ ਤਿਆਗ ਕਰਦੇ। ਆਪ ਜੀ ਦਾ ਨਿਵਾਸ ਪਹਿਲਾਂ ਵੀ ਆਮ ਕਰਕੇ ਉਹੋ ਚੁਬਾਰਾ ਰਿਹਾ ਜੋ ਅਜ 'ਗਦੀ ਸਾਹਿਬ ਵਾਲਾ ਚੁਬਾਰਾ' ਨਾਮ ਨਾਲ ਪ੍ਰਸਿਧ ਹੈ, ਪਰ ਬੁਢਾਪੇ ਦੇ ਅੰਤਮ ਚਰਨ ਵਿਚ ਤਾਂ ਆਪ ਦਾ ਇਹ ਅਨਿਖ-ੜਵਾਂ ਅੰਗ ਹੋ ਗਿਆ। ਏਥੇ ਆਪ ਜੀ ਦੇ ਹਜ਼ੂ-ਰੀਏ ਭਾਈ ਰਾਗਾ ਸਿੰਘ ਜੀ (ਪਿੰਡ ਬਗੁਲੀ ਜਿਲਾ ਲੁਧਿਆਣਾ) ਆਪ ਜੀ ਦੀ ਸੇਵਾ ਟਹਿਲ ਵਾਸਤੇ ਸਦਾ ਨਾਲ ਰਹਿੰਦੇ। ਬਿਰਾਜ਼ ਉਠਣ ਤੋਂ ਬਾਦ ਆਪ ਜੀ ਰਾਗਾ ਸਿੰਘ ਹੁਰਾਂ ਨੂੰ ਨਾਲ ਲੈ ਜੰਗਲ ਜਾਂਦੇ। ਰਾਗਾ ਸਿੰਘ ਜੀ ਦੋ ਜਲ ਦੇ ਗੜਵੇ ਭਰ ਕੇ ਨਾਲ ਨਾਲ ਚਲਦੇ—ਇਕ ਅਪਣੀ ਵਰਤੋਂ ਲਈ ਦੂਜਾ ਗੁਰੂ ਹਰੀ ਸਿੰਘ ਜੀ ਵਾਸਤੇ। ਜੰਗਲ ਜਾਕੇ ਇਕ ਵਾਰ ਤਾਂ ਬਾਹਰ ਰੇਤ ਨਾਲ ਹਥ ਪੰਜ ਵਾਰ ਮਾਂਜਦੇ-ਦੂਜੀ ਵਾਰ ਡੇਰੇ ਆ ਕੇ ਏਨੀ ਵਾਰ ਹੀ ਹਥ ਸੁਕਮਾਂਜ ਕਰਦੇ। ਕੁਰਲਾ ਕਰਕੇ ਦਾਤਨ ਕਰਦੇ। ਜਿੰਨੀ ਵਾਰ ਦਾਤਨ ਮੂੰਹੋਂ ਬਾਹਰ ਕਰਦੇ ਓਨੀ ਵਾਰ ਹੀ ਧੋਕੇ ਮੂੰਹ ਵਿਚ ਪਾਂਦੇ।

ਫੇਰ ਇਸ਼ਨਾਨ ਵੀ ਏਸੇ ਚੁਬਾਰੇ ਉਤੇ ਹੀ ਹੁੰਦਾ ਜਲ ਪਹਿਲਾਂ ਭਰ ਕੇ ਰਖ ਲਿਆ ਜਾਂਦਾ ਜਾਂ ਸਮੇਂ

ਅਨੁਸਾਰ ਕਿਸੇ ਵਕਤ ਵੀ ਮੰਗਵਾ ਕੇ ਇਸ਼ਨਾਨ ਕਰ ਲਿਆ ਜਾਂਦਾ। ਹਰ ਇਸ਼ਨਾਨ ਨਾਲ ਨਵੇਂ ਬਸਤਰ ਪਾਏ ਜਾਂਦੇ ਜੋ ਆਮ ਕਰਕੇ ਸ਼ੁਧ ਖਦਰ ਦੇ ਹੀ ਹੁੰਦੇ। ਮਰਯਾਦਾ ਅਨੁਸਾਰ ਕਛਹਿਰੇ ਦਾ ਇਕ ਪਾਉਂਚਾ ਲਾਹ ਕੇ ਦੂਜਾ ਪਾਇਆ ਜਾਂਦਾ ਤੇ ਫੇਰ ਦੂਜੇ ਚਰਨ ਵਿਚੋਂ ਪਾਉਂਚਾ ਉਤਾਰਿਆ ਜਾਂਦਾ। ਮਨੋਰਥ ਏਹ ਕਿ ਕਿਸੇ ਸਮੇਂ, ਇਕ ਪਲ ਲਈ ਕਛਹਿਰੇ ਤੋਂ ਬਿਨਾ ਨਾ ਰਹੇ।

ਅਸ਼ਨਾਨ ਕਰ ਚੁਕਣ ਤੋਂ ਬਾਦ ਆਪ ਜੀ ਤਾਂ ਏਸ ਚੁਬਾਰੇ ਦੇ ਅੰਦਰਵਾਰ ਆਸਣ ਵਿਛਾਕੇ ਭਜਨ ਕਰਨ ਲਈ ਬੈਠ ਜਾਂਦੇ। ਬਾਹਰ, ਵਰਾਂਡੇ ਵਿਚ ਆਸਾ ਦੀ ਵਾਰ ਦਾ ਕੀਰਤਨ ਆਰੰਭ ਹੋ ਜਾਂਦਾ। ਜੀਵਨ ਦੇ ਆਖਰੀ ਦੋ ਦਹਾਕਿਆਂ ਵਿਚ ਤਾਂ ਆਸਾ ਦੀ ਵਾਰ ਲਾਉਣ ਵਾਲੀ ਟੀਮ ਵੀ ਇਹ ਸੀ: ਮਹੰਤ ਗੁਰਦਿਤ ਸਿੰਘ ਜੀ (ਪਿੰਡ ਮੋਰੋਂ ਜਿ: ਜਲੰਧਰ) ਤੰਬੂਰਾ ਵਜਾ ਕੇ ਗਾਉਂਦੇ। ਮਾਈ ਹੁਕਮੀ ਜੀ (ਪਿੰਡ ਵਰਿਆਂਹ ਜਿਲਾ ਅੰਮ੍ਰਿਤਸਰ) ਮਾਈ ਗੁਰਦੇਈ ਜੀ (ਖੰਨਾ, ਲੁਧਿਆਣਾ) ਕੀਰਤਨ ਵਿਚ ਸਾਥ ਦਿੰਦੇ। ਇਹ ਦੋਵੇਂ ਮਾਈਆਂ ਸਿਰ ਤੇ ਜੂੜਾ ਕਰ ਦਸਤਾਰ ਸਜਾਂਦੀਆਂ। ਇਸ ਕੀਰ-ਤਨੀ ਜਥੇ ਵਿਚ ਢੋਲਕੀ ਸੰਤ ਵਜ਼ੀਰ ਸਿੰਘ ਜੀ (ਜਿਨ੍ਹਾਂ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਮਹਾ-ਰਾਜ ਨਿਹਾਲ ਸਿੰਘ ਜੀ ਅਤੇ ਮਹਾਰਾਜ ਗੁਰ-ਦਿਆਲ ਸਿੰਘ ਜੀ ਨੂੰ ਬਚਪਨ ਵਿਚ ਖਿਡਾਇਆ ਹੈ।) ਵਜਾਇਆ ਕਰਦੇ। ਸੂਰਜ ਦੇ ਚੜ੍ਹਾਅ ਨਾਲ ਵਾਰ ਦਾ ਭੋਗ ਪੈ ਜਾਂਦਾ ਤੇ ਏਸ ਸਮੇਂ ਤਕ ਸ੍ਰੀ ਗੁਰੂ ਹਰੀ ਸਿੰਘ ਜੀ ਚੰਡੀ ਦੀ ਵਾਰ ਦਾ ਪਾਠ ਆਪਣੀ ਲਿਖਤੀ ਪੋਥੀ ਤੋਂ ਕਰ ਲੈਂਦੇ।

ਦੀਵਾਨ ਤੋਂ ਫ਼ਾਰਗ ਹੋ ਸਤਿਗੁਰੂ ਜੀ ਬਾਦਾਮਾਂ ਦੀ, (ਤਦ ਤਕ ਤਿਆਰ ਕਰ ਲਈ ਗਈ) ਸਰ-ਦਾਈ ਛਕਦੇ। ਇਸ ਮੌਕੇ ਜਲ-ਪਾਣੀ ਆਦਿ ਦੀ ਸੇਵਾ ਅੰਮ੍ਰਿਤਸਰੀਏ ਮਹੰਤ ਹਜ਼ਾਰਾ ਸਿੰਘ ਜੀ ਪ੍ਰੇਮ ਪੂਰਵਕ ਕਰਦੇ। ਸਰੀਰ ਬਿਰਧ ਹੋ ਜਾਣ ਕਾਰਨ ਸੱਚੇ ਪਾਤਸ਼ਾਹ ਅਪਣੇ ਹਥ ਵਿਚ ਇਕ ਚਾਂਦੀ ਦੀ ਮੁਠ ਵਾਲੀ ਬੈਂਤ ਦੀ ਸੋਟੀ ਆਮ ਤੁਰਨ ਫਿਰਨ ਲਈ ਵਰਤਿਆ ਕਰਦੇ। ਸਰਦਾਈ ਉਪਰੰਤ ਚੁਬਾ-ਰਿਓਂ ਉਤਰ ਕੇ ਇਕ ਵਾਰ ਸਾਰੇ ਪ੍ਰਬੰਧ ਵਲ ਝਾਤੀ ਮਾਰੀ ਜਾਂਦੀ। ਘੋੜਿਆਂ ਦੇ ਤਬੇਲੇ ਅਤੇ ਗਊਆਂ ਮੱਝਾਂ ਦੇ ਵਾੜੇ ਵਲ ਫੇਰਾ ਵਜਦਾ। ਪਸ਼ੂਆਂ ਦੇ ਸੇਵਾਦਾਰ ਤਦ ਤਕ ਤਿਆਰ ਹੋਕੇ ਅਪਣੇ ਅਪਣੇ ਪਸ਼ੂਆਂ ਦੇ ਪਾਸ ਖਲੋ ਜਾਂਦੇ। ਸਤਿਗੁਰੂ ਜੀ ਸਮੇਂ ਅਨੁਕੂਲ ਬਚਨ ਕਰਦੇ ਕਰਾਂਦੇ, ਤੂੜੀ ਪੱਠੇ ਦੀ ਗਲਤ ਵਰਤੋਂ ਲਈ ਤਾੜਦੇ, ਸਹੀ ਵਰਤੋਂ ਲਈ ਜਾਚ ਦਸਦੇ, ਸੰਜਮ ਨਾਲ ਚਲਣ ਦੀ ਸਿਖਿਆ ਦਿੰਦੇ। ਨਵੇਂ ਤਬੇਲੇ ਦਾ ਜੋ ਰਾਮ-ਸਰ ਵਲ ਨੂੰ ਦਰਵਾਜਾ ਹੈ ਇਸ ਦੀ ਚਾਬੀ ਤਾਂ ਪੁਲਿਸ ਵਾਲਿਆਂ ਕੋਲ ਰਹਿੰਦੀ, ਸੋ ਵਾਪਸੀ ਤਬੇਲੇ ਵਾਲੀ ਡਿਉੜੀ ਥਾਣੀ ਹੀ ਹੁੰਦੀ।

ਤਬੇਲਿਆਂ ਦਾ ਚਕਰ ਮਾਰ, ਕਿਸੇ ਹੋਰ ਨਵੇਂ ਆਏ ਦੀ ਗਲ ਬਾਤ ਸੁਣ ਜਾਂ ਕਿਸੇ ਲੋੜ ਵੰਦ ਲਈ ਜ਼ਰੂਰੀ ਹੁਕਮ ਜਾਰੀ ਕਰ ਕੇ ਸ੍ਰੀ ਸਤਿਗੁਰੂ ਜੀ ਭਾਈ ਰਾਗਾ ਸਿੰਘ ਜੀ ਨੂੰ ਨਾਲ ਲੈਕੇ ਜੰਗਲ ਪਾਣੀ ਜਾਂਦੇ। ਭਾਈ ਸਾਹਿਬ ਦੇ ਹਥੀਂ ਲੋਹੇ ਦੇ ਦੋ ਵਡੇ ਗੜਵੇ ਜਲ ਦੇ ਫੜੇ ਹੁੰਦੇ। ਅਤੇ ਸਤਿਗੁਰੂ ਜੀ ਮਾਲਾ ਫੇਰਦੇ ਚਲ ਪੈਂਦੇ। ਕਈ ਵਾਰ ਪੁਲਸੀਏ ਵੀ ਦੂਰ ਦੂਰ ਰਹਿ ਆਪ ਦਾ ਪਿਛਾ ਕਰਦੇ। ਪਰ ਬਾਹਲਾ ਨਜ਼ਦੀਕ ਜਾਣ ਦੀ ਜੁਰਅਤ ਨਾ ਹੁੰਦੀ।

ਇੰਜ ਬਾਹਰ ਗਿਆਂ ਘੰਟਾ ਦੋ ਘੰਟੇ ਕਿਸੇ ਰੁਖ ਬਿਰਖ ਦੀ ਓਟ ਵਿਚ ਬੈਠ ਕੁਛ ਸਮਾ ਸਤਿਗੁਰੂ ਜੀ ਭਜਨ ਕਰਦੇ। ਦੋ ਵਖ ਵਖ ਰੁਖਾਂ ਥਲੇ ਸਤਿ-ਗੁਰੂ ਜੀ ਅਤੇ ਰਾਗਾ ਸਿੰਘ ਜੀ ਬੈਠਦੇ। ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਨਾਲ ਏਕਾਗਰ ਹੋ ਨਵੀਂ ਪਰੇਰਣਾ ਨਾਲ ਆਪ ਫਿਰ ਉਠਦੇ।

ਕਰੀਬ ੧੦ ਵਜੇ ਬਾਹਰੋਂ ਘਰ ਨੂੰ ਪਰਤਿਆ ਜਾਂਦਾ। ਤਦ ਤਕ ਨੂੰ ਚੁਬਾਰਾ ਸੰਬਰ ਬੁਹਾਰ ਕੇ ਸੁਥਰਾ ਕਰ ਲਿਆ ਜਾਂਦਾ। ਭਾਵੇਂ ਮਾਈ ਹੁਕਮੀ ਤੇ ਮਾਈ ਗੁਰਦੇਈ ਹਰ ਤਰਾਂ ਸਫਾਈ ਵਗੈਰਾ ਦਾ

ਧਿਆਨ ਰਖਦੀਆਂ ਪਰ ਸ੍ਰੀ ਮਾਤਾ ਜੀਉਣ ਕੌਰ ਜੀ ਆਪ ਵੀ ਹਰ ਪਰਕਾਰ ਦੀ ਸੁਖ ਸੁਵਿਧਾ ਦਾ ਧਿਆਨ ਰਖਦੇ। ਮੁੜ ਚੁਬਾਰੇ ਤੇ ਆਕੇ ਪੰਜ ਸ਼ਨਾਨਾ ਆਦਿ ਕਰਕੇ ਦੀਨ ਦਿਆਲ ਕੁਛ ਸਮਾਂ ਆਰਾਮ ਕਰਦੇ। ਅਧੇ ਪੌਣੇ ਘੰਟੇ ਬਾਦ ਫੇਰ ਪਟ-ਬੰਧਕਾਂ ਪਾਸੋਂ ਸਾਰੇ ਕਾਰ ਵਿਹਾਰ ਦਾ ਪਤਾ ਮੰਗ ਲੈਂਦੇ। ਉਹਨੀਂ ਦਿਨੀਂ ਖਰੀਦੋ ਫ਼ਰੋਖਤ ਪਸ਼ੂ ਢਾਂਡੇ ਅਤੇ ਲੰਗਰ ਦੇ ਸਮਾਨ ਵਗੈਰਾ ਦੀ ਜ਼ਿਮੇਵਾਰੀ ਮਹੰਤ ਗੁਰਦਿਤ ਸਿੰਘ ਦੀ ਹੁੰਦੀ। ਅਤੇ ਸਰਕਾਰੀ ਕੰਮਾਂ ਲਈ ਮੁਖਤਾਰ ਆਮ ਮਹੰਤ ਸੇਵਾ ਸਿੰਘ ਜੀ ਕਲਾਲ ਮਾਜਰੇ ਵਾਲੇ (ਬਹੁਤੀ ਰਿਹਾਇਸ਼ ਉਟਾਲਾਂ ਜ਼ਿਲਾ ਲੁਧਿਆਣਾ) ਮੁਕਰਰ ਸਨ। ਸੋ ਇਨ੍ਹਾਂ ਦੋਹਾਂ ਤੋਂ ਰੁਵਿਰੇ ਦਾ ਪਤਾ ਲੈ ਦੇ ਦੇਂਦੇ। ਬਾਦ ਵਿਚ ਕੁਛ ਸਮਾਂ ਬਿਰਾਜ ਲਿਆ ਜਾਂਦਾ।

ਸਰਦੀਆਂ ਵਿਚ ੧-੨ ਵਜੇ, ਪਰ ਗਰਮੀਆਂ ਵਿਚ ਕਰੀਬ ੪ ਵਜੇ ਅਠਪਹਿਰੀਏ ਸਿੰਘਾਂ ਦਾ ਲੰਗਰ ਤਿਆਰ ਹੁੰਦਾ। ਸਤਿਗੁਰੂ ਜੀ ਅਠ ਪਹਿਰਾ ਲੰਗਰ ਹੀ ਛਕਦੇ। ਸੋ ਆਪ ਜੀ ਵਡੇ ਲੰਗਰ ਵਾਲੀ ਖੂਹੀ ਤੇ ਜਾਕੇ ਦੁਬਾਰਾ ਇਸ਼ਨਾਨ ਆਦਿਕ ਕਰਕੇ ਏਥੇ ਹੀ ਨਜ਼ਦੀਕ ਬੈਠਣ ਲਈ ਤਿਆਰ ਕੀਤੇ ਗਏ, ਥੜੇ ਉਪਰ ਆਛਣ ਵਿਛਾ ਕੇ ਪ੍ਰਸ਼ਾਦ ਛਕਦੇ। ਲੰਗਰ ਦਾ ਦਾਲਾ ਪ੍ਰਸ਼ਾਦ ਹੀ ਆਪ ਛਕਦੇ। ਸੁਆਦ ਕੀ ਹੁੰਦਾ ਹੈ, ਸਤਿਗੁਰੂ ਜੀ ਦੀ ਸਾਰੀ ਉਮਰ ਇਸ ਸੋਚ ਤੋਂ ਪਰੇ ਰਹੀ। ਏਸ ਸਮੇਂ ਲੰਗਰ ਆਪ ਨੂੰ ਆਮ ਕਰਕੇ ਸੰਤ ਹਰਨਾਮ ਸਿੰਘ ਜੀ ਛੂਤੀਏ ਛਕਾਂਦੇ।

ਬਾਬਾ ਨਰੈਣ ਸਿੰਘ ਜੀ ਰੋਡਿਆਂ ਵਾਲੇ ਸਦਾ ਹੀ ਇਸ ਕੋਸ਼ਸ਼ ਵਿਚ ਰਹਿੰਦੇ ਕਿ ਸਤਿਗੁਰੂ ਜੀ ਦੇ ਪ੍ਰਸ਼ਾਦ ਵਾਲੀ ਥਾਲੀ ਵਿਚ ਹੀ ਆਪ ਲੰਗਰ ਛਕਣ।

ਉਹਨੀਂ ਦਿਨੀ ਵਿਦੇਸ਼ਾਂ ਨੂੰ ਚਾਵਲ ਜਾਣ ਤੇ ਕੋਈ ਪਾਬੰਦੀ ਨਹੀਂ ਸੀ ਇਸ ਲਈ ਵਿਦੇਸ਼ਾਂ ਚੋਂ ਆਏ ਸਿਖ ਤੇ ਸਿਖਣੀਆ ਦੀ ਏਹ ਜ਼ਬਰਦਸਤ ਲਗਨ ਹੁੰਦੀ ਕਿ ਉਹ ਗੁਰੂ ਕੇ ਲੰਗਰੋਂ ਤੇ ਖਾਸ ਕਰ ਸਤਿਗੁਰੂ ਜੀ ਦੀ ਵਰਤੋਂ ਵਿਚ ਆਏ ਚਾਵਲਾਂ ਵਿਚੋਂ, ਸਤਿਕਾਰ ਵਜੋਂ ਅਪਣੇ ਨਾਲ ਪਰਦੇਸਾਂ ਨੂੰ ਖੜ੍ਹ ਸਕਣ।

ਪ੍ਰਸ਼ਾਦ ਉਪਰੰਤ ਸਤਿਗੁਰੂ ਹਰੀ ਸਿੰਘ ਜੀ ਫੇਰ ਚੁਬਾਰੇ ਨੂੰ ਜਾ ਭਾਗ ਲਾਂਦੇ ਅਤੇ ਇਕ ਘੰਟੇ ਕੁ ਦਾ ਸਮਾ ਆਰਾਮ ਕਰਦੇ। ਨੀਂਦ ਵੀ ਆ ਜਾਂਦੀ, ਜਾਂ ਮੌਜ ਨਾਲ ਬਿਰਾਜੇ ਰਹਿੰਦੇ। ਉਪਰੰਤ ਪੰਜ ਸ਼ਨਾਨਾ ਕਰਕੇ ਕਥਾ ਵਿਚ ਸ਼ਾਮਲ ਹੋ ਜਾਂਦੇ। ਕਥਾ ਚੁਬਾਰੇ ਦੇ ਬਰਾਂਡੇ ਵਿਚ ਸੰਤ ਨਰੈਣ ਸਿੰਘ ਜੀ ਰੋਡਿਆਂ ਵਾਲੇ ਕੀਤਾ ਕਰਦੇ। ਰੋਡਿਆਂ ਵਾਲੇ ਸੰਤਾਂ ਦਾ ਸਤਿਗੁਰੂ ਜੀ ਦੇ ਚਰਨਾਂ ਨਾਲ ਬੜਾ ਹੀ ਸਨੇਹ ਸੀ ਕਥਾ ਕਰਦਿਆਂ ਆਪ ਦੀ ਲਿਵ ਇੰਜ ਲਗੀ ਹੁੰਦੀ ਜਿਵੇਂ ਸਾਖਿਆਤ ਭਗਵਾਨ ਦੇ ਸਾਹਵੇਂ ਉਹਦਾ ਭਗਤ ਉਪਾਸ਼ਨਾ ਕਰ ਰਿਹਾ ਹੋਵੇ। ਚਲਦੀ ਕਥਾ ਵਿਚ ਸਾਧ ਸੰਗਤ ਆਈ ਜਾਂਦੀ ਤੇ ਲੰਗਰ ਵਾਲੇ ਪਾਸੇ ਖੁਲੀ ਛਤ ਉਪਰ ਬੈਠੀ ਜਾਂਦੀ।

ਕਥਾ ਤੋਂ ਬਾਦ ਭਾਈ ਸੰਤੋਖ ਸਿੰਘ ਜੀ (ਜਿਨਾਂ ਦੀ ਹਥ ਲਿਖਤ ਪੁਸਤਕ ਸਤਿਗੁਰੂ ਬਿਲਾਸ, ਦੀ ਕਥਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਸੁਣਿਆਂ ਕਰਦੇ ਸਨ) ਤੋਂ ਉਨ੍ਹਾਂ ਦੇ ਲਿਖੇ ਪ੍ਰਸੰਗਾਂ ਨੂੰ ਸੁਣਨਾ।

ਸੂਰਜ ਡੁਬਣ ਦੇ ਨਾਲ ਹੀ, ਮੌਕੇ ਤੇ, ਜੋ ਵੀ ਰਾਗੀ ਰਬਾਬੀ ਹਾਜ਼ਰ ਹੁੰਦਾ ਉਸ ਤੋਂ ਕੀਰਤਨ ਕਰਵਾਇਆ ਜਾਂਦਾ। ਆਪ ਜੀ ਭਜਨ ਕਰਦੇ ਰਸ ਮਗਨ ਹੋ ਸੁਣਦੇ। ਭਾਈ ਸੰਤ ਸਿੰਘ ਜੀ ਢਾਡੀ ਸਤਿਗੁਰੂ ਦਰਸ਼ਨਾਂ ਦੇ ਬੜੇ ਪਰੇਮੀ ਸੀ। ਆਪ ਢੇਸੀਆਂ ਜਿਲਾ ਜਲੰਧਰ ਤੋਂ ਮਹੀਨੇ ਵਿਚ ਕੁਛ ਦਿਨ ਜ਼ਰੂਰ ਹੀ ਭੈਣੀ ਸਾਹਿਬ ਆਉਂਦੇ ਅਤੇ ਪੁਰਾਣੇ ਜੋਧਿਆਂ ਦੀਆਂ ਵਾਰਾਂ ਸੁਣਾਂਦੇ। ਸਤਿਗੁਰੂ ਜੀ ਇਨਾਂ ਤੋਂ ਜੋਸ਼ ਭਰੀਆਂ, ਸੂਰਮਿਆਂ ਦੀਆਂ ਵਾਰਾਂ ਸੁਣਕੇ ਬਹੁਤ ਸੰਤੁਸ਼ਟ ਹੁੰਦੇ। ਢਾਡੀਆਂ ਨੂੰ ਆਪ ਦੌਰੇ ਨਾਲ ਵੀ ਰਖਦੇ ਤੇ ਰਾਗੀਆਂ ਦੇ ਕੀਰ-

ਤਕ ਤੋਂ ਪਹਿਲਾਂ ਇਨ੍ਹਾਂ ਨੂੰ ਵਕਤ ਮਿਲਦਾ।

ਰਾਤ ਨੂੰ ਹੱਲੇ ਦਾ ਦੀਵਨ ਲਗਦਾ। ਜੋਟੀਆਂ ਨਾਲ ਸ਼ਬਦ ਪੜ੍ਹੇ ਜਾਂਦੇ। ਢੋਲਕ ਛੈਣੇ ਭਿੰਨੀ ਭਿੰਨੀ ਲੈਂ ਵਿਚ ਵਜਦੇ। ਕੋਈ ਜਥੇਦਾਰ ਜਾਂ ਹੋਰ, ਖਲੋਕੇ ਸ਼ਬਦ ਨਾ ਪੜ੍ਹਦਾ। ਅਰਦਾਸ ਕਰਕੇ ਦੀਵਾਨ ਦੀ ਸਮਾਪਤੀ ਹੁੰਦੀ। ਸੰਗਤ ਅਪਣੇ ਡੇਰਿਆਂ ਨੂੰ ਚਲੀ ਜਾਂਦੀ ਪਰ ਸਤਿਗੁਰੂ ਜੀ ਭਜਨ-ਮਗਨ ਹੀ ਰਹਿੰਦੇ।

ਰਾਤ ਨੂੰ ਸਤਿਗੁਰੂ ਜੀ ਕੇਵਲ ਕਾੜ੍ਹਕੇ ਠੰਢਾ ਕੀਤਾ ਦੁਧ ਛਕਦੇ, ਜਾਂ ਕੁਛ ਫਲ-ਆਹਾਰ ਵੀ ਹੋ ਜਾਂਦਾ। ਬਾਦਾਮ, ਸੌਗੀ, ਪਿਸਤਾ,ਪਤਾਸੇ ਆਦਿ ਆਮ ਮਥਾ ਟਿਕਿਆ ਕਰਦੇ ਸਨ। ਸਤਿਗੁਰੂ ਜੀ ਦੀ ਵਰਤੋਂ ਜੋਗੇ ਰਖ ਬਾਕੀ ਦੇ ਘੋੜਿਆਂ ਵਾਲਿਆਂ ਮਝਾਂ ਗਊਆਂ ਵਾਲਿਆਂ ਜਾਂ ਹੋਰ ਸੇਵਾ ਦਾਰਾਂ ਨੂੰ ਬੁਕ ਭਰ ਭਰ ਕੇ ਦਿਤੇ ਜਾਂਦੇ। ਬਾਬਾ ਵੀਰ ਸਿੰਘ ਜੀ ਦੁੰਨੀ ਮਛਲੀ ਵਾਲੇ, ਜਿਹੜੇ ਸਤਿਗੁਰੂ ਰਾਮ ਸਿੰਘ ਜੀ ਦੇ ਵੇਲੇ ਦੇ ਸਤਿਕਾਰੇ ਸਿਖ ਸਨ, ਕਦੇ ਕਦੇ ਮਹੀਨਾ ਮਹੀਨਾ ਭਰ ਭੈਣੀ ਸਾਹਿਬ ਆ ਟਿਕਦੇ ਅਤੇ ਉਨ੍ਹਾਂ ਨੂੰ ਸੁਕੇ ਮੇਵਿਆਂ ਦੇ ਬੁਕ ਸਾਧ ਸੰਗਤ ਵਿਚ ਵੰਡਣ ਦਾ ਬੜਾ ਅਨੰਦ ਆਉਂਦਾ।

੧੦ ਵਜੇ ਰਾਤ ਤਕ ਤਾਂ ਸਤਿਗੁਰੂ ਜੀ ਅਪਣੇ ਚੁਬਾਰੇ ਤੇ ਨਜ਼ਰ ਪੈਂਦੇ ਰਹਿੰਦੇ ਚਲਦੇ ਫਿਰਦੇ, ਫਿਰ ਅਜੇਹੀ ਨਿਸਚਲ ਸਮਾਧੀ ਲਾਂਦੇ ਕਿ ਜਿਵੇਂ ਦੁਨੀਆਂ ਨਾਲ ਉਨ੍ਹਾਂ ਦਾਂ ਸੰਬੰਧ ਕੋਈਨਹੀਂ ਹੁੰਦਾ। ਸ੍ਰੀ ਸਤਿਗੁਰੂ ਜੀ ਰੋਜ਼ਾਨਾ ੧੯ ਤੋਂ ੨੧ ਮਾਲਾ ਭਜਨ ਦੀਆਂ ਫੇਰਦੇ। ਅਤੇ ਭਗੌਤੀਆਂ ਦੀ ਮਾਲਾ ਇਸ ਤੋਂ ਵਖਰੀ ਹੁੰਦੀ। ਭਗੌਤੀਆਂ ਬਾਰੇ ਸ੍ਰੀ ਸਤਿ-ਗੁਰੂ ਰਾਮ ਸਿੰਘ ਜੀ ਨੇ ਉਚੇਚਿਆਂ ਵਿਦੇਸ਼ ਚੋਂ ਲਿਖਕੇ ਭੇਜਿਆ ਸੀ।

ਸਤਿਗੁਰੂ ਰਾਮ ਸਿੰਘ ਜੀ ਦਾ ਪਿਆਰ-ਵਿਛੋੜਾ ਆਪ ਦੇ ਅੰਦਰ ਨਸੂਰੀ ਫੋੜੇ ਵਾਂਗ ਦੁਖਦਾ ਥਾਂ ਬਣਾਈ ਬੈਠਾ ਸੀ। ਧੌਣ ਨੀਵੀਂ, ਨਜ਼ਰ ਨੀਵੀਂ, ਮਨ ਨੀਵਾਂ, ਬਸ ਸਤਿਗੁਰੂ ਜੀ ਨੇ ' ਨਾਨਕ ਨਾਮ ਗਰੀਬੀ ਪਾਈ' ਵਾਲੀ ਅਵਸਥਾ ਵਿਚ ਸਾਰੀ ਉਮਰ ਗੁਜ਼ਾਰੀ। ਉਂਜ ਤਾਂ ਆਪ ਹਰ ਦਰਸ਼ਨ ਯਾਚਕ ਨਾਲ ਲੋੜ ਜੋਗਾ ਬਚਨ ਕਰਦੇ, ਹਸਦੇ ਮੁਸਕਰਾਂਦੇ ਵੀ, ਪਰ ਓਨ੍ਹਾਂ ਦੇ ਅੰਦਰਲੀ ਬ੍ਰਿਹਾ-ਪੀੜਾ ਸਦਾ ਹੀ ਉਨ੍ਹਾਂ ਦੇ ਮੁਖ ਮਸਤਕ ਤੇ ਛਾਈ ਰਹਿੰਦੀ।

ਜਦੋਂ ਕਦੇ ਦੌਰਿਆਂ ਤੇ ਬਾਹਰ ਜਾਂਦੇ ਤਦ ਵੀ ਆਪਦਾ ਪਰੋਗਰਾਮ ਕੁਛ ਐਸਾ ਹੀ ਹੁੰਦਾ ਜੈਸਾ ਉਪਰ ਵਰਨਣ ਕਰ ਦਿਤਾ ਹੈ; ਫਰਕ ਏਨਾ ਕੁ ਪੈਂਦਾ ਕਿ ਡੇਰੇ ਦੀਆਂ ਜ਼ਿਮੇਵਾਰੀਆਂ ਦੀ ਥਾਂ ਓਦੋਂ ਪੰਥਕ ਜ਼ਿਮੇਵਾਰੀ ਅਤੇ, ਸੰਤਾਂ ਮਹੰਤਾਂ ਦੀਆਂ ਮਨਜ਼ਲਾਂ ਦੀਆਂ ਵਾਰਤਾਵਾਂ ਛਿੜ ਪੈਂਦੀਆਂ।

ਅਧਿਐਨ ਕੀਤਿਆਂ ਪਤਾ ਲਗੇਗਾ ਕਿ ਸਮੂਹ ਗੁਰੂ ਸਾਹਿਬਾਨ ਨੇ ਹੀ ਅੰਮ੍ਰਿਤ ਵੇਲੇ ਦਾ ਜਾਗਣਾ, ਸਕੇਸ਼ ਸ਼ਨਾਨ ਕਰਨਾ, ਨਾਮ ਜਪਨਾ, ਕੀਰਤਨ ਸੁਨਣਾ-ਕਰਨਾ ਆਪ ਵਧ ਤੋਂ ਵਧ ਕੀਤਾ ਹੈ ਤੇ ਗੁਰ ਸਿਖਾਂ ਨੂੰ ਏਸੇ ਦੀ ਪ੍ਰੇਰਨਾ ਦਿਤੀ ਹੈ।

ਅਜ ਜਦੋਂ ਅਸੀਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਕੁਲ ਪੋਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਰੋਜ਼ਾਨਾ ਨਿਤ ਕਰਮ ਵਲ ਝਾਤ ਮਾਰਦੇ ਹਾਂ ਤਾਂ ਨਾ ਕੋਈ ਅੰਮ੍ਰਿਤ ਵੇਲੇ ਦੇ ਜਾਗਣ ਵਿਚ ਕਸਰ ਦਿਸਦੀ ਹੈ ਤੇ ਨਾ ਹੀ ਭਜਨ ਬਾਣੀ ਦੇ। ਓਸੇ ਪਰਵਾਹਵਿਚ ਰਜ ਰਜ ਮੌਜਾਂ ਮਾਨਣ ਵਿਚ ਹੀ। ਅਜ ਵੀ ਗ੍ਰੰਥ ਸਾਹਿਬ ਦੀ ਉਹ ਤੁਕ ਸਾਰਥਕ ਹੈ :

ਪੀਉ ਦਾਦੇ ਜੇ ਵਿਹਾ ਪੋਤਾ ਪਰਵਾਣ।

ਪ੍ਰੀਤਮ ਸਿੰਘ ਕਵੀ

# ਸ਼ਾਂਤਗੀ

## ਬਾਬਾ ਜਸਾ ਸਿੰਘ ਜੀ ਦਾ ਅੰਤ ਸਮਾ

[ਬਾਬਾ ਸੰਤੋਖ ਸਿੰਘ ਜੀ—ਕਰਤਾ "ਸਤਿਗੁਰੂ ਬਿਲਾਸ"(ਹਥਲਿਖਤ)

ਦੋ ਬਰਸ ਸ੍ਰੀ ਸਤਿਗੁਰੂ ਜੀ ਗਇਆ ਨੂੰ ਹੋਏ। ਇਕ ਰਾਤ ਬਾਬੇ ਜਸਾ ਸਿੰਘ ਜੀ ਕੋ ਦਿਸ-ਟਾਨ ਮੇ ਦੋਨੋਂ ਭਾਈ ਸਤਿਗੁਰੂ ਰਾਮ ਸਿੰਘ ਜੀ ਤੇ ਮਹਾਰਾਜ ਹਰੀ ਸਿੰਘ ਜੀ ਬਾਬੇ ਕੋ ਇਸ਼ਨਾਨ ਕਰਾਇ ਕੇ ਰਥ ਉਤੇ ਚੜ੍ਹਾਇ ਕੇ ਦੋਨੋ ਭਾਈ ਗੁਪਤ ਹੋਇ ਗਏ।

ਬਾਬੇ ਕੇ ਨੇਤਰ ਖੁਲ ਗਏ। ਬਾਬੇ ਜੀ ਨੇ ਬਚਨ ਕੀਤਾ— ਸਾਨੂੰ ਤਾਂ ਚਲਾਣਿਆਂ ਕਾ ਹੁਕਮ ਹੈ।

ਅਗਲੀ ਰਾਤ ਕੋ ਬਾਬਾ ਜਸਾ ਸਿੰਘ ਜੀ ਬਚਨ ਕੀਤਾ, ਦੇਖੋ ਸਤਿਗੁਰੂ ਜੀ ਬੈਠੇ ਹੈਂ, ਮੈਨੂੰ ਦਿਸਦੇ ਹੈਂ। (ਏਕ ਸਮੇ ਬਾਬਾ ਜੱਸਾ ਸਿੰਘ ਜੀ ਸਤਿਗੁਰਾਂ ਅਗੇ ਅਰਜ਼ ਕੀਤੀ। ਜੀ ਜਦ ਮੇਰਾ ਅੰਤ ਸਮਾ ਹੋਵੇ ਤੁਸੀਂ ਕੋਲ ਹੋਵੋ! ਬਾਬੇ ਜੀ ਦੀ ਮੰਗ ਪੂਰੀ ਕਰਨ ਵਾਸਤੇ ਦਰਸ਼ਨ ਦੇ ਰਹੇ ਹੈਂ ਸਤਿਗੁਰੂ ਰਾਮ ਸਿੰਘ ਜੀ)

ਸਵਾ ਪਹਿਰ ਰਾਤ ਨਾਲ ਬਾਬਾ ਜੱਸਾ ਸਿੰਘ ਜੀ ਕਾ ਇਸਨਾਨ ਕਰਾਇਆ। ਮੰਜੇ ਪਰ ਬੈਠੇ ਈ ਬਾਬਾ ਜੱਸਾ ਸਿੰਘ ਜੀ ਸਮਾਇ ਗਏ। ਬਬਾਨ ਪਰ ਚੜ੍ਹ ਕੇ ਗੁਰੂ ਜੀ ਕੀ ਪੁਰੀ ਕੋ ਗਏ, ਸੰਮਤ ੧੯੩੦।

ਏਕ ਸਿੰਘ ਨੇ ਹਥ ਲਾਇਕੇ ਬਾਬੇ ਜਸਾ ਸਿੰਘ ਜੀ ਨੂੰ ਦੇਖਿਆ। ਪ੍ਰਾਣ ਹੈ ਨਹੀਂ, ਦੇਹ ਕਰਕੇ ਬੈਠੇ ਹੈਂ। ਚਾਰੋਂ ਤਰਫੋਂ ਮੈ ਬੈਠਕੇ ਭਜਨ ਕਰਨੇ ਲਗੇ। ਸਾਰਾ ਪਰਵਾਰ ਸੁਣ ਸੁਣ ਕੇ ਔਣੇ ਲਗੇ।

ਦਿਨਚੜੇ ਰਾਮਸਰਦਾਹਕਰਨੇਕੋਤਿਆਰੀਕੀਤੀ। ਚਿਖਾ ਚਿਨੀ ਹੋਈ ਸੀ। ਪਿੰਡ ਦੇ ਲੰਬਰਦਾਰ ਨੇ ਕਿਹਾ ਕੇ ਰਾਮ ਸਰ ਨਹੀਂ ਫੂਕਣ ਦਿਆਂਗੇ। ਪਿੰਡਕੇ ਮਸਾਣਾ ਮੇ ਫੂਕੋ ਕਿ ਸਾਡੇਖੇਤਾਂ ਮੈਂ ਹਡੀਆਂ ਦਾਣਿਆਂ ਮੈ ਰਲਦੀਆਂ ਹੈਂ। ਅਸੀਂ ਨਹੀਂ ਏਥੇ ਫੂਕਣ ਦਿਆਂਗੇ।

ਜਿਸ ਬਖਤ ਬਾਬਾ ਜੀ ਚੜ੍ਹਾਈ ਕਰਨ ਲਗੇ ਓਸ ਬਖਤ ਬਾਬੇ ਜੀ ਕੇ ਕੋਲ ਇਕ ਸਿੰਘ ਸੀ। ਬਚਨ ਕੀਤਾ ਸੀ ਕੇ ਮੈਨੂੰ ਮਨਸਾ ਰਾਮ ਕੀ ਸਮਾਧ ਕੋਲ ਦਾਹ ਕਰਨਾ। ਬਾਬੇ ਜਸਾ ਸਿੰਘ ਜੀ ਕਾ ਵਾਕ ਪੂਰਾ ਹੋਣੇ ਕੇ ਵਾਸਤੇ ਪਿੰਡ ਦਿਆਂ ਕੋ ਬਰਾ ਦੇਣਾ ਸੀ। ਸੀਹੇਂ ਸੁਖੂ ਹੋਰਾਂ ਨੇ ਨਾਂਹ ਕੀਤੀ ਕੇ ਅਸੀਂ ਆਪਣੇ ਖੇਤਾਂ ਮੈਂ ਦਾਹ ਨਹੀਂ ਹੋਣੇ ਦਿੰਦੇ। ਚਿਖਾ ਚਿਨੀ ਹੋਈ ਬੰਦ ਕਰਵਾਈ ਸੀ।

ਮਹਾਰਾਜਜੀ ਪਹਿਲੇ ਸਿੰਘਭੇਜਿਆ ਰਾਈਆਂਮੇ ਕਿ ਪੁਛ ਆਓ। ਓਸ ਸਾਧ ਨੇ ਕਿਹਾ ਲੈ ਆਉ। ਲਕੜੀਆਂ ਸੁਟੀਆਂ ਤੇ ਬਾਬੇ ਜੀ ਮਨਸਾ ਰਾਮ ਕੀ ਸਮਾਧ ਕੋਲ ਜਾਇ ਦਾਹ ਕੀਤੇ। ਚੜ੍ਹਦੇ ਪਾਸੇ ਸਮਾਧ ਕੇ। ਸਭ ਕੇ ਕੰਨ ਖੜੇ ਹੋਏ।

(ਬਾਰ)ਬਟਨ ਫਰੰਗੀ ਪੁਲਸ ਕਾ ਤਿਸਨੇ ਮੁਕ-ਬਲ ਖੜੇ ਕੀਤੇ ਹੋਏ ਸੇ। ਸਭ ਖਵਰ ਭੇਜ ਦਿੰਦੇ ਸੇ।

ਅਰਜ਼ੀ ਦਿਤੀ ਕਿ ਸਾਡਾ ਪਿਤਾ ਚੜਾਈ ਕਰ ਗਿਆ ਹੈ। ਬਾਬੇ ਕੇ ਨਮਿਤ ਭੋਗ ਧਰਾਂ ਗੇ। ਗਰੰਥ ਸਾਹਿਬ ਜੀ ਕਾ ਪਾਠ ਅਗੇ ਬੰਦ ਸੇ। ਉਸੀ ਦਿਨ ਕਾ ਖੋਲਿਆ ਹੈ। ਪਾਠ ਹੋਣੇ ਲਗਾ। ਮਹਾ-ਰਾਜ ਹਰੀ ਸਿੰਘ ਜੀ ਨੇ ਸਿੰਘ ਭੇਜ ਕੇ ਰਾਗੀ ਸਿੰਘ ਦੁਆਬੇ ਵਿਚੋਂ ਮੰਗਵਾਏ। ਬਾਬੇ ਚੜੇ ਥੀਂ, ਤੀਏ ਦਿਨ, ਆਇ ਮਥਾ ਟੇਕਿਆ। ਆਸਾ ਕੀ ਵਾਰ ਲਾਵਨੀ। ਪਹਿਲੀ ਰਾਤ ਕਾ ਦੀਵਾਨ ਦੋ ਬਖਤ ਦਾ ਸ਼ੁਰੂ ਕੀਤਾ। ਸਿੰਘ ਭੀ ਔਣੇ ਜਾਣੇ ਲਗੇ ਹਰੇ ਵਾਈ ਹੋਣ ਲਗੀ।

ਪਿੰਡ ਕੇ ਮਰਾਸੀ ਨੇ ਗੁਡਾ ਬੰਨ੍ਹ ਮੂਹ ਕਾਲਾ ਕਰਕੇ ਦਰਵਾਜੇ ਆਇ ਬਕਣਾ। ਮਹਾਰਾਜ ਜੀ ਸਿੰਘ ਭੇਜਿਆ ਕਿ ਅਰਜ਼ੀ ਪਾਓ। ਮਰਾਸੀ ਨਾਲੇ ਗਾਲਾਂ ਕਢਦਾ ਹੈ ਨਾਲੇ ਗੁਡਾ ਬੰਨਿਆਂ ਹੈ। ਨਾਲੇ ਸੀਂਹੇਂ ਨੇ ਸਾਡੇ ਪਿਤਾ ਕਾ ਸਰੀਰ ਦਾਹ ਨਹੀਂ ਹੋਣ ਦੀਆ ਪਿੰਡ ਮੇ। ਰਾਈਆਂ ਕੀ ਜੂਹ ਮੇ ਸਸਕਾਰੇ ਹੈ। ਕੁਲ ਕਾ ਮਰਾਸੀ ਸੀ। ਦੁਸ਼ਾਲਾ ਨਾਈ ਕੋ ਦੇ ਦੀਆ ਹੈ। ਨਾਈ ਕਹੇ ਕੇ ਮੇਰਾ ਹੈ। ਮਰਾਸੀ ਕੇ ਗੁਡਾ ਬੰਨਨੇ ਅਰ ਗਾਲਾਂ ਕਢਨੇ ਸੇ ਮਰਾਸੀ ਕੋ ਸਿੰਘ ਮਾਰਨੇ ਲਗੇ। ਮਹਾਰਾਜ ਜੀ ਨਾ ਮਾਰਨ ਦੀਆ। ਕਿ ਮਾਰੋ ਨਾ ਅਰਜੀ ਦਿਉ।

ਅਰਜੀ ਦੇਨੇ ਸੇ ਸੀਹੇਂ ਕੋ ਹਥਕੜੀ ਲਾਇਕੇ ਲੈ ਗਏ। ਮਰਾਸੀ ਭੀ ਸਦ ਭੇਜਿਆ। ਮਰਾਸੀ ਕੋ ਤੀਨ ਮਹੀਨੇ ਕੀ ਕੈਦ ਤੇ ਬੀਹ ਰੁਪੈ ਜੁਰਮਾਨਾ ਕੀਤਾ। ਸੀਹੇਂ ਨੂੰ ਕੈਦ ਹੋਣੀ ਸੀ ਪਰ ਮਹਾਰਾਜ ਜੀ ਅਗੇ ਬੇਨਤੀ ਕਰਨ ਲਗਾ ਕਿ ਮਹਾਰਾਜ ਸਾਤੋਂ ਤਾਂ ਹੋ ਗਈ ਹੈ। ਤੁਸੀਂ ਬਖਸ਼ੋ ਅਸੀਂ ਭੁਲ ਗਏ ਹੈਂ। ਤੇ ਬਟਨ ਮਹਾਰਾਜ ਜੀ ਕੋ ਆਖੇ ਤੁਸੀਂ ਨਾ ਰਾਜੀ ਨਾਮਾ ਪੌਣਾ। ਫੇਰ ਭੀ ਮਹਾਰਾਜ ਜੀ ਛੁਡਾਇ ਦੀਆ। ਨਹੀਂ ਤੇ ਛੇ ਮਹੀਨੇ ਕੀ ਕੈਦ ਹੋਣੀ ਸੀ। ਮਹਾਰਾਜ ਜੀ ਮੇਹਰਵਾਨ ਹੋਇਕੇ ਛੋੜ ਦੀਆ। "ਬੁਰਿਆਂ ਦੇ ਹਰਿ ਕਾਜ ਸਵਾਰੇ।" "ਅੰਤ ਕਹਿਓ ਹਰਿ ਛਾਡ ਦੇ।"

—o—

ਮੈਂ ਤੇ ਨੈਣ ਮਿਹਰਾਂ, ਦੇ ਖੋਲ੍ਹ।
ਮੈਂ ਮੈਂ ਕਰ ਮੈਂ ਜਨਮ ਗਵਾਇਆ
ਮੈਂ ਪਈ ਡਾਢੇ ਮੋਲ।
ਬਾਦ ਖਿਬਾਦ ਸੁਆਦ ਗੁਆਚਾ
ਸਖਣੀ ਰਹਿ ਗਈ ਝੋਲ।
ਵਿਹੁ ਵਿਸ਼ਿਆਂ ਦੀ ਅੰਮ੍ਰਿਤ ਜਾਣੀ
ਬੋਲੇ ਬੋਲ—ਕੁਬੋਲ।
'ਪ੍ਰੀਤਮ' ਤੇਰੀ ਸਾਰ ਨਾ ਜਾਤੀ
ਬੀਤੀ ਜਿੰਦ ਅਮੋਲ।
ਪਰਖ ਨ ਗੁਣ ਅਵਗੁਣ ਤੂੰ ਮੇਰੇ
ਰਖ ਲੈ ਚਰਨਾਂ ਕੋਲ।

[ਪ੍ਰੀਤਮ ਸਿੰਘ ਕਵੀ.

# ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ

# ਕੁਛ ਬਚਨ

(੧) ਰਾਮਸਰ ਬਾਰੇ

(ੳ) ਰਾਮਸਰ ਤੋਂ ਦੂਰ ਜਾ ਕੇ ਮਦਾਨ ਹੋਵੇ।

(ਅ) ਚੀਤਾ ਵੀ ਦੂਰ ਛਡੋ।

(ੲ) ਦਾਤਨ ਵੀ ਦੂਰ ਜਾਕੇ ਕਰੋ।

(ਸ) ਸਣੇ ਕੇਸੀ ਅਦਬ ਨਾਲ ਅਸ਼ਨਾਨ ਕਰੋ।

(ਹ) ਹੁਣ ਤਾਂ ਲੋਕ ਜਗ੍ਹਾ ਰੋਕਦੇ ਹਨ, ਸਮਾ ਆਵੇਗਾ ਤਾਂ ਸਭ ਛੁਡਾਈਆਂ ਜਾਣਗੀਆਂ।

(ਕ) ਜੋ ਬੇਅਦਬੀ ਕਰੇਗਾ ਉਸਨੂੰ ਅਸ਼ਨਾਨ ਦਾ ਕੋਈ ਫਲ ਨਹੀਂ।

(ਖ) ਇਹ ਸਤਿਜੁਗ ਦਾ ਤੀਰਥ ਹੈ।

(ਗ) ਜੋ ਰਾਮਸਰ ਦੀ ਕਾਰ ਕਢੇਗਾ ਸੋ ਖੁਲ੍ਹੀਂ ਦਰਵਾਜੀਂ ਗੁਰੂ ਕੀ ਪੁਰੀ ਕੋ ਜਾਵੇਗਾ।

(ਘ) ਸਤਿਗੁਰੂ ( ਰਾਮ ਸਿੰਘ ) ਜੀ ਕਾ ਹੁਕਮ ਹੈ ਕਿ ਏਹ ਸਤਿ-ਜੁਗ ਕਾ ਤੀਰਥ ਹੈ। ਰਾਮ ਚੰਦਰ ਜੀ ਏਥੇ ਤਪ ਕੀਤਾ ਹੈ। ਇਸ ਕਰਕੇ ਰਾਮਸਰ ਨਾਮ ਰਖਿਆ ਹੈ। ਅਸਾਂ ਅਪਣੇ ਨਾਮ ਪਰ ਨਾਮ ਨਹੀਂ ਰਖਿਆ ਹੈ।

## ਗੁਰੂ ਘਰ ਵਲ ਪਹੁੰਚ ਬਾਰੇ :

(ੳ) ਜੋ ਗੁਰੂ ਘਰ ਕਾ ਨੁਕਸਾਨ ਕਰੇਗਾ, ਉਸ ਕਾ ਕੀੜਾ ਕਤਰਿਆ ਵਿਅਰਥ ਜਾਵੇਗਾ। ਦੇਣਦਾਰ ਹੋਵੇਗਾ। ਉਸ ਦੀ ਘਾਲ ਸਾਰੀ ਐਮੇ ਜਾਵੇਗੀ।

(ਅ) (ਗੁਰੂ ਜੀ ਦੇ) ਮਾਮੇ ਨੇ (ਗੁਰੂ ਘਰ ਵਲ ਸੰਕੇਤ ਕਰਕੇ) ਕਿਹਾ– ਅੰਮ੍ਰਿਤ ਕਾ ਦਰਿਆ ਬਗਦਾ ਹੋਵੇ ਤਾਂ ਇਕ ਬੂੰਦ ਵਿਚੋਂ ਲੈ ਲਈ ਤਾਂ ਕੀ ਘਟਦਾ ਹੈ?

ਸ੍ਰੀ ਸਤਿਗੁਰੂ ਜੀ ਬਚਨ ਕੀਤਾ–ਜੇਕਰ ਵਿਹੁ ਦਾ ਦਰਿਆ ਬਗਦਾ ਹੋਵੇ। ਤਿਸ ਵਿਚੋਂ ਜੀਵ ਇਕ ਬੂੰਦ ਪੀ ਲਵੇ। ਤਾਂ ਉਹ ਮਰ ਜਾਂਦਾ ਹੈ। ਏਹ ਗੁਰੂ ਜੀ ਦਾ ਘਰ ਹੈ। ਜਿਹੜਾ ਸੂਈ ਚੁਰਾਏਗਾ ਉਹ ਐਹ-ਰਨ ਦੇ ਕੇ ਵੀ ਨਹੀਂ ਛੁਟੇਗਾ।

(ੲ) ਜੇਹੜਾ ਏਥੇ ਟਹਿਲ ਕਰਕੇ ਛਕੇਗਾ ਸੋ ਰਾਜੀ ਰਹੇਗਾ। ਕਿਉਂ ਕਿ ਬੰਦਗੀ ਤਾਂ ਹੁੰਦੀ ਨਹੀਂ ਹੈ। ਜੇ ਟਹਿਲ ਭੀ ਨਾ ਕੀਤੀ ਤਾਂ ਪੂਜਾ ਦੱਬ ਲੈਂਦੀ ਹੈ। ਪਾਰੇ ਵਾਗੂੰ ਜੋੜੀਂ ਉਤਰ ਜਾਇਗੀ।

(ਸ) ਕਈ ਖਰਚ ਬੰਦ ਕਰਕੇ (ਸਿੰਘ) ਪੈਸਾ ਪੈਸਾ ਬਚਾਇ ਕਰ ਲਿਆਉਂਦੇ ਹਨ। ਸੋ ਰੁਪਯਾ ਏਥੇ ਮਥਾ ਟੇਕਦੇ ਹਨ। ਜੇ ਕੋਈ (ਗੁਰੂ ਘਰ ਦੀ) ਚੋਰੀ ਕਰੇਗਾ, ਉਸਨੂੰ ਖਰੀ ਮਾੜੀ ਹੈ।

(ਹ) ਕੋੜ੍ਹੀਆਂ ਕਾ ਧਨ ਭੀ ਆਇ ਜਾਂਦਾ ਹੈ। ਜੇੜਾ ਬੇਲ੍ਹਾ ਰਹਿਕੇ ਛਕੇਗਾ ਉਸਕੀ ਗੋਡੀਂ ਉਤਰ ਜਾਇਗਾ। ਕੰਮ ਕਰਨਾ ਚਾਹੀਏ।

## ਲੰਗਰ ਦੀ ਮਹਾਨਤਾ :

(ੳ) ਅਸੀਂ ਜੋ ਦਮੜਾ ਲਿਆਂਵਦੇ ਹਾਂ ਲੰਗਰ ਵਾਸਤੇ ਹੀ ਲਿਆ-ਵਦੇ ਹਾਂ ਏਥੇ ਜ਼ਮੀਨਾਂ ਨਾਲ ਲੰਗਰ ਨਹੀਂ ਚਲਦਾ। ਆਪ ਸਤਿਗੁਰੂ (ਰਾਮ ਸਿੰਘ) ਜੀ ਕਮਰ ਕਸਾ ਕਰੀ ਖੜੇ ਹੈਂ। ਸਾਰਾ ਫਿਕਰ ਸਤਿ ਗੁਰੂ ਨੂੰ ਹੈ ਸਾਨੂੰ ਤਾਂ ਕੋਈ ਫਿਕਰ ਨਹੀਂ।

(ਅ) ਸਦਣ ਕਿਸੇ ਨੂੰ ਜਾਂਦੇ ਨਹੀਂ, ਆਏ ਨੂੰ ਪ੍ਰਸਾਦਾ ਦਿੰਦੇ ਹਾਂ। ਭੁੱਖੇ ਨੂੰ ਜਾਣ ਨਹੀਂ ਦਿੰਦੇ। ਜਿਤਨਾ ਚਿਰ ਅੰਦਰ ਦਾਣੇ ਹੈਂ ਉਤਨਾ

ਫਿਰ ਲੰਗਰ ਬੰਦ ਨਹੀਂ ਹੁੰਦਾ। (੧੯੫੬ ਬਿ: ਦੇ ਕਾਲ ਸਮੇਂ)

(੪) ਗ਼ਰੀਬੀ :

(ੳ) ਅਸੀਂ ਤਾਂ ਗਰੀਬ ਹਾਂ। ਮਾਲਾ ਹੀ ਫੜਾਵਾਂਗੇ ਜੁਧ ਨਹੀਂ ਕਰਵਾਵਾਂਗੇ। ਸਾਡੇ ਕੋਲ ਵੀ ਗਰੀਬ (ਹੀ) ਰਹਿੰਦੇ ਹਨ।

(ਅ) ਨਿੰਦਕਾਂ ਨੇ ਸਾਡੇ ਨਾਲ ਬਡੀ ਕੀਤੀ ਹੈ। ਕਿਸੇ ਨੇ ਕਸਰ ਨਹੀਂ ਛਡੀ ਹੈ। ਅਸੀਂ ਚੁਪ ਕਰ ਰਹੇ ਹੈਂ। ਜਿਉਂ ਕੰਡੇਰਨਾ ਸਪ ਦੀ ਪੂਛ ਫੜਕੇ ਬੈਠ ਰਹਿੰਦਾ ਹੈ, ਸਰਪ ਆਪੇ ਹੀ ਡੰਗ ਮਾਰ ਮਾਰ ਕੇ ਮਰ ਜਾਂਦਾ ਹੈ। ਇਸੀ ਤਰ੍ਹਾਂ ਨਿੰਦਕ ਨਿੰਦਾ ਕਰਦੇ ਕਰਦੇ ਹਾਰ ਗਏ ਹੈਂ।

(ੲ) [ ਗੁਰੂ ਰਾਮ ਸਿੰਘ ਜੀ ਨੇ ਇਕ ਵਾਰ ਅਪਣੇ ਛੋਟੇ ਭਾਈ ਨੂੰ ਬਚਨ ਕੀਤਾ ਸੀ—ਮੇਰਾ ਤਾਂ ਬਰਗ ਮਿਰਗ ਹੈ ਤੇ ਭਾਈ ਤੇਰਾ ਬਰਗ ਚੂਹਿਕਾ ਹੈ। ਮੈਂ ਤਾਂ ਜਾਵਾਂਗਾ। ਤੇ ਤੂੰ ਐਥੇ ਈ ਬੈਠਾ ਜੜ੍ਹਾਂ ਕਤਰ ਦੇਈਂ। ਗਰੀਬ ਹੋਏ ਕੇ ਦਿਨਕਟੀਂ।]

(੫) ਹੰਕਾਰੀ ਤੇ ਝੂਠਾ :

ਜੋ ਹੰਕਾਰੀ ਜੀਵ ਤੇ ਝੂਠ ਬੋਲਣ ਵਾਲਾ ਹੈ ਉਹ ਨਹੀਂ ਬਖਸਿਆ ਜਾਣਾ।

(੬) ਭਜਨ ਬਾਣੀ

(ੳ) ਮੌਤ ਤਾਂ ਸਭ ਦੇ ਸਿਰ ਪਰ ਖੜੀ ਹੈ। ਕੋਈ ਦਿਨ ਦਾ ਹੀ ਚਮਤਕਾਰ ਹੈ। ਧੰਨ ਜਨਮ ਹੈ ਜੇੜੇ ਨਾਮ ਜਪਦੇ ਹੈਂ ਤੇ ਬਾਣੀ ਪੜਦੇ ਹੈਂ।

(ਅ) ਮਨੁਖਾ ਸਰੀਰ ਬੜੇ ਪੁੰਨਾਂ ਕਰਕੇ ਪ੍ਰਾਪਤ ਹੁੰਦਾ ਹੈ। ਅਮੋਲਕ ਸ਼ਰੀਰ ਮੇ ਅਮੋਲਕ ਨਾਮ ਮਿਲਿਆ ਹੈ। ਰੀਤੀ ਗੁਰੂ ਜੀ ਕੀ ਮੇ ਤਕੜੇ ਹੋਵੇ। ਢਿੱਲੇ ਨ ਹੋਵੇ।

(ੲ) ਇਕ ਸਿੰਘ ਨੇ ਅਰਜ਼ ਕੀਤੀ, ਜੀ ਚਿਤ ਨੂੰ ਸਾਂਤਗੀ ਮਿਲੇ ਤਾਂ ਹੀ ਡੇਰੇ ਮੇਂ ਰਹਿਣਾ ਠੀਕ ਹੈ। ਸਤਿਗੁਰਾਂ ਬਚਨ ਕੀਤਾ—ਮਨ ਜਾਂਦਾ ਹੈ ਤਾਂ ਜਾਣ ਦਿਓ। ਦ੍ਰਿੜ ਕਰ ਰਖੋ ਸਰੀਰ ਭਜਨ ਬਾਣੀ ਕਰੀ ਜਾਓ। ਮਨ ਆਪੇ ਹੀ ਫਿਰ ਕੇ ਆਇ ਜਾਇਗਾ।

## (੭) ਵੀਰ ਦੀ ਯਾਦ :

ਸਤਿਗੁਰੂ ( ਰਾਮ ਸਿੰਘ ) ਜੀ ਜਦ ਮਸਤਾਨੇ ਹੁੰਦੇ ਸਨ ਤਾਂ ਨੇੜੇ ਨਾ ਸੀ ਕੋਈ ਜਾਂਦਾ। ਮੇਰੇ ਨਾਲ ਬਚਨ ਬਿਲਾਸ ਕਈ ਕਰਨੇ ਪ੍ਰਸੰਨ ਹੋ ਕੇ। ਮੈਂ ਪੁਛਿਆ, ਜੀ ਤੁਸੀਂ ਮੇਰੇ ਨਾਲ ਦਾਨੇ ਸੁਭਾਉ ਵੇਲੇ ਨਹੀਂ ਬੋਲਦੇ... ਸਤਿਗੁਰੂ ਜੀ ਬਚਨ ਕੀਤਾ ਤੇਰੇ ਨਾਲ ਮੈਂ ਸਦਾ ਹੀ ਇਕ ਢੰਗ ਹਾਂ। ਤੇਰੇ ਨਾਲ ਮੇਰਾ ਦੂਜਾ ਸੁਭਾਉ ਕਦੇ ਨਹੀਂ ਹੋਇਆ। ਤੇਰੀ ਬੜੀ ਕਮਾਈ ਕੀਤੀ ਹੋਈ ਹੈ।

## (੮) ਇਸ਼ਨਾਨ :

ਸਤਿਗੁਰੂ ਜੀ ਕਾ ਬਚਨ ਹੈ ਜੇਕਰ ਅੰਨ ਪਾਣੀ ਅੰਦਰ ਨਾ ਲੰਘੇ ਤਾਂ ਭੀ (ਸਿੰਘ) ਇਸ਼ਨਾਨ ਕਰ ਲਵੇ। ਇਸ਼ਨਾਨ ਕਰਨੇ ਸੇ ਭਜਨ ਬਾਣੀ ਅਛਾ ਹੁੰਦਾ ਹੈ। ਬਿਨਾ ਇਸ਼ਨਾਨ ਭੂਤ ਬਿਰਤੀ ਰਹਿੰਦੀ ਹੈ।

## (੯) ਅਟਲ ਪ੍ਰਤਾਪੀ ਬਾਰੇ:

ਇਕ ਸਮੇਂ (ਸਤਿਗੁਰੂ) ਪ੍ਰਤਾਪ ਸਿੰਘ ਜੀ ਖੇਡਦੇ ਹੈਂ। ਦੇਖਕੇ ਬਚਨ ਕੀਤਾ—ਸ਼ਤਾਬੀ ਸ਼ਤਾਬੀ ਬਡਾ ਹੋ। ਫੇਰ ਬਚਨ ਕੀਤਾ—ਏਹੀ ਪੁਛਣਗੇ ਜਿਸਨੂੰ ਪੁਛਣਾ ਹੈ।

[ਉਪਰੋਕਤ ਬਚਨ 'ਸ੍ਰੀ ਸਤਿਗੁਰੂ ਬਿਲਾਸ' (ਅਣਛਪੇ) ਕ੍ਰਿਤ ਭਾਈ ਸੰਤੋਖ ਸਿੰਘ ਜੀ ਵਿਚੋਂ ਸੰਕਲਤ ਕੀਤੇ ਗਏ ਹਨ।

——ਸੰਪਾਦਕ]

# ਸਾਂਤਗੀ ਕਿ ਗਰੀਬੀ

ਉਖਲੀ ਵਿਚ ਛੜੇ ਚੋਲਾਂ ਦੇ ਦਾਣੇ ਵਾਂਗ, ਪਤਾ ਨਹੀਂ ਗੁਝੀਆਂ ਤੇ ਪ੍ਰਗਟ ਕਿੰਨੀਆਂ ਸੱਟਾਂ ਗੁਰੂ ਹਰੀ ਸਿੰਘ ਜੀ ਨੂੰ ਸਹਿਣੀਆਂ ਪਈਆਂ। ਜਦੋਂ ਆਪ ਡੇਰੇ ਦੇ ਇਨਚਾਰਜ ਅਤੇ ਪੰਥ-ਪਤੀ ਬਣੇ ਤਾਂ ਅਨੇਕਾਂ ਵਾਰ ਕੁਠਾਲੀ ਵਿਚੋਂ ਤਪੇ ਸੋਨੇ ਵਾਂਗ ਸ਼ੁਧ ਹੋਏ ਹੋਏ ਸਨ, ਪਰ ਜਿਵੇਂ ਵਿਧਾਤਾ ਨੇ ਉਮਰ ਭਰ ਲਈ ਸਤਿਗੁਰਾਂ ਨੂੰ ਹਾਲਾਤ ਅਤੇ ਮੁਸ਼ਕਲਾਂ ਦੇ ਥਪੇੜੇ ਖਾਂਦਿਆਂ ਰਹਿਣ ਲਈ ਹੀ ਤਿਆਰ ਕੀਤਾ ਹੋਵੇ! ਇਹ ਕਹਿਣਾ ਵਧੇਰੇ ਮੁਨਾਸਬ ਹੋਵੇਗਾ ਕਿ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਹਰ ਤਰਾਂ ਦੀਆਂ ਅਨ੍ਹੇਰੀਆਂ ਤੇ ਤੂਫਾਨਾਂ ਨੂੰ ਅਪਣੀ ਨਿਮਰਤਾ ਤੇ ਗਰੀਬੀ ਦੀ ਢਾਲ ਨਾਲ ਆਬੂਰ ਕਰ ਲਿਆ।

ਆਪਣੇ ਪਿਤਾ ਦਾ ਦੂਜਾ ਬਚਾ ਹੋਣ ਕਰਕੇ ਜਿਥੇ ਉਹ ਪਿਤਾ ਪਿਆਰ ਦੇ ਵਧੇਰੇ ਹਕਦਾਰ ਸਨ ਓਥੇ ਪਿਤਾ, ਵਡੇ ਭਾਈ ਤੇ ਮਾਤਾ ਦੇ ਆਗਿਆ ਕਾਰ ਹੋਣਾ ਹੀ ਸਤਿਗੁਰੂ ਹਰੀ ਸਿੰਘ ਜੀ ਦੇ ਹਿਸੇ ਆਇਆ। ਸਤਿਗੁਰੂ ਰਾਮ ਸਿੰਘ ਜੀ ਦੀ ਹਰ ਤਰਾਂ ਦੀ ਮਾਨਸਕ ਦਸ਼ਾ ਦਾ ਉਨ੍ਹਾਂ ਦੇ ਛੋਟੇ ਭਾਈ ਨੇ ਸਤਿਕਾਰ ਰਖਿਆ।

ਸਤਿਗੁਰੂ ਹਰੀ ਸਿੰਘ ਜੀ ਬਚਪਨ ਵਿਚ ਕੁਸ਼ਤੀ ਲੜਦੇ ਰਹੇ ਤੇ ਪਿਤਾ ਨਾਲ ਸੇਪ ਦਾ ਵੀ ਕਾਰੋਬਾਰ ਕਰਦੇ ਰਹੇ। ਫਿਰ ਉਨ੍ਹਾਂ ਖੇਤੀ ਬਾੜੀ ਵੀ ਆਪ ਕੀਤੀ ਹਿਸੇ ਫ਼ੌਲੀ ਜਾਂ ਠੇਕੇ ਤੇ ਲੈਕੇ। ਉਦਮ ਵਲੋਂ ਹਾਲ ਇਹ ਸੀ ਕਿ ਆਪ ਪੰਜ ਜਣਿਆਂ ਦਾ ਕੰਮ ਕੱਲੇ ਹੀ ਕਰਦੇ ਰਹੇ। ਸਰੀਰ ਵਲੋਂ ਏਨਾਂ ਸਮਰਥ ਹੁੰਦਿਆਂ ਹੋਇਆਂ ਵੀ ਏਨੀ ਸ਼ਾਂਤਗੀ ਨਿਮਰਤੀ ਤੇ ਧੀਰਜ ਹੋਣਾ ਆਪ ਦੇ ਮਹਾਨ ਵਿਅ-ਕਤਿਤਵ ਦਾ ਪਤਾ ਦਿੰਦਾ ਹੈ।

ਇਕ ਵਾਰ ਸਤਿਗੁਰੂ ਰਾਮ ਸਿੰਘ ਜੀ ਨੇ ਬਚ-ਪਨ ਵਿਚ ਆਪ ਜੀ ਨਾਲ ਕੁਸ਼ਤੀ ਲੜੀ। ਛੋਟੇ ਭਾਈ ਨੇ ਵਡੇ ਨੂੰ ਢਾਹ ਲਿਆ। ਜਦੋਂ ਗੁਰੂ ਰਾਮ ਸਿੰਘ ਜੀ ਮਸਤਾਨੀ ਦਸ਼ਾ ਵਿਚ ਰਹੇ ਤਾਂ ਪਿਤਾ ਜੀ ਨੇ ਕਈ ਵਾਰ ਤੰਗ ਆਕੇ, ਆਪ ਜੀ ਨੂੰ ਜੋਰਾਵਰ ਜਾਣਕੇ ਵਡੇ ਭਾਈ ਨੂੰ ਸੰਗਲ ਲਾ ਦੇਣ ਲਈ ਜੋਰ ਪਾਣਾ, ਪਰ ਆਪ ਜੀ ਨੇ ਇਨਕਾਰ ਕਰ ਦੇਣਾ। ਸਤਿਗੁਰੂ ਰਾਮ ਸਿੰਘ ਜੀ ਨੇ ਭਾਵੇਂ, ਕਰੀਬ ੫੨ ਸਾਲ ਦੀ ਉਮਰ ਤਕ, ਆਪ ਜੀ ਨੂੰ ਕੋਈ ਵੀ ਹੁਕਮ ਦਿਤਾ, ਗੁਰੂ ਰੂਪ ਵਿਚ ਪਰਗਟ ਹੋਣ ਤੋਂ ਪਹਿਲਾਂ ਜਾਂ ਬਾਦ, ਗੁਰੂ ਹਰੀ ਸਿੰਘ ਜੀ ਨੇ ਸਤ ਕਰਕੇ ਹੀ ਮੰਨਿਆਂ।

ਜਦੋਂ ਤਕ ਸਿਖੀ ਦੀ ਪੁਨਰ ਸਥਾਪਨਾ ਨਹੀਂ ਹੋਈ ਤਦੋਂ ਤਕ ਪਰਵਾਰਕ ਜੀਵਨ ਵਿਚ ਬਾਬਾ ਜੱਸਾ ਸਿੰਘ ਜੀ ਦਾ ਬੋਲ ਬਾਲਾ ਜਾਂ ਵਡੇ ਭਾਈ ਦਾ ਤਪ ਤੇਜ਼ ਹੋ ਸਕਦਾ ਸੀ; ਜੋ ਉਮਰੋਂ ਛੁਟੇਰੇ ਹੋਣ ਕਰਕੇ ਪਰਵਾਨ ਕਰਨਾ ਬਣਦਾ ਹੀ ਸੀ ਪ੍ਰੰਤੂ ਜਦੋਂ ਸਤਿਗੁਰੂ ਰਾਮ ਸਿੰਘ ਜੀ ਨੇ ਭਾਰਤ ਦੀ ਸੁਤੰਤਰਤਾ ਦਾ, ਸਦਾਚਾਰਕ ਉਨਤੀ ਦੇ ਜ਼ਰੀਏ

ਅਤੇ ਅਹਿੰਸਕ ਤਰੀਕੇ ਨਾਲ ਮੁੜ ਸ੍ਵੈਰਾਜ ਲਈ ਸਫੈਦ ਝੰਡਾ ਬੁਲੰਦ ਕੀਤਾ ਤਾਂ (ਉਸ ਵੇਲੇ ਦੇ) ਬੁਧ ਸਿੰਘ ਜੀ ਨੂੰ ਨਵੀਆਂ ਮਾਨਸਿਕ ਮੁਸ਼ਕਲਾਂ ਦੇ ਸੰਘਰਸ਼ ਚੋਂ ਨਿਕਲਨਾ ਪਿਆ। ਸਤਿਗੁਰੂ ਰਾਮ ਸਿੰਘ ਜੀ ਤਾਂ ਸਮੁਚੀ ਨਾਮਧਾਰੀ ਤਹਿਰੀਕ ਦੇ ਕੇਂਦਰੀ ਬਿੰਦੂ ਸਨ ਅਤੇ ਸਤਿਗੁਰੂ ਸਨ —ਪਰ ਬੁਧ ਸਿੰਘ ਜੀ ਕੇਵਲ ਇਕ ਹਲ ਵਾਹਕ ! ਸਿਰਫ ਇਕ ਸਿਖ !! ਬੱਸ ਇਕ ਛੋਟੇ ਭਾਈ, ਜਿਨ੍ਹਾਂ ਨਾਲ ਹਰ ਡੇਰੇ ਦਾਰ ਸ਼ਰੀਕਾ ਕਰ ਸਕਦਾ ਸੀ, ਉਚਾ ਨੀਵਾਂ ਵੀ ਬੋਲ ਸਕਦਾ ਸੀ —ਪਰ ਏਧਰੋਂ ਕੋਈ ਸ਼ਕਾਇਤ ਨਹੀਂ, ਕੋਈ ਗਿਲਾ ਨਹੀਂ ਕਮਾਲ ਦੀ ਜਰਾਂਦ ਸੀ ਸਾਡੇ ਪ੍ਰਤਾਪੀ ਸਤਿਗੁਰੂ ਦੇ ਪਿਤਾ ਜੀ ਦੀ।

ਆਪ ਜੀ ਦੇ ਜੀਵਨ ਦੀਆਂ ਅਨੇਕਾਂ ਘਟ-ਨਾਵਾਂ ਚੋਂ ਕੁਛ ਥੋੜੀਆਂ ਹਾਜ਼ਰ ਹਨ ਜਿਨ੍ਹਾਂ ਤੋਂ ਆਪ ਜੀ ਦੀ ਕਮਾਲ ਦੀ ਸਹਿਨ ਸ਼ਕਤੀ ਤੇ ਮਨ ਦੀ ਗਰੀਬੀ ਦਾ ਪਤਾ ਲਗੇਗਾ :

## (੧) ਲਾਸਾਂ ਨ ਮਿਲੀਆਂ

ਬੁਧ ਸਿੰਘ (ਗੁਰੂ ਹਰੀ ਸਿੰਘ) ਜੀ ਨੇ ਚਰ੍ਹੀ ਦਾ ਗੱਡਾ ਲਿਆਉਣਾ ਸੀ ਇਹ ਉਨ੍ਹਾਂ ਦੇ ਘਰ ਦੀ ਚਰ੍ਹੀ ਸੀ ਆਪ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਡੇਰੇ ਦੀਆਂ ਲਾਸਾਂ ਲੈਜਾਣ ਲਈ ਕਿਹਾ ਚਰ੍ਹੀ ਬੰਨ ਕੇ ਲਿਆਣ ਲਈ। ਆਪਨੇ ਗਾਡੀ ਮਹੰਤ ਗੁਰਦਿਤ ਸਿੰਘ ਜੀ ਤੋਂ ਲਾਸਾਂ ਜਾਕੇ ਮੰਗੀਆਂ ਪਰ ਉਥੇ ਸੁਕੇ ਇਨਕਾਰ ਤੋਂ ਬਿਨਾ ਕੁਛ ਨਹੀਂ ਸੀ, ਚੁਪ ਕਰਕੇ ਚਲੇ ਗਏ। ਸ੍ਰੀ ਸਤਿਗੁਰੂ ਜੀ ਦਾ ਹੁਕਮ ਬੇ ਸ਼ਕਾਇਤ ਮੰਨਣਾ। ਕੋਈ ਕੰਮ ਅਟਕਿਆ ਪਿਆ ਹੈ ਆਵਾਜ਼ ਦੇਣ ਤੇ ਬੁਧ ਸਿੰਘ ਜੀ ਹਾਜ਼ਰ ਹਨ।

## (੨) ੨੪ ਮੰਜੀਆਂ

ਸਤਿਗੁਰੂ ਰਾਮ ਸਿੰਘ ਜੀ ਦੇ ਪਰਦੇਸ ਗਵਨ ਬਾਦ ਸਰਕਾਰੀ ਦਬਾਓ ਚੱਕਰ ਨਾਲ ਤਾਂ ਨਾਮ—ਧਾਰੀਆਂ ਲਈ ਮੁਸ਼ਕਲਾਂ ਉਠੀਆਂ ਹੀ, ਪਰ ਏਸ ਸਮੇ ਕੁਛ ਕਰਨੀ ਵਾਲੇ ਸਿਖ ਆਪਣੇ ਆਪ ਨੂੰ ਗੁਰੂ ਸਦਵਾਣ ਲਗ ਪਏ। ਅਜੇਹੇ ਸਿਖਾਂ ਨੇ ਥਾਂ ਪਰ ਥਾਂ ਆਪਣੀਆਂ ਮੰਜੀਆਂ ਕਾਇਮ ਕਰ ਲਈਆਂ। ਸਿਖੀ ਸੇਵਕੀ ਵਧਣ ਤੇ ਵੰਡੀਣ ਲਗੀ। ਇਕ ਸਿਖ ਨੇ ਅਰਜ ਕੀਤੀ—ਸਚੇ ਪਾਤਸ਼ਾਹ (ਗੁਰੂ ਹਰੀ ਸਿੰਘ ਜੀ,) ਅਗੇ ਤਾਂ ੨੨ ਮੰਜੀਆਂ ਹੀ ਡੱਠੀਆਂ ਸਨ ਅਜ ਕਲ ਤਾਂ ੨੪ ਮੰਜੀਆਂ ਪਟ—ਦਲਤ ਹਨ। ਗੁਰੂ ਜੀ ਬਚਨ ਕੀਤਾ —ਅਸਾਂ ਅਜੇ ਚੁਪ ਵਟੀ ਹੋਈ ਹੈ।

## (੩) ਮੰਜੀਤੇ ਬਹਿਣ ਵਾਲਾ ਸੇਵਕ

ਗੁਰੂ ਹਰੀ ਸਿੰਘ ਜੀ ਰਾਮਸਰ ਪਲੰਘ ਤੇ ਬੈਠੇ ਸਨ ਕਿ ਇਕ ਰੋਪੜ ਦਾ ਵਕੀਲ ਆਇਆ ਜੋ ਵਲਾਇਤ ਪਾਸ ਸੀ। ਇਹ ਨਿਹੰਗ ਦਾ ਚੇਲਾਸੀ ਦੂਜੀ ਵਾਰ ਆਇਆ ਦਮਾਲਿਆਂ ਨਾਲ ਸਜਿਆ ਵੇਖ ਕੇ ਗੁਰੂ ਜੀ ਬਚਨ ਕੀਤਾ—ਹੁਣ ਕੀ ਰੂਪ ਧਾਰਿਆ ਹੈ। ਏਨੇ ਵਿਚ ਨਿਹੰਗ ਵੀ ਆ ਗਿਆ। ਕਹਿਣ ਲਗਾ—ਲਿਆਓ ਮੰਜਾ ਬੈਠੀਏ। ਸਤਿਗੁਰਾਂ ਸਿੰਘਾਂ ਨੂੰ ਮੰਜਾ ਲਿਆਉਣ ਲਈ ਕਿਹਾ, ਮੰਜਾ ਆਇਆ। ਨਿਹੰਗ ਸਿੰਘ ਸਤਿਗੁਰੂ ਜੀ ਦੇ ਬਰਾ—ਬਰ ਡਾਹ ਕੇ ਬੈਠ ਗਿਆ। ਗੁਰੂ ਹਰੀ ਸਿੰਘ ਜੀ ਭੁੰਜੇ ਆਸਣ ਵਿਛਾ ਕੇ ਬੈਠ ਗਏ। ਪਤਾ ਨਹੀਂ ਵਕੀਲ ਦੇ ਮਨ ਕੀ ਆਇਆ ਕਿ ਉਸਨੇ ਮੰਜਾ ਚੁਕ ਕੇ ਨਿਹੰਗ ਨੂੰ ਹੇਠਾਂ ਸੁਟ ਦਿਤਾ। ਕਿਹੋ ਸੂ-ਤੂੰ ਮਹਾਰਾਜ ਦੀ ਬਰਾਬਰੀ ਕਰਦਾ ਹੈਂ !

ਸਤਿਗੁਰਾਂ ਦੀ ਨਿਮਰਤਾ ਵੇਖ ਕੇ ਦੋਹਾਂ ਭਜਨ ਪੁਛ ਕੇ ਜਨਮ ਸਵਾਰ ਲਿਆ।

## (੩) ਕੁੱਲੀ ਘੋੜੀ ਦਾ ਸਵਾਰ ਹੌਲਦਾਰ

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਸਵਾਰੀ ਕੁਲੀ ਘੋੜੀ ਤੇ ਹੁੰਦੀ। ਸਤਿਗੁਰੂ ਜੀ ਉਸਤੇ ਮਿਹ-ਰਬਾਨ ਸਨ। ਪਰ ਕੁਲੀ ਵੀ ਸਤਿਗੁਰਾਂ ਦੀ ਆਸ਼ਕ ਸੀ। ਬਿਨਾਂ ਵਾਗਾਂ ਛੇੜਿਆਂ ਸਤਿਗੁਰੂ ਜੀਦੀ ਇਛਾ ਸਮਝਦੀ ਸੀ। ਦੌਰਿਆਂ ਵਿਚ ਵੀ ਲੋੜ ਵਾਲੇ ਪਿੰਡਾਂ

ਵਿਚ ਆਪਣੇ ਆਪ ਪਹੁੰਚ ਜਾਂਦੀ ਤੇ ਇਥੋਂ ਤਕ ਕਿ ਦੌਰੇ ਵਾਲੇ ਘਰ ਵੀ ਆਪ ਹੀ ਜਾ ਖਲੋਂਦੀ। ਸਤਿਗੁਰੂ ਜੀ ਕਾਠੀ ਪਰ ਬੈਠੇ ਧੌਣ ਨੀਵੀਂ ਕਰੀ ਆਪਣੇ ਸਤਿਗੁਰੂ ਜੀ ਦੇ ਚਰਨਾਂ ਨਾਲ ਜੁੜੇ ਰਹਿੰਦੇ ।

ਚੌਕੀ ਦੇ ਸਿਪਾਹੀ ਤੇ ਹੌਲਦਾਰ ਜਿਵੇਂ ਡੇਰੇ ਦੀ ਹਰੇਕ ਚੀਜ਼ ਤੇ ਅਪਣਾ ਹੱਕ ਹੀ ਸਮਝਦੇ ਹੋਣ । ਇਕ ਦਿਨ ਹੌਲਦਾਰ ਨੇ ਕੁੱਲੀ ਘੋੜੀ ਅਪਣੇ ਚੜ੍ਹਨ ਲਈ ਮੰਗੀ। ਦਰੋਗਾ ਸੁਹੇਲ ਸਿੰਘ ਜੀ ਨੇ ਇਨਕਾਰ ਕਰ ਦਿਤਾ । ਹੈਂਕੜ ਖੋਰ ਹਵਾਲਦਾਰ ਨੇ ਦੋ ਚਾਰ ਦਰੋਗੇ ਨੂੰ ਸੁਣਾਈਆਂ ਦੋ ਤਿੰਨ ਗਾਲਾਂ ਸ੍ਰੀ ਸਤਿਗੁਰੂ ਜੀ ਨੂੰ ਕੱਢੀਆਂ । ਸਤਿਗੁਰੂ ਜੀ ਨੇ ਸੱਜੇ ਹੱਥ ਦੀ ਛਿੱਥੀ ਦੇਕੇ ਬਚਨ ਕੀਤਾ ਤੂੰ ਸਾਡੇ ਸਾਹਮਣੇ ਗਾਲ ਕੱਢੀ ਹੈ। ਅਸਾਂ ਤੈਨੂੰ ਕਦੇ ਘੋੜਿਓਂ ਨਾਂਹ ਕੀਤੀ ਹੈ । ਹੋਰ ਲੈ ਜਾ।

ਭੂਤਰੇ ਹੋਏ ਹਵਾਲ ਦਾਰ ਨੇ ਕੁੱਲੀ ਘੋੜੀ ਹੀ ਮੰਗੀ। ਕਿਸੇ ਹੋਰ ਨੇ ਦੁਖੀ ਦਿਲ ਕਾਠੀ ਪਾ ਕੇ ਦਿਤੀ। [ਲੈ ਗਿਆ, ਜਿਥੇ ਉਸ ਜਾਣਾ ਸੀ। ਉਹ ਸੂਲ ਉਠਿਆ ਕਿ ਰਹੇ ਰਬ ਦਾ ਨਾਂ । ਹਸਪਤਾਲ ਗਿਆ। ਫੇਰ ਗਿਟਾ ਟੁੱਟ ਗਿਆ । ਕਈ ਦਿਨ ਦੁਖੀ ਰਿਹਾ।]

## (੪) ਨਾਲੇ ਚੋਰੀ ਨਾਲੇ ਧੱਕੇ

ਇਕ ਹੌਲਦਾਰ ਨੇ ਕੋਠੀ ਵਾਲੇ ਬਾਗ ਵਿਚ ਚੋਰੀ ਲੰਘ ਕੇ ਤੋਰੀਆਂ ਤੋੜ ਲਿਆਂਦੀਆਂ । ਜਾਂ ਪਹਿਰੇਦਾਰ ਸਿੰਘ ਨੇ ਪੁਛਿਆ ਤਾਂ ਉਸਦੀ ਗਰਦਨ ਤੇ ਇਕ ਮੁੱਕੀ ਮਾਰੀ ਨਾਲੇ ਧੱਕਾ ਦਿਤਾ। ਸਿੰਘ ਬੁਢਾ ਸੀ। ਡਿਗ ਪਿਆ ਮੂੰਹ ਪਰਨੇ। ਪੁਲਸੀਆ ਬੁੜ ਬੁੜ ਕਰਦਾ ਤੁਰ ਗਿਆ । ਬੇਹੋਸ਼ ਹੋਇਆ ਸਿੰਘ, ਹੋਸ਼ ਵਿਚ ਆਉਣ ਤੇ ਸਤਿਗੁਰੂ ਜੀ ਪਾਸ ਫਰਿਆਦੀ ਹੋਇਆ । ਸਤਿਗੁਰਾਂ ਬਚਨ ਕੀਤਾ—"ਕੋਈ ਗਲ ਨਹੀਂ । ਤੇਰੇ ਪਾਪ ਦੂਰ ਹੋਏ ਹੈਂ । ਤੁਰਕ ਦੇ ਸਿਰ ਆਇਆ ਵਾਧਾ ਕਰਨਾ । ਤੁਸੀਂ ਸ਼ਾਤ ਰਖੋ, ਜਿਤਨਾ ਵਾਧਾ ਕਰਨਗੇ ਉਤਨੀ ਸ਼ਤਾਬੀ ਜਾਣ ਗੇ।"

## (੫) ਮੰਜੀਆਂ ਕਿਵੇਂ ਮੁਕੀਆਂ

ਸ੍ਰ. ਹੀਰਾ ਸਿੰਘ ਜੀ ਸਢੌਰੇ ਵਾਲੇ ਦੇ ਪੁਤ੍ਰ ਦਾ ਵਿਆਹ ਸੀ। ਉਨ੍ਹਾਂ ਸਰਕਾਰੋਂ ਪਰਵਾਨਗੀ ਲੈਕੇ ਸਤਿਗੁਰੂ ਹਰੀ ਸਿੰਘ ਜੀ ਨੂੰ ਘਰ ਚਰਨ ਪ੍ਰਾਣ ਲਈ ਲੈ ਆਂਦਾ । ਰਾਹ ਵਿਚ ਮੰਜੀ ਗੁਰੂਆਂ ਚੋਂ ਭਾਈ ਸੁਧ ਸਿੰਘ ਵੀ ਸਨ । ਇਹਨਾਂ ਦੇ ਅਭਿਮਾਨ ਦਾ ਏਹ ਹਾਲ ਸੀ ਕਿ ਸਤਿਗੁਰੂ ਜੀ ਦੇ ਗਿਆਂ ਉਹ ਮੰਜੀਓਂ ਨਾ ਉਠੇ। ਸਤਿਗੁਰੂ ਜੀ ਨੇ ਕਾਫੀ ਸੰਗਤ ਦੇ ਹੁੰਦਿਆਂ ਭਾਈ ਜੀ ਦੇ ਚਰਨੀਂ ਹਥ ਜਾ ਲਾਇਆ । ਏਹ ਹੱਥ ਪਤਾ ਨਹੀਂ ਕੈਸੇ ਸਨ ਕਿ ਫੇਰ ਉਹ ਮੰਜੀ ਤੇ ਪੂਜਾ ਪ੍ਰਤਿਸ਼ਟਾ ਖ਼ਤਮ ਹੋ ਗਈ।

## (੬) ਤੋਤੇ ਕਰਨ ਬਹਾਰਾਂ

ਗੁਰੂ ਹਰੀ ਸਿੰਘ ਜੀ ਦੀ ਭਤੀਜੀ ਬੀਬੀ ਨੰਦਾਂ, ਪਿਤਾ ਦੇ ਪਰਦੇਸ ਗਮਨ ਤੋਂ ਬਾਦ ਆਪ ਲਈ ਇਕ ਦੁਖਦਾ-ਫੋੜਾ ਬਣ ਗਈ । ਜਦ ਵੀ ਕਦੇ ਬੀਬੀ ਦੀ ਨਜ਼ਰ ਆਪ ਪੈ ਜਾਂਦੇ ਤਾਂ ਜੋ ਮੂੰਹ ਆਉਂਦਾ ਬੋਲੀ ਜਾਂਦੀ। ਛਿਥੀਆਂ ਦੇਂਦੀ ਕਿਹਾ ਕਰਦੀ—
ਬਾਗਾਂ ਦੇ ਮਾਲੀ ਤੁਰ ਗਏ ਤੋਤੇ ਕਰਨ ਬਹਾਰਾਂ ।

ਪਰ ਸਤਿਗੁਰੂ ਜੀ ਕਈ ਕਈ ਦਿਨ ਲੰਗਰ ਨੂੰ ਪ੍ਰਸ਼ਾਦ ਛਕਣ ਲਈ ਵੀ ਨਾ ਜਾਂਦੇ, ਬਚਨ ਕਰਦੇ—ਕੁੜੀ ਦੁਖੀ ਹੁੰਦੀ ਹੈ।

## (੭) ਮੈਂ ਇਸ ਘਰ ਦਾ ਗੁਲਾਮ

ਅਤਰ ਸਿੰਘ ਨਾਮੀ ਇਕ ਸਿਖ ਦੇ ਬੈਠਿਆਂ ਇਕ ਹੋਰ ਸਿੰਘ ਨੇ ਗੁਰੂ ਹਰੀ ਸਿੰਘ ਜੀ ਨੂੰ ੯੦੧) ਆਕੇ ਮੱਥਾ ਟੇਕਿਆ । ਸਤਿਗੁਰੂ ਜੀ ਇਕ ਇਕ ਕਰਕੇ ਸਾਰੀ ਰਕਮ ਗਿਣਕੇ ਲੈ ਲਈ। ਅਤਰ ਸਿੰਘ ਜੀ ਨੇ ਕਿਹਾ—ਮਹਾਰਾਜ ਜੀ ਸ੍ਰੀ ਸਤਿਗੁਰੂ ਜੀ ਅਗੇ ਰੁਪਏ ਮੱਥਾ ਟੇਕਦੇ ਸਾਂ ਤਾਂ ਉਹ ਇਕੋ ਰੁਪਿਆ ਲੈਂਦੇ ਸਨ ਕਈ ਮੋੜ ਕਦਦੇ

ਤੁਸੀਂ ਤਾਂ ਐਂਉਂ ਲੈ ਲਏ ਹਨ ਜਿਵੇਂ ਕਰਜ਼ ਲਈਦਾ ਹੈ। ਸਤਿਗੁਰੂ ਜੀ ਬਚਨ ਕੀਤਾ—ਉਹ ਮਾਲਕ ਹਨ। ਮੈਂ ਇਸ ਘਰ ਦਾ ਗੁਲਾਮ ਹਾਂ। ਏਸ ਘਰ ਮੈਂ ਨ ਲਵਾਂ ਤਾਂ ਦੇਣਦਾਰ ਹੋਵਾਂਗਾ।

## (੮) ਮਾਲਕ ਦੀ ਯਾਦ

ਸ੍ਰੀ ਮਾਨ ਸੰਤ ਸੰਤੋਖ ਸਿੰਘ ਜੀ ਨੇ ਹਸਤ ਲਿਖਤ ਪੁਸਤਕ 'ਸ੍ਰੀ ਸਤਿਗੁਰੂ ਬਿਲਾਸ' ਵਿਚ ਸਤਿਗੁਰੂ ਹਰੀ ਸਿੰਘ ਜੀ ਦੀ ਜ਼ਬਾਨੀ ਸਤਿਗੁਰੂ ਰਾਮ ਸਿੰਘ ਜੀ ਦੇ ਸੰਬੰਧ ਵਿਚ ਕੁਛ ਬਚਨ ਲਿਖੇ ਹਨ, ਜੋ ਇੰਜ ਹਨ :

"ਜਾਂ ਅਸੀਂ ਤਕੜੇ ਹੋਏ ਤਾਂ (ਬਾਬਾ ਜੱਸਾ ਸਿੰਘ ਜੀ) ਨਾਲ ਕੰਮ ਕਾਰ ਦੀ ਮਦਦ ਦੁਆਉਣੀ। ਅਹਿਰਨ ਹਾਰੀ ਭੀ ਤਪੌਣੀ। ਰੰਬਾ ਦਾਤਰੀ ਭੀ ਚੰਡਣੇ। ਨਿਕੇ ਸੰਦ ਬਣਾਇ ਛਡਣੇ ਸੋ ਵਿਕ ਜਾਣੇ। ਫੇਰ ਬਾਬੇ ਕੋ ਕੰਮ ਨਹੀਂ ਕਰਨ ਦਿਤਾ। ਸਾਨੂੰ ਜ਼ਿਮੀਦਾਰ ਜੋ ਦਾਣਾ ਦੇਂਦੇ ਸੇ ਤਾਂ ਨਿਕਾ ਦਾਣਾ, ਅਗਲਾ ਜੋ ਹੁੰਦਾ ਸੀ, ਕਮੀਣ ਜਾਣ ਕੇ। ਪੰਜਾਂ ਸਰੀਰਾਂ ਦਾ ਕੰਮ ਸੀ ਜੇੜ੍ਹਾ ਮੈਂ ਅਕਲਾ ਕਰਦਾ ਸੀ।........................ ਜਿਸ ਦਿਨ ਸਤਿਗੁਰੂ ਜੀ ਹਲ ਛਡਾਇਆ ਸੀ, ਉਸੀ ਦਿਨ ਸੇ ਸਭ ਕਾਰ ਛਡ ਦਿਤੀ ਪਿੰਡ ਕੀ। ਉਸੀ ਦਿਨ ਸੇ ਨਾਮ ਵੰਨੀ ਲਗੇ ਹਾਂ। ਅਸੀਂ ਦੋਨੋ ਜੇ ਕਰ ਅਕਠੇ ਹੁੰਦੇ ਤਾਂ ਨਾਲ ਹੀ ਲੈ ਜਾਂਦੇ (ਭਾਵ ਅੰਗਰੇਜ਼ ਸਤਿਗੁਰੂ ਹਰੀ ਸਿੰਘ ਜੀ ਨੂੰ ਵੀ ਜਲਾਵਤਨ ਕਰ ਦਿੰਦਾ) ਲੁਕਾਇਕੇ ਰਖੇ ਸੇ ਏਸ ਵੇਲੇ ਕੇ ਵਾਸਤੇ।

...ਜਦੋਂ ਨੌਕਰੀ ਥੀ ਆਇਕੇ ਬਾਰਾਂ ਮਹੀਨੇ ਮਸਤਾਨੇ ਸੁਭਾਉ ਮੈ ਰਹੇ। ਛੇ ਬਰਸ ਖੇਤੀ ਕੀਤੀ। ਅਸੀਂ ਤੇਹਾਂ ਇਕਠੀ। ਪਰ ਮੈਂ ਸਤਿਗੁਰੂ ਜੀ ਨੂੰ ਆਪਨੀ ਜ਼ਬਾਨੀ ਕੋਈ ਕੰਮ ਨਾ ਕਹਿਣਾ। ਆਪਣੀ ਮਰਜ਼ੀ ਨਾਲ ਕੋਈ ਕੰਮ ਕਰਨ ਯਾ ਨਾ ਕਰਨ।

----ਟੁਰਨ ਤੇ ਬੀਸ ਦਿਨ ਅਗਾਊਂ ਮੈਨੂੰ ਕੋਲ ਬਠਾਲ ਕੇ, ਮੈਨੂੰ ਤੇ ਹੋਰ ਸਿੰਘਾਂ ਨੂੰ ਬਚਨ ਕੀਤਾ— ਧੁਆਨੂੰ ਕਈ ਬਰਸ ਹੋਏ ਹੈਂ ਕੋਲ ਬੈਠਿਆਂ ਨੂੰ, ਏਹ (ਗੁਰੂ ਹਰੀ ਸਿੰਘ ਜੀ) ਤਾਂ ਹੁਣ ਆਏ ਹੈਂ। ਸਭ ਸਿੰਘ ਕੋਲੋਂ ਉਠਾਇ ਦੇਣੇ।...ਮੈਂ ਛੋਟਿਆਂ ਥੀਂ ਲੈਕੇ ਬਚਨ ਮੰਨਦਾ ਰਿਹਾ ਹਾਂ। ਜੇੜ੍ਹਾ ਬਚਨ ਕਰਨ ਤਤਕਾਲ ਬਜਾਇ ਲਿਆਵਣਾ।"

# ਹਰੀ ਹਰੀ ਵੇਲ

ਜੀਉਂਦੜੀ ਰਹੇ ਜੀ ਸ਼ਾਲਾ ਹਰੀ ਹਰੀ ਵੇਲ।
ਝੁੱਲਿਆ ਰਹੇ ਜੀ ਇੱਥੇ ਸੁਹਜਾਂ ਦਾ ਨੂਰ,
ਰੱਜਿਆ ਰਵ੍ਹੇ, ਜੀ ਇਹਦੀ ਛਾਵਾਂ ਦਾ ਖਲੇਰ।
ਲੱਦੀਆਂ ਰਹਿਣ ਇਥੇ ਨਿਘਾਂ ਤੇ ਖੁਮਾਰੀਆਂ,
ਪੱਸਰੀਂ ਰਹੇ ਜੀ ਇਥੇ ਪ੍ਰੇਮ ਦੀ ਸਵੇਰ।
ਫੁੱਟੀ ਫੁੱਟੀ ਫੁੱਲ ਸ਼ਾਲਾ ਮਾਖਿਓਂ ਜਹੇ ਫਲ,
ਸਦਾ ਸਦਾ ਹੋਣ ਇਥੇ ਜੋਤੀ ਜੋਤ ਮੇਲ।
ਹਰੀ ਹਰੀ ਵੇਲ।

—ਦਲਬੀਰ ਸਿੰਘ, ਅਸਟ੍ਰੇਲੀਆ

# ਡਿਉਢੀ ਗੁਰਦੁਆਰਾ ਸ੍ਰੀ ਭੈਣੀ ਸਾਹਿਬ



ਉਹ ਮਰਨੋਂ ਮੂਲ ਨਾ ਡਰਦੇ ਜਿਨ੍ਹਾਂ ਨੇ ਨੈਣ ਲਗਾ ਲਏ ਨੇ। ਉਹ ਜਾਨ ਕਰਨ ਕੁਰਬਾਨ ਜਿਨ੍ਹਾਂ ਨੇ ਦਰਸ਼ਨ ਪਾ ਲਏ ਨੇ।
ਚੌਕੀ ਭੈਣੀ ਸਾਹਿਬ ਵਿਚ ਪਾਈ, ਸਿਖ ਓਥੇ ਵੜਨਾ ਮਿਲੇ ਨਾ ਕਾਈ। ਜੇ ਕੋਈ ਆਵੇ ਪਿਆਰਾ ਮਗਰ ਸਿਪਾਹੀ ਲਾ ਲਏ ਨੇ ॥

ਸੰਗੀਤਾ ਚਾਰਜ ਭਾਈ ਹਰਨਾਮ ਸਿੰਘ ਜੀ

# ਸੰਤ ਸਤਿਗੁਰੂ

[ ਸ੍ਰ. ਰਾਜਿੰਦਰ ਸਿੰਘ ਜੀ ਗੁਰੂਸਰ

ਸਾਇੰਸ ਨੇ ਸਾਬਤ ਕਰ ਦਿਤਾ ਹੈ ਕਿ ਬ੍ਰਹਿਮੰਡ ਦਾ ਛੋਟੇ ਤੋਂ ਛੋਟਾ ਜ਼ਰਰਾ ਮਹਾਨ ਸ਼ਕਤੀ ਹੈ। ਪਰ ਇਸ ਨੂੰ ਸ਼ਕਤੀ—ਰੂਪ ਦੇਣ ਵਾਸਤੇ ਅੱਤ ਸੁਧਰੇ ਦਿਮਾਗ ਤੇ ਬੇਸ਼ਕੀਮਤ ਸਾਧਨਾਂ ਦੀ ਲੋੜ ਹੈ, ਅਤੇ ਏਹ ਸਭ ਅਜੇ ਤਕ ਮਨੁਖ ਹਥੋਂ ਹੀ ਹੁੰਦਾ ਆਇਆ ਹੈ। ਅਤੇ ਅਜੇਹਾ ਮਨੁਖ ਇਕ ਯਹੂਦੀ ਸਰਦਾਰ ਆਈਨ—ਸਟੀਨ ਹੋਇਆ ਹੈ, ਜਿਸਦੇ ਸਿਧਾਤਾਂ ਨੇ ਸਾਇੰਸ ਦੀ ਰੂਪ ਰੇਖਾ ਹੀ ਬਦਲ ਦਿਤੀ। ਤੇ ਉਹਨਾਂ ਸਦਕਾ ਹੀ ਮਨੁਖ ਅਜ ਤਾਰਿਆਂ ਦੇ ਸੁਪਨੇ ਲੈ ਰਿਹਾ ਹੈ। ਆਪਣੀ ਬਾਬਤ ਆਈਨ ਸਟੀਨ ਖੁਦ ਕਹਿੰਦਾ ਹੈ :—

"ਏਹ ਕੋਈ ਘਟ ਕਰਾਮਤ ਨਹੀਂ ਕ ਜਿਨ੍ਹਾਂ ਈਸਾਈਅਤ ਨੇ ਯਹੂਦੀਆਂ ਦਾ ਖੁਰਾ ਖੋਜ ਮਿਟੌਣ ਦੀ ਕਸਮ ਖਾਧੀ ਹੋਈ ਹੈ, ਓਸੇ ਦੇ ਮਹਾਨ ਗਿਰਜੇ ਅਮਰੀਕਾ ਵਿਚ ਯਸ਼ੂਮਸੀਹ ਦੇ ਬਰਾਬਰ ਮੇਰੀ ਤਸਵੀਰ ਵੀ ਰਖੀ ਹੋਈ ਹੈ।

ਪਰ ਅਜੇਹਾ ਮਹਾਨ-ਮਨੁਖ ਆਪਣੇ ਸ਼ਿਸ਼ਾਂ ਵਿਚੋਂ ਕੋਈ ਇਕ ਵੀ ਆਪਣੇ ਜੇਹਾ ਮਨੁਖ ਸੰਸਾਰ ਨੂੰ ਨਹੀਂ ਦੇ ਸਕਿਆ।

ਜਦੋਂ ਇਕ ਅੰਗਰੇਜ਼ ਅਫਸਰ ਨੇ ਕਿਹਾ ਬਾਬਾ ਸਾਹਿਬ ਅਬ ਕਿਆ ਕਰੋਗੇ ? ਬੋਲਿਆ ! ਹੁਣ ਮੈਂ ਘਰ-ਘਰ ਰਾਮ ਸਿੰਘ ਕਰ ਦਿਆਂਗਾ-ਸਤਿਗੁਰੂ ਰਾਮ ਸਿੰਘ ਜੀ ਫੁਰਮਾਇਆ।

ਸਤਿਗੁਰੂ ਜੀ ਪ੍ਰਦੇਸ—ਗਮਨ ਕਰ ਗਏ। ਤੇ ਸਮੁੰਦਰੋਂ ਪਾਰੋਂ ਇਕ ਪਤ੍ਰ ਰਾਹੀਂ ਹੁਕਮ ਲਿਖ ਦਿਤਾ "ਮੇਰੀ ਥਾਂ ਤੇ ਹੁਣ ਹਰੀ ਸਿੰਘ ਜੀ ਸਿਖੀ ਨੂੰ ਹਰੀ ਰਖਣਗੇ। ਮੇਰੇ ਧਕੇ ਨੂੰ ਏਹ ਬਖਸ਼ ਦੇਣਗੇ, ਏਹਨਾਂ ਦੇ ਧੱਕੇ ਨੂੰ ਮੈਂ ਨਹੀਂ ਬਖਸ਼ਾਂਗਾ।"

ਏਸ ਤਰਾਂ ਨਾਮਧਾਰੀ ਪੰਥ ਦੀ ਵਾਗ ਡੋਰ ਹੁਣ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਹਥ ਸੀ। ਪਰ ਸਤਿਗੁਰੂ ਰਾਮ ਸਿੰਘ ਜੀ ਦੇ ਆਪਣੇ ਹੀ ਬਚਨ ਮੁਤਾਬਕ—'ਪੰਥ ਵਿਚ ਘਰ ਘਰ ਰਾਮ ਸਿੰਘ ਪੈਦਾ ਹੋ ਚੁਕਾ ਸੀ' ਬੜੇ ਬੜੇ ਸ਼ੇਰ ਬਬੱਕੇ ਭੁਬਕਾਂ ਮਾਰ ਰਹੇ ਸਨ। ਜ੍ਵਾਲਾ-ਮੁਖੀ ਦੇ ਸ਼ਾਂਤ ਹੋਣ ਤੇ ਵੀ ਗੈਸਾਂ ਤੇ ਧੂੰਆਂ ਬਰਾਬਰ ਨਿਕਲ ਰਿਹਾ ਸੀ। ਸ਼ਾਂਤੀ-ਉਪਦੇਸ਼ ਦੇ ਬਾਵਜੂਦ ਵੀ ਸ਼ਕਤੀ ਅੰਗੜਾਈਆਂ ਲੈ ਰਹੀ ਸੀ। ਅਤੇ ਹਲਕਾ ਜੋਸ਼ ਵੀ ਉਬਲ ਉਬਲ ਬੈਠ ਰਿਹਾ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਕਿਸੇ ਇਨਕਲਾਬੀ ਯੋਧਿਆਂ ਨੂੰ ਆਗੂ ਬਣੌਣ ਦੀ ਬਜਾਏ, ਮਹਾਂ ਸ਼ਾਂਤ ਬਨੂੰੜ ਦੇ

ਥ ਵਿਚ ਕੰਟਰੋਲ ਸੌਂਪ ਦਿਤਾ ਸੀ। ਇਸ ਤਰ੍ਹਾਂ ਧਰਤ ਗੋਲਾ ਜਦੋਂ ਚੱਕਰ ਚੜ੍ਹ ਚੁਕਾ ਸੀ, ਤਾਂ ਇਸ ਨੂੰ ਸ਼ਾਂਤ ਕਰਨਾ ਅਸੰਭਵ ਨੂੰ ਸੰਭਵ ਬਣੌਣ ਬਰਾ-ਬਰ ਹੀ ਤਾਂ ਸੀ।

ਪਰ ਸਤਿਗੁਰੂ ਰਾਮ ਸਿੰਘ ਜੀ ਦੀ ਭਰਪੂਰ ਵਿਕਰਸ਼ਕ ਸ਼ਕਤੀ ਨੇ ਆਪਣਾ ਅਸਰ ਵਿਖਾਇਆ 'ਅਕਾਲ ਪੁਰਖ ਦਾ ਏਵੇਂ ਹੀ ਹੁਕਮ ਹੈ। ਆਪ ਸਭ ਨੇ ਨਾਮ ਜਪਣਾਂ ਤੇ ਬਾਣੀ ਪੜ੍ਹਨੀ। ਏਹ ਲਾਈ ਹੋਈ ਅੱਗ ਹੁਣ ਬੁਝੇਗੀ ਨਹੀਂ ਤੇ ਸਮਾਂ ਔਣ ਤੇ ਲਾਟਾਂ ਛਡੇਗੀ। ਪਰ ਆਪ ਨੇ ਪੂਰਨ ਸ਼ਾਂਤੀ ਰਖਣੀ। ਆਜ਼ਾਦੀ ਦਾ ਵਿਸ਼ਾਲ ਕੰਮ ਹੁਣ ਸ਼ਕਤੀ ਨਹੀਂ ਸਗੋਂ ਭਗਤੀ ਨਾਲ ਪੂਰਾ ਹੋਵੇਗਾ।

ਗੱਦੀ ਨਸ਼ੀਨ ਹੋਣ ਤੋਂ ਪਹਿਲਾਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦਾ ਚਰਿਤ੍ਰ ਏਨਾਂ ਘਟ ਉਜਾਗਰ ਸੀ ਕੇ ਸਿਰਫ ਲੰਗਰ ਦੀ ਸੇਵਾ, ਖੇਤੀ ਬਾੜੀ ਤੇ ਪਸ਼ੂ ਜਾਂ ਭਜਨ ਬੰਦਗੀ ਹੀ ਆਪਦਾ ਨਿਤ ਕਰਮ ਸੀ। ਚਮਤਕਾਰ ਤਾਂ ਭਾਵੇਂ ਏਸ ਸਾਦੀ ਜ਼ਿੰਦਗੀ ਵਿਚ ਵੀ ਉਹਨਾਂ ਦੇ ਘਰ ਨਹੀਂ ਸੀ। ਸਭ ਦੀਆਂ ਲੋੜਾਂ ਪੂਰੀਆਂ ਕਰਨੀਆਂ ਖਾਸ ਤੌਰ ਦੇ ਘਮੰਡੇ ਕੇ ਲਾਣੇ ਦੀਆਂ ਮੰਗਾਂ ਦਾ ਧਿਆਨ ਰਖਣਾ। ਜਿੰਨ੍ਹਾਂ ਦੀ ਓਸ ਵੇਲੇ ਸਹਿਜ ਦੁਸ਼ਮਣੀ ਜਗਤ ਪ੍ਰਸਿਧ ਸੀ। ਜਿਸ ਕੰਮ ਨੂੰ ਕੋਈ ਵੀ ਕਰਨਾਂ ਪਸੰਦ ਨਹੀਂ ਸੀ ਕਰਦਾ ਓਸ ਨੂੰ ਏਹ ਚਾ ਨਾਲ ਕਰਦੇ ਸਨ। ਜਿਵੇਂ—ਗਵਾਹੀ ਦੇਣੀ। ਆਪੇ ਕਹਾਣੀ ਘੜਕੇ ਥਾਣੇ ਰਪੋਰਟ ਲਿਖੌਣੀ ਆਦਿ।'

ਏਸ ਗੁੰਮ ਨਾਮੀ ਦਾ ਅਸਰ ਏਹ ਸੀ ਕਿ ਸ੍ਰੀ ਭੈਣੀ ਸਾਹਿਬ ਵਿਚ ਵੀ ਬੜੇ—ਬੜੇ ਚਕ੍ਰਧਾਰੀ ਮੌਜੂਦ ਸਨ ਜੋ ਸਤਿਗੁਰੂ ਜੀ ਦੀਆਂ ਪਿਆਰ ਮੈਜ਼ਾਰਾਂ ਨੂੰ ਕਟ ਕਟੌਣ ਲਈ ਤਤਪਰ ਰਹਿੰਦੇ। ਰਹਿੰਦੇ ਨੇ ਸਤਿਗੁਰੂ ਜੀ ਧੱਕੇ ਖੋਰ ਨਾਲ ਧੱਕਾ ਬਿਲਕੁਲ ਨਹੀਂ ਸੀ ਕਰਦੇ, ਸਗੋਂ ਉਸਨੂੰ ਮਨ ਮੰਨੀ ਹੀ ਕਰਨ ਦਿੰਦੇ। ਅੰਤ ਨੂੰ ਸ਼ਾਂਤੀ ਪੁੰਜ ਹੀ ਤਾਂ ਸਭ ਦੁਖਾਂ ਦੇ ਦਾਰੂ ਸਨ। ਤੇ ਅੱਖੜਾਂ ਨੂੰ ਝੁਕਣਾ ਹੀ ਪੈਂਦਾ।

ਸਤਿਗੁਰੂ ਜੀ ਬਚਨ ਬਹੁਤ ਘਟ ਕਰਦੇ ਸਨ। ਹਮੇਸ਼ਾਂ ਨੀਵਾਂ ਝਾਕਣਾਂ ਤੇ ਪ੍ਰਦੇਸੀ ਪਿਆਰੇ ਦੀ ਯਾਦ ਵਿਚ ਅਥਰੂ ਵਹੌਂਣੇ ਨਿਤ ਕਰਮ ਦਾ ਜ਼ਰੂਰੀ ਅੰਗ ਸਨ। 'ਆਹ ਸਰਦੇ, ਰੰਗ ਜ਼ਰਦੇ,ਚਸ਼ਮ-ਤਰ।'

ਪੰਥ ਵਿਚ ਕਲਾ ਧਾਰੀਆਂ ਦੀ ਕਮੀ ਨਹੀਂ ਸੀ। ਅਨੰਤ ਸੂਰਜਾਂ ਦੀ ਚਮਕ ਰਖਣ ਵਾਲੇ ਸਤਿ-ਗੁਰੂ ਰਾਮ ਸਿੰਘ ਜੀ ਦੀਆਂ ਕਿਰਨਾਂ ਸੁਮੇਰ ਪਰ-ਬਤ ਦੇ ਉਸ ਪਾਰ ਪ੍ਰਜਵਲਤ ਹੋ ਜਾਣ ਤੇ ਏਹ ਜੋਤਾਂ ਹੁਣ ਪੂਰੀ ਸ਼ਕਤੀ ਨਾਲ ਸਾਕਾਰ ਹੋ ਉਠੀਆਂ ਸਨ। ਏਹਨਾਂ ਮਹਾਨ ਪੁਰਸ਼ਾਂ ਦੇ ਨਾਮ ਗਿਣੌਣੇ ਕੋਈ ਸਹਿਲ ਕੰਮ ਨਹੀਂ। ਕਈ ਜਵਾਹਰ ਜੋਤਾਂ ਕੇਸਰੀ ਖੁਸ਼ਬੂ ਨਾਲ ਪੰਥ ਨੂੰ ਗਰਮਾ ਤੇ ਮਹਿਕਾ ਰਹੀਆਂ ਸਨ। ਅਨੰਤ ਹੀਰੇ, ਹੁਕਮ ਨਹੀਂ, ਇਸ਼ਾਰਾ ਮਿਲਨ ਤੇ ਹੀ ਜ਼ਿੰਦਗੀ ਘੋਲ ਘੁਮੌਣ ਲਈ ਤਤ ਪਰ ਸਨ। ਪਰ ਸ਼ਕਤੀ ਨੂੰ ਕਾਬੂ ਵਿਚ ਰਖਣਾ ਪਾਰਾ ਬੰਨ੍ਹਣ ਬਰਾਬਰ ਹੀ ਤਾਂ ਹੈ। ਥਾਂ ਥਾਂ ਜਵਾਲਾ ਪੁਰੀਆਂ ਉਜਾਗਰ ਹੋ ਰਹੀਆਂ ਸਨ। ਮਰਦੇ ਜ਼ਿੰਦਾ ਕੀਤੇ ਜਾ ਰਹੇ ਸਨ। ਅਤੇ ਵਡੇ ੨ ਡੇਰੇ ਆਬਾਦ ਹੋ ਰਹੇ ਸਨ, ਜਿਨਾਂ ਦੀ ਮਹੱਤਾ ਭੈਣੀ ਸਾਹਿਬ ਨੂੰ ਚੁੰਧਿਆ ਰਹੀ ਸੀ। ਤੇ ਸ਼ੰਕਾ ਪੈਦਾ ਹੋ ਗਈ ਸੀ—'ਘਰ ਘਰ ਹੋਇ ਬਹੇਂਗੇ ਰਾਮਾ।

ਸਤਿਗੁਰੂ ਹਰੀ ਸਿੰਘ ਜੀ ਦੇ ਮੋਢਿਆਂ ਤੇ ਪੰਥ ਦੀ ਜ਼ਿਮੇਵਾਰੀ ਦਾ ਬੋਝ ਸੀ। ਤੇ ਓਹ ਮਹਿਸੂਸ ਕਰਨ ਲਗ ਪਏ ਸਨ ਕਿ ਪੰਥ ਵਿਚੋਂ ਕਿਤੇ ਸੰਤ ਪੁਣਾਂ ਖਤਮ ਹੋ ਕੇ ਗੁਰੂ ਹੀ ਨਾਂ ਬਣਨੇ ਸ਼ੁਰੂ ਹੋ ਜਾਣ। ਅਤੇ ਸੇਵਾ ਕਰਨ ਦੀ ਥਾਂ ਕਰੌਣ ਦੀ ਪਰ ਪਾਟੀ ਨ ਚਲ ਪਵੇ।

ਥਾਂ ਥਾਂ ਰੰਗੀਨ ਮਹਿਫਲਾਂ ਉਠਦੀਆਂ ਨਜ਼ਰੀਂ ਪੈ ਰਹੀਆਂ ਸਨ। ਮਿਠੀ ਸੁਗੰਧ ਨਾਲ ਦਿਲ ਦਿਮਾਗ਼ ਧੰਨ ਧੰਨ ਤੇ ਤਰੋ ਤਾਜ਼ਾ ਹੋ ਰਹੇ ਸਨ।

ਸਤਿਗੁਰੂ ਜੀ ਦੇ ਜਿਥੇ ਸ਼ਹਾਨਾਂ ਸਵਾਗਤ ਹੋ ਰਹੇ ਸਨ ਓਥੇ ਕਿਧਰੇ ਕੋਈ ਮਨ ਮਤ ਤੇ ਹੰਕਾਰ ਦੀ ਬੂ ਦੀ ਖਬਰ ਵੀ ਕੰਨਾਂ ਵਿਚ ਪੈ ਜਾਂਦੀ ਸੀ। ਅਤੇ ਏਸੇ ਤਰਾਂ ਦੀ ਬੂ ਦੀ ਖਬਰ ਇਕ ਸਿਖ ਨੇ ਸਤਿਗੁਰੂ ਹਰੀ ਸਿੰਘ ਜੀ ਦੇ ਕੰਨਾਂ ਵਿਚ ਦਿਤੀ। ਸਿਖ ਨੇ ਦਸਿਆ:—

ਪਾਤਸ਼ਾਹ! ਬਾਬਾ ਜੀ ਦੇ ਡੇਰੇ ਕੋਈ ਬੁਰੇ ਇਰਾਦੇ ਨਾਲ ਇਕ ਕਦਮ ਵੀ ਚੁਕੇ ਤਾਂ ਅੰਨ੍ਹਾਂ ਹੋ ਜਾਂਦਾ ਹੈ। ਚੋਰਾਂ ਮਝਾਂ ਨੇ ਖੋਲ੍ਹੀਆਂ ਤਾਂ ਸਾਰੀ ਰਾਤ ਓਥੇ ਹੀ ਘੁੰਮਦੇ ਰਹੇ। ਜਦੋਂ ਕਿਲਿਆਂ ਵਲ ਜਾਣ ਤਾਂ ਦਿਸਣ ਲਗ ਜਾਏ ਤੇ ਜੇ ਬਾਹਰ ਜਾਣ ਲਗਣ ਤਾਂ ਅੰਨੇ ਹੋ ਜਾਣ। ਇਕ ਸਿਖ ਨੇ ਬਿਨਾ ਆਗਿਆ ਜਦੋਂ ਗੁੜ ਦੀ ਡਲੀ ਮੂੰਹ 'ਚ ਪਾਈ ਤਾਂ ਗਲ ਵਿਚ ਹੀ ਫ਼ਸ ਗਈ। ਤੇ ਨਿਕਲੀ ਓਦੋਂ ਹੀ ਜਦੋਂ ਉਸ ਬਾਬਾ ਜੀ ਤੋਂ ਮਾਫੀ ਮੰਗ ਲਈ। ਹੁਕਮੇ ਬਾਝ ਨਾ ਭੂਲੇ ਪਾਤਾ' ............

ਸਤਿਗੁਰੂ ਜੀ ਅਗੇ ਥਾਂ ਥਾਂ ਤੋਂ ਅਰਦਾਸ ਪਹੁੰਚ ਰਹੀਆਂ ਸਨ, ਪਹਿਲੋਂ ਸਾਨੂੰ ਦਰਸ਼ਨ ਦਿਓ। ਪਰ ਬਾਬਾ ਜੀ ਦੇ ਡੇਰੇ ਤੋਂ ਕੋਈ ਅਰਦਾਸ ਨਾ ਪਹੁੰਚੀ, ਜਦੋਂ ਕੇ ਡੇਰਾ ਬਹੁਤ ਹੀ ਨੇੜੇ ਸੀ। ਸਤਿਗੁਰੂ ਪ੍ਰਤਾਪ ਦੀ ਸੁਗੰਧੀ ਸਾਰੇ ਪੰਜਾਬ ਵਿਚ ਫੈਲ ਰਹੀ ਸੀ। ਹਾਂ—'ਭੂਲੇ ਸਿਖ ਗੁਰੂ ਸਮਝਾਏ। ਉਝੜ ਜਾਂਦੇ ਮਾਰਗ ਪਾਏ।'

ਬਾਬਾ ਜੀ ਦੇ ਡੇਰੇ ਦਾ ਧੂੰਆਂ ਨਜ਼ਰ ਆ ਰਿਹਾ ਸੀ। ਛਤੀ ਪਦਾਰਥਾਂ ਦੀ ਖੁਸ਼ਬੂ ਤੇ ਮਸਤ ਹੋ ਭੰਵਰੇ ਗੂੰਜ ਰਹੇ ਸਨ। ਅਤੇ ਸ਼ਰਧਾ ਦੇ ਦਿਨਾਂ ਵਾਂਗ ਕਾਗਲੇ ਬੁਰਕੀਆਂ ਚੁਰੋਣ ਵਾਸਤੇ ਬਨੇਰਿਆਂ ਤੇ ਕਾਂ-ਕਾਂ ਦੀਆਂ ਰਿਚਾਂ ਉਚਾਰ ਰਹੇ ਸਨ। ਹੁਣ ਸਤਿਗੁਰੂ ਜੀ ਅਸਲੋਂ ਨੇੜੇ ਸਨ।

ਸਿਖਾਂ ਨੇ ਜੈਕਾਰਾ ਛਡਿਆ। ਪਰ ਅੰਦਰੋਂ ਕੋਈ ਜਵਾਬ ਨਹੀਂ ਸੀ ਆਇਆ। ਸਿਖਾਂ ਨੇ ਕਿਹਾ ਪਾਤਸ਼ਾਹ! ਮਰਿਯਾਦਾ ਪਾਲਨ ਹਿਤ ਸੰਤ ਸਾਧ ਆਪ ਦੇ ਸਵਾਗਤ ਲਈ ਨਹੀਂ ਆਏ? ਸਾਹਿਬਾਂ ਫੁਰਮਾਇਆ—ਅਸੀਂ ਜੋ ਜਾ ਰਹੇ ਹਾਂ ਘੋੜਿਆਂ ਦੀ ਟਾਪ ਫਾਟਕ ਨਾਲ ਜਾ ਟਕਰਾਈ ਤੇ ਨੇੜੇ ਪਈ ਢੋਲਕੀ ਵਿਚੋਂ ਪ੍ਰੀਤ ਧੁਨੀ ਉਠੀ। ਅਤੇ ਛੈਣੇ ਝਨ-ਝਨਾ ਗਏ।

ਅਧ ਗ੍ਰਹਿਣੇ ਚੰਦ ਦੀ ਤਰਾਂ, ਸੰਤ ਪਲੰਘ ਤੇ ਬੈਠੇ ਸੰਗਤਾਂ ਨੂੰ ਪ੍ਰਵਚਨ ਸੁਨਾ ਰਹੇ ਸਨ। ਫਾਟਕ ਪਾਸੇ ਦੀ ਕੋਈ ਕਿਰਨ ਉਹਨਾਂ ਦੇ ਅੰਤਰ ਹਨੇਰੇ ਨੂੰ ਲਿਸ਼ਕਾ ਨ ਸਕੀ। ਹਉਮੈ ਦੇ ਮਹਾਂ ਕਾਲ ਦਾ ਸਿਕੰਜਾ ਉਹਨਾਂ ਤੇ ਪੂਰੀ ਤਰਾਂ ਕਸਿਆ ਜਾ ਚੁਕਾ ਸੀ।

ਸਤਿਗੁਰੂ ਜੀ ਝਟਕੇ ਨਾਲ ਘੋੜੀ ਤੋਂ ਉਤਰੇ ਤੇ ਸੰਤਾਂ ਦੇ ਚਰਨਾਂ ਕੋਲ ਜਾ ਖਲੋਤੇ। ਸੰਗਤ ਉਠਕੇ ਖਲੋ ਗਈ। ਪਰ ਸੰਤ ਅਡੋਲ ਰੁਖ ਦੀ ਤਰਾਂ ਅਹਿੱਲ-ਕਲਪ ਬ੍ਰਿਸ਼ ਦੀ ਛਾਵੇਂ ਬੈਠੇ ਰਹੇ। ਸਤਿਗੁਰੂ ਜੀ ਨੇ ਝੁਕ ਕੇ ਪੂਰੀ ਨਿਮਰਤਾ ਨਾਲ ਚਰਨਾਂ ਨੂੰ ਹਥ ਲਾਇਆ। ਤੇ ਉਹ ਮਹਾਨ ਪੁਰਸ਼ ਬਾਬਾ ਸੰਮਾ ਸਿੰਘ ਜੀ — ਜੋ ਗੁਰੂ ਹੋਣ ਦੇ ਸੁਪਨੇ ਲੈ ਰਹੇ ਸਨ — ਨੂੰ ਪੂਰਨ ਸੰਤ ਬਣਾ ਦਿਤਾ। ਅਤੇ ਹਉਮੈ ਦਾ ਕੰਡਾ ਜੋ ਚੋਭ ਦੀ ਤਰਾਂ ਸੰਤਾਂ ਨੂੰ ਇਕ ਨਵੇਕਲੇ ਰਾਹ ਤੇ ਪਾਕੇ ਉਜਾੜ ਜੰਗਲਾਂਵਿਚ ਭਟਕਣਲਈ ਮਜਬੂਰ ਕਰਰਿਹਾ ਸੀ,ਤੇ ਸੰਗਤ ਨਾਲੋਂ ਕਟ ਦੇਣਾ ਚਾਹੁੰਦਾ ਸੀ, ਕਢਕੇ ਸਤਿਗੁਰੂ ਜੀ ਨੇ ਆਪਨੂੰ ਨਿਰਬਲ ਨਿਰਮਲ ਤੇ ਉਜਲ ਧਾਰਾ ਦੇ ਸ੍ਰੋਤ ਵਿਚ ਪਲਟਕੇ ਗੁਰਮੁਖ ਨੂੰ ਗਾਡੀ ਰਾਹ ਤੇ ਚਲਾ ਦਿਤਾ। ਅਤੇ ਕਮੀਨੀਆਂ ਰਿਧੀਆਂ ਸਿਧੀਆਂ ਜੋ ਸੰਤਾਂ ਨੂੰ ਸਤਿਗੁਰੂ ਤੋਂ ਵੇਮੁਖ ਕਰ ਰਹੀਆਂ ਸਨ—ਇਉਂ ਨਸ ਗਈਆਂ ਜਿਵੇਂ ਦੇਵ ਦਰਸ਼ਨ ਤੋਂ ਭੂਤ ਪ੍ਰੇਤ ਦੌੜ ਜਾਂਦੇ ਨੇ।

ਕਿਸੇ ਮਹਾਂ ਪੁਰਸ਼ ਨੇ ਠੀਕ ਹੀ ਤਾਂ ਕਿਹਾ ਹੈ— ਸਤਿਗੁਰੂ ਰਾਮ ਸਿੰਘ ਜੀ ਨੇ ਜਿਥੇ ਸੂਰਬੀਰ ਤੇ ਸਿਰਲਥ ਸੂਰਮੇ ਪੈਦਾ ਕੀਤੇ, ਓਥੇ ਸੰਤ ਸਰੂਪ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਮਹਾਰਾਜ ਨੇ ਪੂਰਨ ਸੰਤ ਪੈਦਾ ਕੀਤੇ।

**—**

# ਭੈਰਉਂ ਸਿੰਘ

ਜਦੋਂ ਵੀ ਲੋਕੀਂ ਉਨ੍ਹਾਂ ਦੋਹਾਂ ਨੂੰ ਇੰਜ ਵੇਖਦੇ, ਹੈਰਤ ਵਿਚ ਪੈ ਜਾਂਦੇ। ਕਈ ਤਰ੍ਹਾਂ ਦੇ ਕਿਆਫ਼ੇ ਲਾਣ ਲਗਦੇ। ਹੈ ਵੀ ਗਲ ਇੰਜ ਦੀ ਹੀ ਸੀ।

ਫਤਹ ਸਿੰਘ ਪਹਾੜ ਵਰਗੇ ਕਦ—ਕਾਠ ਵਾਲਾ ਸੀ। ਉਹਦੇ ਸਾਹਮਣੇ ਆਇਆਂ ਸੂਰਜ ਦਾ ਉਜਾਲਾ ਧੁੰਧਲਾ ਹੋ ਜਾਂਦਾ। ਉਹ ਦੇਉ—ਕਦ ਬੰਦਾ ਜਦੋਂ ਏਧਰ ਓਧਰ ਚਹਿਲ ਕਦਮੀ ਕਰਦਾ ਤਾਂ ਧਰਤੀ ਧਮਕ ਉਠਦੀ। ਉਹਦਾ ਉਚਾ ਉਚਾ ਸਰੀਰ ਵੇਖ ਦੂਰੋਂ ਕਿਸੇ ਰੁੱਖ ਤੁਰੇ ਦਾ ਭੁਲੇਖਾ ਲਗਦਾ। ਮੋਟੀਆਂ-ਮੋਟੀਆਂ ਤੇ ਲੰਮੀਆਂ-ਲੰਮੀਆਂ ਬਾਹਾਂ ਲੱਤਾਂ ਪਹਾੜ ਦੀ ਬਾਹੀ ਤੋਂ ਬੋਹੜ ਦੇ ਤਣੇ ਲਟਕਦੇ ਹੀ ਜਾਪਦੇ। ਉਸਦੀਆਂ ਉਲਾਂਘਾਂ ਉਠ ਦੇ ਕਦਮਾਂ ਦਾ ਕੰਮ ਕਰਦੀਆਂ। ਰਉਂ ਵਿਚ ਤੁਰਿਆ ਜਾਂਦਾ ਸ਼ੁਤਰ ਮੁਰਗ ਦੀ ਤੇਜ਼ੀ ਨੂੰ ਮਾਤ ਪਾਂਦਾ। ਉਹਦੇ ਖੁਡੇ ਹੋਏ ਪੈਰਾਂ ਦੇ ਟੋਇਆਂ ਚੋਂ ਬਰਸਾਤਾਂ ਦੇ ਦਿਨੀ ਚਰਨੀਆਂ ਦੀ ਤੇਹ ਲਥ ਜਾਂਦੀ।

ਖਾਣ ਪੀਣ ਵਲੋਂ ਵੀ ਉਹਦੀ ਕੋਈ ਰੀਸ ਨਹੀਂ ਸੀ। ਦੋ ਚਾਰ ਮਹੀਆਂ ਦਾ ਦੁਧ ਇਕੋ ਡੀਕੇ ਪੀ ਜਾਂਦਾ। ਸੇਰਾਂ ਮੂੰਹੀਂ ਬਦਾਮਾਂ ਦੀ ਸਰਦਾਈ ਛਕਦਾ ਤਗੜੀ ਪ੍ਰਾਹੁਣ ਚਾਰੀ ਲਈ ਤਿਆਰ ਭੋਜਨ ਉਹ ਇਕਲਾ ਹੀ ਖਾ ਕੇ ਡਕਾਰ ਤਕ ਨਾ ਮਾਰਦਾ।

ਸੌਂਚੀ ਖੇਡਦਿਆਂ ਜੁਆਨ ਤੋਂ ਜੁਆਨ ਮਨੁਖ ਨੂੰ ਪਛਾੜਦਾ ਮਿੰਟ ਨਾ ਲਾਂਦਾ। ਕੌਡੀ ਵਿਚ ਉਸਦੀ ਪਕੜ ਦਾ ਮਾਰਿਆ ਖਿਡਾਰੀ ਫੜਕ-ਫੜਕ ਘਾਇਲ ਹੋ ਜਾਂਦਾ। ਇਕ ਵਾਰ ਇਕ ਮਾਰੂ ਸਾਹਣ ਮਾਰਨ ਨੂੰ ਭੁੜਕਿਆ। ਪਰ ਉਸ ਨੇ ਸਿੰਙਾਂ ਨੂੰ ਐਸੇ ਹਥ ਪਾਏ ਕਿ ਅਧੇ ਘੰਟੇ ਦੇ ਦੁੰਦ-ਯੁਧ ਬਾਦ ਹਫ਼-ਹਾਰ ਕੇ, ਸਾਹਣ ਧੌਣ ਨੀਵੀਂ ਸੁਟ, ਉਹ ਪਿੰਡ ਹੀ ਛਡ ਗਿਆ। ਫਤਹ ਸਿੰਘ ਦੇ ਜ਼ੋਰ ਦੀਆਂ ਕਹਾਣੀਆਂ ਪੰਜਾਬ ਦੇ ਬੱਚੇ ਬੱਚੇ ਦੀ ਜ਼ਬਾਨ ਤੇ ਸਨ। ਪਹਿਲਵਾਨ ਤਾਂ ਉਹਦਾ ਨਾਮ ਲੈਕੇ ਅਖਾੜੇ ਵਿਚ ਪੈਰ ਪਾਂਦੇ। ਇਕ ਵਾਰ ਹਿੰਦੁਸਤਾਨ ਦੇ ਪ੍ਰਸਿਧ ਪਹਿਲਵਾਨ ਗੁਲਾਮ ਦੇ ਅਖਾੜੇ ਵਿਚ ਜਾ ਪਹੁੰਚਾ। ਕੋਈ ੨-੨॥ ਗਜ਼ ਚੋਲ ਦੀ ਪਟੜੀ

ਨੂੰ ਦੁਹਾਂ ਸਿਰਿਆਂ ਤੋਂ ਫੜਕੇ, ਵਿਚਕਾਰ ਪੈਰ ਧਰ ਕੇ ਅਜੇਹਾ ਜ਼ੋਰ ਮਾਰਿਓ ਸੂ ਕਿ ਪਟੜੀ ਚੰਗੀ ਕੁੱਬੀ ਹੋ ਗਈ। ਪਹਿਲਵਾਨਾਂ ਨੂੰ ਤਕਾਕੇ ਕਹਿਣ ਲਗਾ ਕਰੋ ਇਹਨੂੰ ਸਿਧੀ। ਪਰ ਕਿਸੇ ਨੂੰ ਹੌਂਸਲਾ ਨਹੀਂ ਸੀ ਪੈਂਦਾ। ਅੰਤਫਤਹ ਸਿੰਘ ਨੂੰ ਹੀ ਕਿਹੋ ਨੇ। ਉਸ ਜ਼ਰਾ ਸਖਤ ਧਰਤੀ ਤੇ ਕੁਬ ਪਰਨੇ ਰਖ ਕੇ,ਦੋਹਾਂ ਉਠੇ ਹੋਏ ਸਿਰਿਆਂ ਤੇ ਹਥ ਧਰਕੇ ਪੰਜ ਵਾਰ ਡੰਡ ਕਢੇ ਤਾਂ ਲੋਹੇ ਦਾ ਗਾਡਰ ਨਿਸਲ ਹੋ ਗਿਆ। ਅਜੇਹਾ ਜ਼ੋਰਾਵਰ ਆਦਮੀ ਇਹਨਾਂ ਦਿਨਾਂ ਵਿਚ ਪਾਂਡਵਾਂ ਦੇ ਭੀਮ ਵਾਂਗ ਬਲਵਾਨ ਹੰਕਾਰੀਆਂ ਦੇ ਘੁਮੰਡ ਦੂਰ ਕਰਦਾ ਫਿਰਦਾ ਸੀ।

ਸੁਹਣਾਂ ਮੁੜ੍ਹਾਂਗਾ। ਰੰਗ ਕਣਕ ਵੰਨਾ। ਅੰਗਾਂ ਦਾ ਸਾਵਾਂ ਪਣ ਖਿਚਣ ਵਾਲਾ। ਬੋਲ ਕਰਾਰਾ ਤੇ ਖੜਕਵਾਂ ਸੀ ਫਤਹ ਸਿੰਘ ਦਾ।

ਅਜੇਹੇ ਭੀਮ ਬਲੀ ਫਤਹ ਸਿੰਘ ਦੇ ਮੋਢਿਆਂ ਤੇ ਲੋਕਾਂ ਨੇ ਕਈ ਵਾਰ ਇਕ ਤੀਵੀਂ ਨੂੰ ਚੜ੍ਹਿਆਂ ਹੋਇਆਂ ਵੇਖਿਆ। ਤੀਵੀਂ ਕੋਈ ਬੀਮਾਰ ਨਹੀਂ ਸੀ। ਚੰਗੀ ਭਲੀ ਮਝਲੇ ਕਦ ਕਾਠ ਵਾਲੀ। ਸੁਹਣੀ ਸੁਨੱਖੀ। ਸਾਫ-ਸ਼ਫਾਫ ਕਪੜਿਆਂ ਵਿਚ ਬਣਦੀ ਫਬਦੀ। ਕਈ ਵਾਰ ਨਕ ਵਿਚ ਦੋ-ਦੋ ਨਥਾਂ ਹੁੰਦੀਆਂ। ਕਈ ਵਾਰ ਦੰਦ ਖੰਦ ਦਾ ਅਰਕਾਂ ਤਕ ਚੂੜਾ ਚੜ੍ਹਾ ਰਖਦੀ। ਕਈ ਵਾਰ ਸੋਨੇ ਦੇ ਕਪੜਿਆਂ ਤੇ ਕੈਂਠਿਆਂ ਨਾਲ ਉਹ ਲਛਮੀ ਵਰਗੀ ਛਬ ਨਾਲ ਫਤਹ ਸਿੰਘ ਦੇ ਕੰਧਾੜਿਆਂ ਤੇ ਚੜ੍ਹੀ ਹੋਈ ਨਜ਼ਰ ਪੈਂਦੀ।

ਹਰ ਕੋਈ ਇਸ ਜੋੜੀ ਨੂੰ ਡੇਲੇ ਪਾੜ ਪਾੜ ਵੇਖਦਾ ਤੇ ਸੋਚਦਾ: ਆਖਰ ਇਸ ਹਾਥੀ ਜਿਡੇ ਮਨੁਖ ਤੇ ਇਹ ਚਿੜੀ ਜੈਸੀ ਤੀਵੀਂ ਕਿਵੇਂ ਸੁਆਰ ਹੋ ਗਈ! ਇਹਦੀਆਂ ਲਤਾਂ-ਬਾਹਾਂ ਵੀ ਠੀਕ ਠਾਕ ਜਾਪਦੀਆਂ ਹਨ। ਲੋਕਾਂ ਨੂੰ ਹਨੂਮਾਨ ਦੀ ਉਹ ਤਸਵੀਰ ਯਾਦ ਆਉਂਦੀ ਜਿਸ ਵਿਚ ਉਹਦੇ ਦੋਹਾਂ ਕੰਧਾੜਿਆਂ ਤੇ ਰਾਮ-ਲਛਮਣ ਤੀਰ ਕਮਾਣ ਫੜੀ ਬੈਠੇ ਦਿਸਦੇ ਹਨ।

ਦੁਨੀਆਂ ਨੇ ਕਦੇ ਫਤਹ ਸਿੰਘ ਤੋਂ ਉਸ ਇਸਤਰੀ ਲਈ ਕੌੜੇ ਕਸੈਲੇ ਬੋਲ ਵੀ ਨਹੀ ਸੀ ਸੁਣੇ। ਉਹਦੇ ਨਾਲ ਗਲ ਕਰਨ ਲਗਾ ਉਹ [illegible] ਦੀ ਮੂਰਤ ਹੋ ਜਾਂਦਾ। ਆਖਰ ਕਿਉਂ [illegible] ਮਨੁਖ ਔਰਤ ਦਾ ਗੁਲਾਮ ਹੋ ਗਿਆ! ਕੀ ਉਹ ਇਸ ਨੂੰ ਕਿਤੋਂ ਕੱਢ ਲਿਆਇਆ ਹੈ? ਕੀ ਇਸ ਜਨਾਨੀ ਨੇ ਦਸਰਥ ਦੀ ਕੈਕੇਈ ਵਾਂਗ ਫਤਹ ਸਿੰਘ ਤੇ ਕੋਈ ਬਹੁਤ ਵਡਾ ਉਪਕਾਰ ਕੀਤਾ ਹੈ! ਕੀ ਇਹ ਤੀਵੀਂ ਜਾਦੂਗਰਨੀ ਹੋਵੇ! ਜਾਂ ਇਸਨੇ ਇਸ ਭੀਮ ਬਲੀ ਮਨੁਖ ਦੀ ਕਿਸੇ ਬਹੁਤ ਵਡੀ ਕਮਜ਼ੋਰੀ ਦੀ ਇਸ ਨੂੰ ਲਗਾਮ ਦੇ ਲਈ ਹੋਵੇ। ਜਾਂ ਫਤਹ ਸਿੰਘ ਇਸ ਨੂੰ ਪਿਆਰ ਹੀ ਏਨਾ ਬਾਹਲਾ ਕਰਦਾ ਹੋਵੇ ਕਿ ਧਰਤੀ ਤੇ ਪੈਰ ਨਹੀਂ ਰਖਣ ਦਿੰਦਾ। ਕੀ ਵਜਹ ਹੋਵੇ ਇਸ ਔਰਤ ਵਲ ਇਸ ਦੇ ਦਾਸ ਭਾਵ ਦੀ—ਹਰ ਕੋਈ ਇਹਨਾ ਨੂ ਵੇਖਕੇ ਸੋਚਣ ਲਗ ਜਾਂਦਾ।

ਫਤਹ ਸਿੰਘ ਨੂੰ ਤੀਵੀਂ ਦੀ ਸਵਾਰੀ ਬਣਿਆਂ ਜਾਂਦਿਆਂ ਵੇਖਕੇ ਉਤਸੁਕ ਲੋਕੀਂ ਇਕ ਦੂਜੇ ਨੂੰ ਇਸ਼ਾਰਾ ਕਰਦੇ। ਕੰਨਾਂ ਵਿਚ ਘੋਸਮੋਸਰੇ ਚਲਦੇ। ਕਦੇ ਕਿਸੇ ਨੂੰ ਅਵਾਜ਼ ਸੁਣਾਈ ਦਿੰਦੀ:

'ਭੈਰਉਂ ਸਿੰਘਾ, ਜ਼ਰਾ ਕਿਸੇ ਰੁਖ ਦੀ ਛਾਵੇਂ ਉਤਾਰ, ਮੈਂ ਥਕ ਗਈ ਆਂ"

"ਸਤਿ ਬਚਨ ਜੀ" ਤੇ ਉਸ ਇਸਤਰੀ ਨੂੰ ਕਿਸੇ ਸੰਘਣੀ ਛਾਵੇਂ ਉਤਾਰਾ ਹੋ ਜਾਂਦਾ। ਮੋਢੇ ਤੋਂ ਕਪੜਾ ਲਾਹ ਧਰਤੀ ਤੇ ਵਿਛਾਂਦਾ। ਆਦਰ ਨਾਲ ਉਸਨੂੰ ਉਪਰ ਬਿਠਾਂਦਾ। ਫਿਰ ਜੋ ਹੁਕਮ ਹੁੰਦਾ ਫਤਹ ਸਿੰਘ ਹੁਸਨ ਬਾਨੋ ਦੇ ਦਿਉਆਂ ਵਾਂਗ ਬਜਾ ਲਿਆਉਂਦਾ।

ਪਿੰਡ ਵਲ[illegible]ਹਾ (ਜਿ: ਲਾਹੌਰ ਹੁਣ ਅੰਮ੍ਰਿਤਸਰ) ਦੇ ਲੋਕਾਂ ਨੂੰ ਮਾਲੂਮ ਸੀ ਕਿ ਫਤਹ ਸਿੰਘ ਛਾਂਟੇ ਪੰਜ ਪੰਜ ਬੰਦੇ ਭਿੜਾ ਕੇ ਮਾਰ ਦੇਵੇ, ਕੁੱਤਰੇ ਜੋ ਸਾਨ੍ਹਾਂ ਨੂੰ ਕੱਲਾ ਹੀ ਫੜਕੇ ਨੱਥਾਂ ਪਾ ਦੇਵੇ ਪਰ ਇਹ

ਝੁਲਕ ਜੇਹੀ 'ਮਾਨੋਂ' ਦਾ ਪਾਣੀ ਭਰਦਾ ਰਹਿੰਦਾ ਹੈ। ਮਾਨੋ ਨੂੰ ਰੋਜ਼ ਆਪ ਨੁਹਾਂਦਾ, ਰੋਟੀ ਪਕਾ ਕੇ ਖੁਆਂਦਾ, ਉਸਦਾ ਬਿਸਤਰਾ ਵਿਛਾਂਦਾ ਤੇ ਸਵੇਰੇ ਸਵੇਰੇ ਕੰਧਾੜੇ ਚੁਕ ਕੇ ਜੰਗਲ ਪਾਣੀ ਲੈ ਜਾਂਦਾ ਹੈ। ਕਦੇ ਕੋਈ ਜ਼ੋਰ ਦਾ ਕੰਮ ਕਰਵਾਣਾ ਹੁੰਦਾ ਗਲੀ ਗੁਆਂਢ ਦੀਆਂ ਤੀਵੀਆਂ-ਮਨੁਖ ਮਾਨੋਂ ਨੂੰ ਹੀ ਆ ਸਿਫ਼ਾਰਸ਼ ਲਈ ਵੰਗਾਰਦੇ।

ਇਕ ਦਿਨ ਸਤਿਗੁਰੂ ਪ੍ਰਤਾਪ ਸਿੰਘ ਜੀ, ਮਾਤਾ ਜੀਉਣ ਕੌਰ ਤੇ ਭਾਈ ਦੇਵਾ ਸਿੰਘ ਜੀ ਭੈਣੀ ਸਾਹਿਬੀਏ ਨਾਲ ਵਲਟੋਹੇ ਆਏ। ਫਤਹ ਸਿੰਘ ਨੇ ਅਪਣੇ ਘਰ ਚਰਨ ਪਾਣ ਦੀ ਬੇਨਤੀ ਕੀਤੀ। ਜਾਂਦਿਆਂ ਵੇਖਿਆ ਕਿ ਮਾਨੋ ਵਿਛੇ ਹੋਏ ਪਲੰਘ ਉੱਤੇ ਗਹਿਣਿਆਂ ਲਦੀ ਨਵੀਂ ਵਹੁਟੀ ਵਾਂਗ ਬਣ ਫਬ ਕੇ ਬੈਠੀ ਸੀ; ਭਾਵੇਂ ਉਹ ਕਾਫ਼ੀ ਉਮਰ ਦੀ ਸੀ। ਸਤਿਗੁਰੂ ਜੀ ਤੇ ਮਾਤਾ ਜੀ ਨੂੰ ਇਕ ਹੋਰ ਵਿਛੇ ਮੰਜੇ ਤੇ ਬਹਾਲ ਆਦਰ ਲਈ ਮਾਨੋਂ ਹੇਠਾਂ ਇਕ ਮੂੜ੍ਹੇ ਤੇ ਬੈਠ ਗਈ।

ਸਤਿਗੁਰਾਂ ਮੁਸਕਰਾਂਦਿਆਂ ਪੁਛਿਆ : ਬੀਬੀ, ਏਡਾ ਬਲਸ਼ਾਲੀ ਮਨੁਖ ਕਿਵੇਂ ਤੂੰ ਪਾਣੀਓਂ ਪਤਲਾ ਕਰ ਛਡਿਆ ਹੈ; ਬੜੀ ਚਰਚਾ ਹੈ ਦੁਨੀਆਂ ਵਿਚ ਇਸ ਗਲ ਦੀ।

'ਇਹ ਸਭ ਤੁਹਾਡੇ ਪਿਤਾ ਜੀ ਦੀ ਕਿਰਪਾ ਹੈ।' ਸ਼ਰਧਾ ਨਾਲ ਸਿਰ ਨਿਵਾਂਦਿਆਂ ਮਾਨੋ ਨੇ ਕਿਹਾ। ਫਤਹ ਸਿੰਘ ਮੁਸਕਰਾ ਪਿਆ ਤੇ ਉਸ ਮਾਤਾ ਜੀਉਣ ਕੌਰ ਜੀ ਵਲ ਭੇਤ ਭਰੀਆਂ ਨਜ਼ਰਾਂ ਨਾਲ ਤੱਕਿਆ।

"ਪਰੇਮ ਸਿੰਘ ਜੀ, ਹੋਰ ਗੱਲਾਂ ਛਡੋ, ਸਤਿਗੁਰੂ ਜੀ ਨੂੰ ਮਥਾ ਟੇਕਣ ਲਈ ਕੁਛ ਹੀਲਾ ਵਸੀਲਾ ਕਰੀਏ।" ਫਤਹ ਸਿੰਘ ਨੇ ਮਾਨੋ ਨੂੰ ਕਿਹਾ ਤੇ ਆਪ ਕਿਸੇ ਦੂਜੇ ਤੀਜੇ ਅੰਦਰੋਂ ਕੁਛ ਨਕਦੀ ਲੈਣ ਚਲਾ ਗਿਆ।

"ਮਹਾਰਾਜ ਜੀ," ਮਾਨੋ ਨੇ ਗਲ ਸ਼ੁਰੂ ਕੀਤੀ; "ਮੈਂ ਪਹਿਲਾਂ ਪਹਿਲ ਇਸ ਤੋਂ ਗੱਲ ਗੱਲ ਤੇ ਗਾਲ੍ਹਾਂ ਖਾਧੀਆਂ ਤੇ ਬਥੇਰੀ ਵਾਰ ਇਹਦੀ ਕੁਟ ਦਾ ਸ਼ਿਕਾਰ ਹੋਈਆਂ। ਏਡੇ ਜਮ ਵਰਗੇ ਮਨੁਖ ਤੋਂ ਮਾਰ ਖਾ ਕੇ ਬਚੇ ਰਹਿਣਾ ਵੀ ਸਤਿਗੁਰੂ ਦੀ ਕਿਰਪਾ ਹੀ ਸਮਝੋ। ਇਕ ਵਾਰ ਅਸੀਂ ਭੈਣੀ ਸਾਹਿਬ ਸਤਿਗੁਰੂ ਹਰੀ ਸਿੰਘ ਜੀ ਦੇ ਦਰਸ਼ਨਾਂ ਨੂੰ ਗਏ। ਅਗੇ ੧੦-੧੦ ਜਣਿਆਂ ਤੋਂ ਵਧ, ਪੁਲਿਸ ਵਾਲੇ ਨਾਂ ਲਿਖਾਏ ਬਿਨਾ ਜਾਣ ਨਹੀਂ ਸੀ ਦਿੰਦੇ। ਬੜੀ ਦੁਨੀਆਂ ਦਰਸ਼ਨਾਂ ਦੀ ਚਾਹਵਾਨ ਭੈਣੀ ਸਾਹਿਬ ਦਾ ਵਸੀਵਾਂ ਘੇਰ ਕੇ ਬੈਠੀ ਹੋਈ ਸੀ। ਕਿ ਸਾਰਾ ਦਿਨ ਉਡੀਕ ਉਡੀਕ ਕੇ, ਤੰਗ ਆ, ਲਉਢੇ ਪਹਿਰ ਭੈਰਉਂ ਸਿੰਘ ਮੈਨੂੰ ਨਾਲ ਲੈਕੇ ਤੇ ਦੋ ਚਾਰ ਹੋਰਨਾਂ ਸਾਥ ਆਇਆਂ ਨੂੰ ਨਾਲ ਤੋਰ ਗੁਰਦੁਆਰੇ ਬਿਨਾ ਪੁਛੇ ਚਲਾ ਗਿਆ। ਉਨ੍ਹੀਂ ਦਿਨੀ ਨਿਕਾ ਜਿਹਾ ਦਰਵਾਜਾ ਸੀ। ਇਕ ਤਕੜਾ ਪੁਲਸੀਆ ਪਹਿਰੇ ਤੇ ਖਲੋਤਾ ਸੀ। ਉਸਨੇ ਬੜਾ ਰੋਕਿਆ—ਪਰ ਭੈਰਉਂ ਨੂੰ ਕੇਹੜਾ ਡੱਕ ਸਕੇ।

"ਪੁਲਸੀਏ ਨੇ ਦਰਵਾਜੇ ਵਿਚ ਬਾਹਾਂ ਖਿਲਾਰ ਲਈਆਂ। ਭੈਰਉਂ ਸਿੰਘ ਨੇ ਜਿਉਂ ਉਹਨੂੰ ਗਲਿਓਂ ਫੜਿਆ ਕਿ ਧਰਤੀ ਤੋਂ ਉਚਾ ਚੁਕ ਕੇ, ਫਾਹੇ ਲਟਕੇ ਮਨੁਖ ਵਾਂਗ ਹੀ, ਗੁਰੂ ਹਰੀ ਸਿੰਘ ਜੀ ਵਾਲੇ ਚੁਬਾਰੇ ਦੀਆਂ ਪੌੜੀਆਂ ਚੜ੍ਹ ਦਲਿਆ। ਅਸੀਂ ਮਗਰ ਮਗਰ ਤੁਰੇ ਗਏ। ਸਿਪਾਹੀ ਦੇ ਆਨੇ ਟਡੇ ਗਏ। ਸਾਨੂੰ ਤਰਸ ਵੀ ਆਵੇ ਤੇ ਡਰ ਵੀ ਲਗੇ ਕਿ ਕਿਤੇ ਸਿਪਾਹਟਾ ਮਰ ਹੀ ਨਾ ਜਾਵੇ!

"ਚੁਬਾਰੇ ਤੋਂ ਬਾਹਰ ਵਾਰ ਸਿਪਾਹਟੇ ਨੂੰ ਖੜਾ ਕਰ ਦਿਤਾ ਗਿਆ। ਉਹ ਬੌਂਦਲਿਆ ਬੇਸੁਰਤ, ਡਰਨੇ ਵਾਂਗ ਓਥੇ ਹੀ ਗਡਿਆ ਰਿਹਾ। ਅਸਾਂ ਸਤਿਗੁਰਾਂ ਨੂੰ ਜਾ ਨਮਸ਼ਕਾਰ ਕੀਤੀ। ਸਤਿਗੁਰੂ ਵਿਥਿਆ ਸੁਣ ਖਿੜ ਖਿੜਾ ਕੇ ਹੱਸ ਪਏ। ਇਕ ਸਿੰਘ ਨੂੰ ਘੱਲਕੇ ਉਨ੍ਹਾਂ ਸਿਪਾਹੀ ਨੂੰ ਥਾਂ ਸਿਰ ਭੇਜਿਆ ਤੇ ਦੁਧ ਘਿਉ ਪਿਲਾਇਆ।

"ਹੋਰ ਬਚਨਬਿਲਾਸ ਜਦੋਂ ਹੋ ਹਟੇ ਤਾਂ ਮੈਂ ਉਠ

ਕੇ ਹੱਥ ਜੋੜਕੇ ਅਰਜ਼ ਕੀਤੀ-ਦੀਨ ਦਿਆਲ, ਇਹਨੂੰ ਹਟਕੋ ਇਹ ਮੈਨੂੰ ਬੜਾ ਮਾਰਦਾ ਹੈ, ਗੰਦ ਬਕਦਾ ਹੈ। ਮੈਂ ਅਗੇ ਵੀ ਅਰਜ਼ ਕੀਤੀ ਸੀ, ਮੈਂ ਬੜੀ ਦੁਖੀ ਹਾਂ। ਸਤਿਗੁਰੂ ਜੀ ਮਿਹਰ ਦੇ ਘਰ ਆਏ। ਕਹਿਓ ਨੇ: ਫਤਹ ਸਿੰਘਾ! ਬਹਾਦਰ ਆਦਮੀ ਤੀਵੀਆਂ ਤੇ ਹੱਥ ਨਹੀਂ ਚੁਕਦੇ। ਉਹ ਤਾਂ ਸਗੋਂ ਤੀਵੀਆਂ ਦੀ ਰਖਿਆ ਹੀ ਕਰਦੇ ਨੇ। ਤੂੰ ਏਡਾ ਜ਼ੋਰਾ ਵਰ ਇਹਦੇ ਤੇ ਹੀ ਕਿਉਂ ਜ਼ੋਰ ਅਜ਼ਮਾਈ ਕਰਦਾ ਰਹਿੰਦਾ ਏਂ।"

ਸਤਿਗੁਰੂ ਪ੍ਰਤਾਪ ਸਿੰਘ ਜੀ ਅਜੇ ਜੁਆਨ ਉਮਰ ਵਿਚ ਸਨ। ਉਹ ਬੜੀ ਦਿਲਚਸਪੀ ਨਾਲ ਸਾਰੀ ਗਲ ਬਾਤ ਸੁਣ ਰਹੇ ਸਨ। ਤੇ ਓਧਰ ਅਜੇ ਤਕ ਫਤਹ ਸਿੰਘ ਨੂੰ ਆਪਣੇ ਲੁਕਾਏ ਹੋਏ ਖਜ਼ਾਨੇ ਨੂੰ ਟਟੋਲਦਿਆਂ ਵਕਤ ਲਗ ਰਿਹਾ ਸੀ। ਮਾਨੋ ਨੇ ਗਲ ਜਾਰੀ ਰਖੀ।

'ਮਹਾਰਾਜ ਜੀ ਭਾਵੇਂ ਸਤਿਗੁਰਾਂ ਤੇ ਭੈਰਉਂ ਸਿੰਘ ਦੀ ਬੜੀ ਸ਼ਰਧਾ ਸੀ। ਪਰ ਸਤਿਗੁਰਾਂ ਦੇ ਬਚਨਾਂ ਦਾ ਇਸ ਹੁੰਗਾਰਾ ਨਾ ਦਿਤਾ। ਜਿਵੇਂ ਸਤਿਗੁਰਾਂ ਦੇ ਬਚਨਾਂ ਨਾਲ ਇਹ ਪਤੀਜਿਆ ਨਾ। ਸੱਚੇ ਪਾਤਸ਼ਾਹ ਨੇ ਮੈਨੂੰ ਆਖਿਆ – ਮਾਨੋ ਚੜ੍ਹ ਇਹਦੇ ਕੰਧਾੜਿਆਂ ਤੇ ਫੇਰ ਵੇਖਾਂਗੇ ਇਹ ਕਿਵੇਂ ਤੇਰੇ ਨਾਲ ਧੱਕਾ ਕਰਦਾ ਏ। ਮੈਂ ਤਾਂ ਮਹਾਰਾਜ ਸੁਣਦਿਆਂ ਸਾਰ ਪਲਾਕੀ ਮਾਰ ਇਹਦੇ ਮੋਢਿਆਂ ਤੇ ਆ ਬੈਠੀ। ਉਹ ਦਿਨ ਜਾਏ ਤੇ ਅਜ ਦਾ ਆਏ ਇਹਦਾ ਜ਼ੋਰ ਮੇਰੇ ਅਗੇ ਸੇਵਾ ਵਿਚ ਤਬਦੀਲ ਹੋ ਗਿਆ ਹੁਣ ਇਹ ਭੈਰਉਂ ਸਿੰਘ ਹੈ ਤੇ ਮੈਂ ਇਹਦੀ ਪ੍ਰੇਮ ਸਿੰਘ।"

ਏਨੇ ਨੂੰ ਫਤਹ ਸਿੰਘ ਨੇ ਦੋ ਪੌਂਡ ਲੈ ਆਂਦੇ ਤੇ ਉਸ ਵਕਤ ਦੇ ਸਾਹਿਬਜ਼ਾਦਿਆਂ ਅਗੇ ਸਿਰ ਨਿਵਾਕੇ ਮੱਥਾ ਟੇਕ ਦਿਤੇ।

'ਭੈਰਉਂ ਸਿੰਘਾ' ਇਕ ਰੇਜਾ ਵੀ ਲਿਆ ਛਾ ਛੜੇ ਪੌਂਡ ਚੰਗੇ ਨਹੀਂ ਹੁੰਦੇ।

"ਸਤਿ ਬਚਨ ਪਰਮ ਸਿੰਘ ਜੀ" ਕਹਿਕੇ ਉਹ ਤਾਂ ਰੇਜੇ ਦੀ ਢੂੰਡ ਵਿਚ ਚੜ੍ਹ ਪਿਆ – ਪਰ ਮਾਨੋ ਨੇ ਆਪਣੀਆਂ ਜੇਬਾਂ ਟਟੋਲ ਕੇ ਪੰਜ ਪੌਂਡ ਹੋਰ ਕਢੇ ਤੇ ਮਥਾ ਟੇਕ ਕੇ ਅਰਜ ਕੀਤੀ –"ਤੁਸੀਂ ਬੜੀ ਕਿਰਪਾ ਕੀਤੀ ਜੁ ਆਪ ਆਕੇ ਸਾਨੂੰ ਨਿਮਾਣਿਆਂ ਨੂੰ ਦਰਸ਼ਨ ਦਿਤੇ।

—:o:—

ਇਕ ਇਕ ਪਲ ਜੀਉ ਤਰਸੇ ਮੇਰਾ।
ਜਿਸਦੇ ਬਾਝ ਜਗਤ ਇਕ ਸੁਪਨਾ ਤੇ ਹੈ ਧੁੰਧ ਅਨ੍ਹੇਰਾ।
ਦਿਨ ਤੇ ਰੈਨ ਚੰਦ ਤੇ ਸੂਰਜ ਪਲ ਵੀ ਦੇਣ ਨ ਜੇਰਾ।
ਰਾਨਸ ਹੋਵੇ ਉਸ ਪ੍ਰੀਤਮ ਬਿਨ ਜਿਸਦਾ ਨੈਣ ਬਸੇਰਾ।
ਆਸ ਕਿਰਨ ਦਾ ਪਲਾ ਫੜਕੇ ਜਿਉ ਲਿਆ ਅਸਾਂ ਬਥੇਰਾ।
ਕਰ ਕਿਰਪਾ ਹੁਣ ਮੇਲ 'ਪ੍ਰੀਤਮ' ਸਹਿਣੋ ਦੁਖ ਵਧੇਰਾ।

# ਮਿਹਰ ਨਜ਼ਰ

ਇਸ ਸਾਖੀ ਵਿਚ ਮੈਨੂੰ ਸੰਤ ਬਿਸ਼ਨ ਸਿੰਘ ਨੰਗਲ, ਸੰਤ ਮੀਹਾਂ ਸਿੰਘ ਤੇ ਸੰਤ ਸੋਹਣ ਸਿੰਘ ਜੀ ਖਤਰਾ ਨੇ ਵਾਕਫੀਅਤ ਅਰਪਣ ਕਰਨ ਵਿਚ ਸਹਾਇਤਾ ਕੀਤੀ, ਮੈਂ ਉਨ੍ਹਾਂ ਦਾ ਰਿਣੀ ਹਾਂ ।

——ਨਿਹਾਲ ਸਿੰਘ, ਸ੍ਰੀ ਜੀਵਨ ਨਗਰ

ਅਕਾਸ਼ ਨਿਰਮਲ ਸੀ । ਸੂਰਜ ਦੀਆਂ ਕਿਰਨਾਂ ਧੀਰੇ ਧੀਰੇ ਧਰਤੀ ਨੂੰ ਗਰਮਾ ਰਹੀਆਂ ਸਨ, ਮਗਰ ਸੁਗੰਧੀ ਭਰੀ ਪੌਣ ਦੇ ਫਰਾਟਿਆਂ ਦੇ ਸਾਮ੍ਹਣੇ ਦਿਨ ਦੇ ਭਗਵਾਨ ਦੀ ਕੋਈ ਪੇਸ਼ ਨਹੀਂ ਜਾ ਰਹੀ ਸੀ । ਬ੍ਰਿਛਾਂ ਦੀਆਂ ਕਰੂੰਬਲਾਂ ਜਵਾਨ ਹੁੰਦੀਆਂ ਜਾ ਰਹੀਆਂ ਸਨ । ਇਸ ਵੇਲੇ ਬੁਲਬੁਲ ਅੰਬਾਂ ਤੇ ਬੈਠੀ ਤਾਂ ਕਿਤੇ ਬੋਲਦੀ ਸੁਣਾਈ ਨਹੀਂ ਦੇਂਦੀ ਸੀ, ਹਾਂ ਕਿਸੇ ਵੇਲੇ ਕੋਇਲ ਦੀ ਲੰਮੀ ਹੂਕ ਵੈਰਾਗੀਆਂ ਦੇ ਮਨ ਨੂੰ ਵਿੰਨਦੀ ਜਾਂਦੀ ਸੀ । ਪਰ ਕਮਲ ਭੌਰਾ ਗੁੰਜਾਰਾਂ ਕਰਦਾ ਕਦੇ ਇਸ ਫੁਲ ਤੇ ਕਦੇ ਓਸ ਫੁਲ ਜਾਂਦਾ ਕੋਈ ਖੁਸ਼ੀਆਂ ਭਰਿਆ ਮੁਨੇਹੜਾ ਸੁਣਾ ਰਿਹਾ ਸੀ ।

ਵਾਢੇ ਛੋਲਿਆਂ ਤੇ ਜਵਾਂ ਨਾਲ ਦੋ ਦੋ ਹਥ ਕਰ ਵਿਹਲੇ ਹੋ, ਟਾਹਲੀਆਂ ਦੀਆਂ ਸੰਘਣੀਆਂ ਛਾਵਾਂ ਹੇਠਾਂ ਆਪਣੀਆਂ ਸਵਾਣੀਆਂ ਹਥੋਂ ਪ੍ਰੇਮ ਨਾਲ ਪੱਕੇ ਦੁਪੜ ਤੇ ਤ੍ਰਿਪੜ ਛਕ ਲੱਸੀ ਦੇ ਛੰਨੇ ਚਾੜ੍ਹ, ਡਕਾਰ ਮਾਰ ਅਗਲੇ ਕੰਮ ਲਈ ਕਮਰ ਕੱਸੇ ਕਰ ਰਹੇ ਸਨ । ਭਾਵੇਂ ਕਣਕਾਂ ਦੀ ਵਾਢੀ ਅਰੰਭ ਨਹੀਂ ਹੋਈ ਸੀ, ਮਗਰ ਉਨ੍ਹਾਂ ਦੇ ਸੁਨਹਿਰੀ ਸਿਟੇ ਹਰੇਕ ਨੂੰ ਨਸ਼ਿਆ ਨਸ਼ਿਆ ਲਾਲੀਆਂ ਚਾੜ੍ਹ ਰਹੇ ਸਨ । ਇਉਂ ਭਾਸ ਰਹਿਆ ਸੀ ਜਿਵੇਂ ਧਰਤ ਆਕਾਸ਼ ਤੇ ਖੁਸ਼ੀਆਂ ਦੇ ਫੁਹਾਰੇ ਛੁਟ ਰਹੇ ਹੋਣ ।

ਸ੍ਰੀ ਅੰਮਰਤਸਰ ਦੇ ਲਾਗੇ ਗੁਰੂ ਕੇ ਬਾਗ਼ ਵਿਚ ਅਜਬ ਚਹਿਲ ਪਹਿਲ ਸੀ । ਸਫਾਈਆਂ ਹੋ ਰਹੀਆਂ ਸਨ । ਜਲ ਛਿੜਕਾਏ ਜਾ ਰਹੇ ਸਨ । ਇਕ ਪਾਸੇ ਵਡੇ ਵਡੇ ਚੁਲ੍ਹਿਆਂ ਤੇ ਦਾਲਾ ਰਿਝ ਰਹਿਆ ਸੀ ਅਤੇ ਲੋਹਾਂ ਤੇ ਪਰਸ਼ਾਦੇ ਪਕ ਰਹੇ ਸਨ । ਦੂਜੇ ਬੰਨੇ ਸਰਦਾਈ ਦੇ ਗਹਿਰੇ ਗਫੇ ਵਰਤ ਰਹੇ ਸਨ, ਅਤੇ ਪਿਆਕੂ ਛਕ ਛਕ ਧੰਨ ਗੁਰੂ ਰਾਮ ਸਿੰਘ ਜੀ ਧੰਨ ਗੁਰੂ ਹਰੀ ਸਿੰਘ ਜੀ ਮਹਾਰਾਜ ਕਹਿੰਦੇ ਆਪਣੇ ਰਾਹ ਪੈ ਰਹੇ ਸਨ । ਮਰਦ ਜ਼ਨਾਨੇ ਸਭ ਕੰਮਾਂ ਨਿਆਈਂ ਰੁਝੇ ਹੋਏ ਸਨ । ਕੋਈ ਜਲ ਢੋ ਰਹਿਆ ਸੀ, ਕੋਈ ਲਕੜਾਂ ਲਿਆ ਰਹਿਆ ਸੀ, ਕੋਈ ਆਟਾ ਗੁੰਨ੍ਹ ਰਹਿਆ ਸੀ, ਮਾਈਆਂ ਬੀਬੀਆਂ ਭਾਂਡੇ ਮਾਂਜ ਰਹੀਆਂ ਸਨ ।

# ਦੁਖ ਭੰਜਨ ਸਤਿਗੁਰੂ



ਸ੍ਰੀ ਮਾਨ ਸੰਤ ਰਤਨ ਸਿੰਘ ਜੀ ਘੋਟੇਆਂ ਵਾਲੇ ਨੂੰ ਹਲਕ ਕੁਦਣ ਕਰਕੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਓਹਨਾਂ ਦਾ ਦੁਖ ਦੂਰ ਕਰ ਰਹੇ ਹਨ ।

ਜਿਨਾਂ ਨੂੰ ਕੋਈ ਸੇਵਾ ਨਹੀਂ ਸੀ ਲਭਦੀ, ਉਹ ਜਲ ਪ੍ਰਸ਼ਾਦ ਛਕ ਸ਼ਬਦੀਆਂ ਨਾਲ ਜਾ ਰਲਦੇ ਸਨ। ਅਤੇ ਉਨ੍ਹਾਂ ਨਾਲ ਰਲ ਸ਼ਬਦਾਂ ਦੀਆਂ ਘੁੰਕਰਾਂ ਪਾਉਣ ਲਗ ਪੈਂਦੇ ਸਨ। ਗੁਰੂ ਕੇ ਘੋੜਿਆਂ ਵਾਲੇ ਘੋੜਿਆਂ ਨੂੰ ਖਰਕਣਾ ਕਰਦੇ, ਨਿਹਾਰੀ ਚਾਰਦੇ ਮਿਠੀ ਸੁਰ ਨਾਲ ਬਾਣੀ ਪੜ੍ਹ ਰਹੇ ਸਨ। ਊਠਾਂ ਵਾਲੇ ਊਠ ਚਾਰਦੇ ਤੇ ਮਾਲਾ ਫੇਰਦੇ ਸੁਰਤ ਨੂੰ ਮਾਹੀ ਦੇ ਚਰਨਾਂ ਨਾਲ ਜੋੜਨ ਦੇ ਜਤਨ ਕਰ ਰਹੇ ਸਨ। ਇਸ ਭਾਗਾਂ ਭਰੇ ਥਾਂ ਤੇ, ਪੂਰਬ ਪੱਛਮ ਦਖਨ ਤੇ ਉਤਰ ਵਲੋਂ ਸਿੰਘ ਜਥਿਆਂ ਦੇ ਜਥੇ ਆ ਰਹੇ ਸਨ। ਸਭਨਾਂ ਦੇ ਮੋਢਿਆਂ ਤੇ ਗੜਵੇ ਡੋਰੀਆਂ। ਗੜਵਿਆਂ ਵਿਚ ਪੁਠੇ ਕੀਤੇ ਪਉਏ। ਗਾਤਰੇ ਪੋਥੀਆਂ। ਆਸਣ ਵਿਚ ਲਪੇਟੇ ਕਛਹਿਰੇ ਪਰਨੇ ਹੌਲੇ ਭਾਰ ਸਾਥ ਦੇ ਮੋਹਰੀ। ਦੋ ਪਾਸੀਂ ਢੋਲਕੀ ਛੈਣਿਆਂ ਨਾਲ ਧਮਕਾਂ ਪੈ ਰਹੀਆਂ ਸਨ, ਅਤੇ ਮਸਤਾਨੇ ਪਸ਼ੂ ਪੰਖੇਰੂਆਂ ਨੂੰ ਵੀ ਮਸਤਾਨੇ ਬਨਾਈ ਜਾ ਰਹੇ ਸਨ। ਗਡਿਆਂ ਦੇ ਗਡੇ ਰਸਤਾਂ ਦੇ ਟੁਰੇ ਆਉਂਦੇ ਸਨ ਤੇ ਇਸੇ ਤਰਾਂ ਛਕਣ ਵਾਲੇ ਵੀ ਵਹੀਰਾਂ ਪਾਈ ਆਉਂਦੇ ਸਨ।

ਅਜੇ ਦੁਪਹਿਰ ਨਹੀਂ ਢਲੀ ਹੋਣੀ ਕਿ ਰੁਖਾਂ ਦੀ ਸੰਘਣੀ ਛਾਂ ਹੇਠ, ਸ਼ਬਦਾਂ ਨਾਲ ਵਾਯੂ ਮੰਡਲ ਗੂੰਜਣ ਲਗ ਪਇਆ। ਇਕ ਥਾਂ ਬਾਬਾ ਕੇਸਰ ਮੁਹਾਵੇ ਵਾਲਾ ਰੰਗਣ ਚਾੜ੍ਹ ਰਹਿਆ ਸੀ। ਤੇ ਦੂਈ ਥਾਂ ਸੇਖਵਾਂ ਦੇ ਚੁਪ ਜੀ ਮਹਾਰਾਜ। ਏਵੇ ਮਿਰਜ਼ੇ ਪੁਰੀਏ ਜਵਾਹਰ ਸਿੰਘ ਤੇ ਲਾਲ ਸਿੰਘ ਭੂਰੇ ਗਿਲੀਏ, ਲਾਲਾਂ ਤੇ ਜਵਾਹਰਾਂ ਦਾ ਵਣਜ ਸਿਖਾ ਰਹੇ ਸਨ। ਇਕ ਥਾਉਂ ਸੁਰ ਉਠ ਰਹੀ ਸੀ:—

ਧਰਤੀ ਨੂੰ ਭਾਗ ਲਗ ਗਏ ਜਿਥੇ ਚਰਨ ਗੁਰਾਂ ਨੇ ਪਾਏ।

ਤੇ ਦੂਜੀ ਥਾਉਂ ਅਲਾਪ ਹੋ ਰਹਿਆ ਸੀ:—

ਇਨ੍ਹਾਂ ਸਾਧਾਂ ਦੇ ਸੰਗਦੀ, ਨਾਮ ਵਾਲੇ ਰੰਗਦੀ।

ਮਹਿਮਾ ਕਿਆ ਕਹੀਏ,ਮਹਿਮਾਂ ਕਿਆ ਕਹੀਏ। ਵੰਨ ਸੁਵੰਨੇ ਸੁਰ ਪ੍ਰਕਿਰਤੀ ਨੂੰ ਵਜਦ ਵਿਚ ਲਿਆ ਰਹੇ ਸਨ। ਲੰਗਰ ਦੇ ਲਾਗੇ ਦੋ ਮਸਤਾਨੇ ਕੇਵਲ ਗਲਾਸਾਂ ਨਾਲ ਰੰਗ ਦੇ ਛੱਟੇ ਮਾਰ ਰਹੇ ਸਨ

ਇਹ ਮੋਇਆਂ ਨੂੰ ਜਿਵਾਂਦੇ ਨੇ, ਇਹ ਵਿਛੜੇ ਮਿਲਾਉਂਦੇ ਨੇ ਇਹ ਨਾਮ ਜਪਾਉਂਦੇ ਨੇ,

ਸੰਤ ਜਨ ਪਰ ਉਪਕਾਰੀ ਆਏ।

ਇਧਰ ਸ਼ਬਦ ਕੀਰਤਨ ਹੋ ਰਿਹਾ ਸੀ ਤੇ ਕੁਝ ਸੇਵਾਦਾਰ ਰਾਗੀਆਂ ਦੇ ਦੀਵਾਨ ਲਈ ਅਸਥਾਨ ਨੂੰ ਤਿਆਰ ਕਰ ਰਹੇ ਸਨ।

ਇਥੇ ਘਰੋਗੀ ਧੰਦਿਆਂ ਤੋਂ ਸਭ ਮੁਕਤ ਸਨ। ਕਿਸੇ ਨੂੰ ਘਰੋਗੀ ਗਲ ਔੜਦੀ ਹੀ ਨਹੀਂ ਸੀ। ਜਿਥੇ ਚਾਰ ਜੁੜਦੇ ਸਨ, ਮਹਾਂ ਪੁਰਸ਼ਾਂ ਦੇ ਬਚਨ ਬਿਲਾਸ ਕਰਦੇ ਸਨ। ਚੀਨੀ ਵਾਲੇ ਪਾਤਸ਼ਾਹ ਦੀ ਯਾਦ ਸਭ ਥਾਈਂ ਚਲ ਰਹੀ ਸੀ। ਵਕਤਾ ਤੇ ਸਰੋਤੇ ਵੈਰਾਗੀ ਹੋ ਰਹੇ ਸਨ। ਤੇ ਕਈ ਭੁਬਾਂ ਮਾਰ ਮਾਰ ਆਲੇ ਦੁਆਲੇ ਨੂੰ ਵੈਰਾਗੀ ਕਰੀ ਜਾ ਰਹੇ ਸਨ। ਇਸੇ ਤਰਾਂ ਬਾਬਾ ਦਰਬਾਰਾ ਸਿੰਘ ਰਾਇਪੁਰੀਆ, ਮੀਹਾਂ ਸਿੰਘ ਸਰਹਾਲੀ ਤੇ ਬਾਬਾ ਲਾਲ ਸਿੰਘ ਲਤਾਲਾ ਤੇ ਹੋਰ ਸਿੱਖ, ਜਿਹੜੇ ਸੰਮੁਦਰੋਂ ਪਾਰ ਜਾ, ਦੁਖ ਤਸੀਹੇ ਝਲ, ਲੰਮੀਆਂ ਭੁਜਾ ਵਾਲੇ ਦੇ ਦਰਸ਼ਨ ਕਰ, ਮੁੜੇ ਸਨ, ਉਨ੍ਹਾਂ ਦੀਆਂ ਕਥਾਵਾਂ ਚਲ ਰਹੀਆਂ ਸਨ। ਤੇ ਸਰੋਤਿਆਂ ਦੇ ਵਲ ਵਲਿਆਂ ਨੂੰ ਉਭਾਰ ਰਹੀਆਂ ਸਨ।

ਇਕ ਵਡੇ ਬੋਹੜ ਹੇਠਾਂ ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤੇ ਜਿਨ੍ਹਾਂ ਦਾ ਸੂਰਜ ਨੂੰ ਮਾਤ ਪਾਣ ਵਾਲਾ ਚਿਹਰਾ, ਰੇਸ਼ਮ ਨਾਲੋਂ ਕੂਲਾ ਦਾਹੜਾ ਰਸਨਾਂ ਤੇ ਸਰਸਵਤੀ, ਬੈਠੇ ਸਰੋਤਿਆਂ ਨੂੰ ਗੁਰੂ ਹਰੀ ਸਿੰਘ ਜੀ ਦੀਆਂ ਜੀਵਨ ਕਥਾਵਾਂ ਸੁਣਾ ਰ ਆਪ ਵੀ ਖਿੜ ਰਹੇ ਸਨ, ਸਰੋਤਿਆਂ ਨੂੰ ਵੀ ਖੇੜਾ ਵੰਡ ਰਹੇ ਸਨ ਸੰਤਾਂ ਕਿਹਾ: ਧੰਨ ਹਨ ਸ੍ਰੀ ਗੁਰੂ ਹਰੀ ਸਿੰਘ ਜੀ ਮਹਾਰਾਜ, ਜਿਨ੍ਹਾਂ ਦਾ ਪਾਰਾ ਵਾਰ

ਅਕਾਲ ਪੁਰਖ ਵੀ ਨਹੀਂ ਪਾ ਸਕਿਆ। ਇਹਨਾਂ ਨੇ ਸਤਿਗੁਰਾਂ ਦੇ ਪਰਦੇਸ ਜਾਣ ਪਿਛੋਂ ਸਿਖੀ ਨੂੰ ਸੇਕ ਨਹੀਂ ਲਗਣ ਦਿਤਾ। ਜਿਵੇਂ ਸਤਗੁਰੂ ਜੀ ਦੇ ਜਾਣ ਤੋਂ ਬਾਦ ਦੂਤੀ ਕੂਕਿਆਂ ਤੇ, ਇਲਾਂ ਗਿਰਝਾਂ ਵਾਗੂੰ ਟੁਟ ਪਏ ਸਨ। ਜੇ ਇਹਨਾਂ ਦਾ ਮੇਹਰਾਂ ਭਰਿਆਂ ਹਥ ਨਾ ਹੁੰਦਾ ਤਾਂ ਪਤਾ ਨਹੀਂ ਕੀ ਬਣਦਾ। ਇਹ ਹਨ ਠੰਢ ਦੀ ਮੂਰਤੀ। ਕੀ ਪਰਬਤਾਂ ਦਾ ਸਰਦਾਰ ਹਿਮਾਲਾ, ਕੀ ਬਿਰਛਾਂ ਦਾ ਬਾਦਸ਼ਾਹ ਚੰਦਨ, ਕੀ ਰਾਤ੍ਰੀ ਦਾ ਰਾਣਾਸ਼ਾਹ ਚੰਦਰਮਾਂ, ਸਭ ਇਸੇ ਗੁਰੂ ਤੋਂ ਠੰਢ ਪ੍ਰਾਪਤ ਕਰਦੇ ਹਨ। ਇਹਨਾਂ ਦੇ ਕਮਲ ਨੇਤਰਾਂ ਵਿਚ ਅਨੰਤ ਬਖਸ਼ਸ਼ਾਂ ਹਨ। ਵੇਖਣ ਵਿਚ ਉਹ ਨੇਤਰ ਸਾਡੇ ਵਰਗੇ ਹਨ। ਮਗਰ ਉਹ ਹਨ ਸ਼ਹਿਦ ਕਟੋਰੇ, ਅੰਮ੍ਰਿਤ ਫੁਹਾਰੇ, ਮਿਠਾਸ ਦੇ ਚਸ਼ਮੇ, ਜਿਥੇ ਸੜੇ ਭੁਜੇ ਆਕੇ ਸ਼ਾਂਤ ਹੋ ਜਾਂਦੇ ਹਨ। ਜਿਨ੍ਹਾਂ ਤੇ ਇਹ ਮਿਹਰ ਭਰੇ ਤੁਠ ਪੈਂਦੇ ਹਨ, ਉਹਨਾਂ ਦੇ ਸੁਤੇ ਭਾਗ ਜਾਗ ਪੈਂਦੇ ਹਨ। ਉਹਨਾਂ ਦਾ ਜਨਮਾਂਤਰਾਂ ਦਾ ਕਾਲ ਕਟਿਆ ਜਾਂਦਾ ਹੈ। ਉਹਨਾਂਦਾ ਅੰਦਰਲਾ ਤੇ ਬਾਹਰਲਾ ਕੋਹੜ ਦੂਰ ਹੋ ਜਾਂਦਾ ਹੈ। ਇਨ੍ਹਾਂ ਦੇ ਨੇਤਰਾਂ ਵਿਚ ਉਹ ਅੰਮ੍ਰਿਤ ਹੈ ਜਿਸ ਬਾਰੇ ਬਾਣੀ ਵਿਚ ਲਿਖਿਆ ਹੈ

'ਸੁਰਿ ਨਰ ਮੁਨਿ ਜਨ ਅੰਮ੍ਰਿਤ ਖੋਜਦੇ, ਸੁ ਅੰਮ੍ਰਿਤ ਗੁਰ ਤੇ ਪਾਇਆ।' ਛਲਕ ਰਹੇ ਹਨ।

ਇਹ ਅਨੰਤ ਸ਼ਕਤੀਆਂ ਦੇ ਮਾਲਕ ਹਨ। ਰਿਧੀਆਂ ਸਿਧੀਆਂ ਇਹਨਾਂ ਦੇ ਚਰਨਾਂ ਵਿਚ ਰੁਲਦੀਆਂ ਹਨ। ਜਿਹੜੇ ਭੰਡਾਰੇ ਇਹਨਾਂ ਖੋਹਲੇ ਹਨ ਉਹਨਾਂ ਦਾ ਹਿਸਾਬ ਨਹੀਂ। ਜਿਹੜੇ ਅਸਾਧ ਰੋਗ ਇਹਨਾਂ ਕਟੇ ਹਨ, ਉਹ ਗਿਣਨ ਵਿਚ ਨਹੀਂ ਆ ਸਕਦੇ।

ਖੋਟਿਆਂ ਦੇ ਰਤਨ ਸਿੰਘ ਨੂੰ ਤੁਸੀ ਜਾਣਦੇ ਹੋ। ਉਸਨੂੰ ਹਲਕ ਕੁਦ ਪਿਆ, ਕੁਤਿਆਂ ਵਾਂਗੂੰ ਵਢਣ ਪਵੇ। ਉਸਦੇ ਸਨਬੰਧੀ ਉਸਨੂੰ ਸ੍ਰੀ ਭੈਣੀ ਸਾਹਿਬ ਲੈ ਆਏ, ਉਹਨਾਂ ਨੇ ਗੁਰੂ ਜੀ ਦੇ ਚਰਨਾਂ ਵਿਚ ਅਰਜ਼ ਕੀਤੀ। ਗੁਰੂ ਜੀ ਉਸ ਵੇਲੇ ਇਸ਼ਨਾਨ ਕਰਕੇ, ਸੀਸ ਤੇ ਪਰਨਾ, ਤੇੜ ਕਛਹਿਰਾ, ਪਉੜ੍ਹੇ ਪਾਈ ਖੜੇ ਸਨ। ਉਹ ਰਤਨ ਸਿੰਘ ਕੋਲ ਆਏ ਅਤੇ ਕਿਰਪਾ ਦਰਿਸ਼ਟੀ ਨਾਲ ਤਕਿਆ ਅਤੇ ਬਚਨ ਕੀਤਾ ਇਸ ਨੂੰ ਲਿਟਾ ਦਿਓ। ਗੁਰੂ ਜੀ ਪਉੜਿਆਂ ਸਮੇਤ ਉਹਦੀ ਪਿਠ ਤੇ ਖਲੋ ਗਏ। ਚਰਨ ਛੁਹਾਨ ਦੀ ਡੇਰ ਸੀ, ਭਾਈ ਜੀ ਦਾ ਹਲਕ ਇਉਂ ਉਡਾਰੀ ਮਾਰ ਗਿਆ, ਜਿਵੇਂ ਸਿਲ-ਅਹਿਲਆ ਭਗਵਾਨ ਰਾਮ ਦੇ ਚਰਨ—ਛੁਹ ਪ੍ਰਾਪਤ ਕਰਦਿਆਂ ਅਕਾਸ਼ ਨੂੰ ਉਡ ਗਈ ਸੀ।

ਰਾਇਸਰ ਵਿਚ ਬਿੰਨਾਂ ਕੋਹੜੀ ਸੀ, ਸਰੀਰ ਵਿਚੋਂ ਬੋਅ ਆਵੇ, ਪਿੰਡ ਵਾਲਿਆਂ ਬਾਹਰ ਛਪਰੀ ਪਾ ਦਿਤੀ,ਗੁਰੂਜੀ ਉਸ ਨਗਰ ਦਰਸ਼ਨਦਿਤੇ ਉਸ ਗਰੀਬ ਵਾਸਤੇ ਬਾਬਾ ਉਤਮ ਸਿੰਘ ਨੇ ਅਰਜ਼ ਕੀਤੀ। ਗੁਰੂ ਜੀ ਬਚਨ ਕੀਤਾ-'ਇਸਨੂੰ ਸ੍ਰੀ ਭੈਣੀ ਸਾਹਿਬ ਲੈ ਆਉ। ਓਥੇ ਇਸਦਾ ਇਲਾਜ ਕਰਾਂ ਗੇ।' ਪਿੰਡ ਵਾਲੇ ਗਡੇ ਤੇ ਪਾਕੇ ਸ੍ਰੀ ਭੈਣੀ ਸਾਹਿਬ ਛਡ ਗਏ ਗੁਰੂ ਜੀ ਉਸ ਨੂੰ ਰਾਮਸਰ ਵਿਚ ਅਸ਼ਨਾਨ ਦਾ ਹੁਕਮ ਕੀਤਾ। ਬਿੰਨੇ ਨੇ ਤਿੰਨ ਦਿਨ ਹੀ ਟੁਬੇ ਲਾਏ, ਦੇਹ ਕੁੰਦਨ ਬਣ ਗਈ।

ਸੋਧਨਾਂ ਤੋਂ ਮਾਈ ਨੰਦੀ ਸੀ। ਹਥ ਗਲੇ ਹੋਏ, ਉਹਵੀ ਆ ਗਈ ਨਿਆਸਰਿਆਂ ਦੇ ਆਸਰੇ, ਨਿਧਿਰਿਆਂ ਦੀ ਧਿਰ ਦੀ ਸ਼ਰਨ। ਸ੍ਰੀ ਭੈਣੀ ਸਾਹਿਬ ਮਾਂ ਭਾਗਨ ਨੇ ਗੁਰੂ ਜੀ ਦੇ ਚਰਨਾਂ ਦੀ ਧੂੜ ਦੀ ਇਕੋ ਚੁਟਕੀ ਦਿਤੀ। ਵਿਚਾਰੀ ਨੰਦੀ ਉਸ ਵਿਚੋਂ ਅਧੀ ਘੋਲ ਕੇ ਪੀ ਗਈ ਤੇ ਅਧੀ ਨੂੰ ਜ਼ਖਮਾਂ ਤੇ ਲਾਇਆ। ਦਿਨਾਂ ਵਿਚ ਨੰਦੀ ਦੀਆਂ ਉਂਗਲਾਂ ਰਵਾਂਹ ਦੀਆਂ ਫਲੀਆਂ ਵਰਗੀਆਂ ਹੋ ਗਈਆਂ!

ਗਦੋਂ—ਡੋਬ ਦਾ ਅਮਰ ਸਿੰਘ ਤਪਦਿਕ ਨਾਲ ਪੀੜਿਤ ਸੀ। ਹਕੀਮਾਂ ਵੈਦਾਂ ਲਾ—ਇਲਾਜ ਕਹਿ ਜੁਆਬਦੇ ਦਿਤਾ। ਸਰਦਾਰ ਸੁੰਦਰ ਸਿੰਘ ਜੀ ਉਹਨਾਂ ਤੇ ਕਿਰਪਾ ਕੀਤੀ ਤੇ ਉਸਨੂੰ ਸ੍ਰੀ ਭੈਣੀ ਸਾਹਿਬ ਭਿਜਵਾ ਦਿਤਾ। ਮੌਜ ਦੇ ਮਾਲਕ ਗੁਰੂ ਜੀ ਅਮਰ

ਸਿੰਘ ਨੂੰ ਉਹ ਕੁਝ ਖਾਣ ਨੂੰ ਦਿਤਾ, ਜੋ ਵਡੇ ਰੋਗ ਵਾਲੇ ਵਾਸਤੇ ਜ਼ਹਿਰੇ ਕਾਤਲ ਹੁੰਦਾ ਹੈ। ਆਉਂ-ਦਿਆਂ ਹੀ ਖਟੀ ਲਸੀ ਪਿਲਾ ਦਿਤੀ। ਫੇਰ ਗਰਮਾ ਗਰਮ ਕੜਾਹ ਪਰਸ਼ਾਦ ਦੇ ਗਫੇ ਲਵਾ ਦਿਤੇ। ਪਿਛਲੇ ਪਹਿਰ ਅੰਬ ਦੇ ਆਚਾਰ ਨਾਲ ਪਰਸ਼ਾਦਾ। ਫਿਰ ਸੌਣ ਲਗਿਆਂ ਮਾਤਾ ਜਿਉਣ ਕੌਰ ਜੀ ਗੁਲਕੰਦ ਘੋਟ ਪਿਲਾ ਦਿਤੀ, ਤੇ ਬਾਹਰ ਛਪਰਾਂ ਵਿਚ ਡੇਰਾ ਲਵਾ ਦਿਤਾ। ਅਮਰ ਸਿੰਘ ਮਨ ਵਿਚ ਕਹੇ, "ਆਪੇ ਫਾਥੜੀਏ ਤੈਨੂੰ ਕੌਣ ਛੁਡਾਵੇ। ਜਿਹੜੇ ਚਾਰ ਦਿਨ ਜੀਊਣੇ ਸਨ, ਉਹਨਾਂ ਦੀ ਵੀ ਆਸ ਨਹੀਂ ਰਹੀ। ਪਰ ਅਮਰ ਸਿੰਘ ਵਿਚਾਰੇ ਨੂੰ ਕੀ ਪਤਾ ਕਿ ਇਹ ਤਾਂ ਉਹ ਹਨ, ਜਿਹੜੇ ਬਿਨਾਂ ਸੁਆਸਾਂ ਤੋਂ ਵੀ ਕਿਸੇ ਨੂੰ ਰਖ ਸਕਦੇ ਹਨ । ਐਸਾ ਪਿਸ਼ਾਬ ਦਾ ਜਲਾਬ ਲਗਾ ਕਿ ਪਿਸ਼ਾਬ ਨਾਲ ਹੀ ਰੋਗ ਅੰਦਰੋਂ ਬੋਰੀਆ ਬਿਸਤਰਾ ਗੋਲ ਕਰ ਗਿਆ। 'ਸੌਂ ਤਾਂ ਨਹੀਂ ਕਿਤੇ ਗਏ ?' ਸੁਣ ਰਹੇ ਹੋ ? ਸੰਤਾਂ ਮੁਸਕਰਾਂਦਿਆਂ ਕਹਿਆ।

ਇਕ ਵੇਰ ਇਲਾਕੇ ਵਿਚ ਪਲੇਗ ਪੈ ਗਈ, ਸਫਾਂ ਦੀਆਂ ਸਫਾਂ ਵਿਛ ਗਈਆਂ, ਮੁਰਦੇ ਸਾਂਭਣੇ ਔਖੇ ਹੋ ਗਏ। ਕਬਰਾਂ ਪੁਟਣ ਵਾਲੇ ਸਹਿ—ਕਦਿਆਂ ਦੀਆਂ ਹੀ ਕਬਰਾਂ ਪੁਟ ਆਇਆ ਕਰਨ। ਰਾਖ ਵਾਲੇ ਸ੍ਰ. ਖੁਸ਼ਹਾਲ ਸਿੰਘ ਆਏ ਅਤੇ ਗੁਰੂ ਜੀ ਦੇ ਚਰਨਾਂ ਵਿਚ ਮਥਾ ਟੇਕ ਅਰਜ ਕੀਤੀ। ਗ੍ਰੀਬ ਨਿਵਾਜ, ਇਸ ਬਲਾ ਤੋਂ ਬਚਾਉ। ਗੁਰੂ ਜੀ ਨੇਤਰ ਉਤਾਂਹ ਚੁਕੇ ਤੇ ਬਚਨ ਕੀਤਾ. 'ਜਿਹੜਾ ਰਾਮਸਰ ਦੀ ਕਾਰ ਸੇਵਾ ਕਰੇਗਾ ਉਸ ਘਰ ਮਹਾਂ ਮਾਰੀ ਫੇਰਾ ਨਹੀਂ ਪਾਵੇਗੀ।' ਇਹ ਸੁਣਦਿਆਂ ਸਾਰ ਪਿੰਡਾਂ ਦੇ ਪਿੰਡ ਵਹੀਰਾਂ ਘਤ ਲਈਆਂ। ਕੀ ਮੁਸਲਮਾਨਾ, ਕੀ ਸਿਖਾਂ ਸਭਨੇ ਰਾਮਸਰ ਦੀ ਸੇਵਾ ਕੀਤੀ ਅਤੇ ਤਾਊਨ ਦੀ ਭੈਣ ਉਹਨਾਂ ਨਗਰਾਂ ਨੂੰ ਦੂਰੋਂ ਹੀ ਮਥਾ ਟੇਕ ਅਗਾਂਹ ਚਲੀ ਗਈ।

ਤੁਸੀਂ ਸਾਰੇ ਫਤਿਹ ਸਿੰਘ ਭਲਵਾਨ ਨੂੰ ਤਾਂ ਚੰਗੀ ਤਰਾਂ ਜਾਣਦੇ ਹੋ। ਇਹ ਅਪਣੇ ਥਾਂ ਨਾਮੀ ਬਣਿਆ ਫਿਰਦਾ ਸੀ। ਮਗਰ ਗੁਰੂ ਹਰੀ ਸਿੰਘ ਜੀ ਇਸ ਨੂੰ ਕੰਡ ਭਾਰ ਚਾ ਸੁਟਿਆ। ਇਕ ਵੇਰ ਇਹ ਗਭਰੂ ਸ੍ਰੀ ਭੈਣੀ ਸਾਹਿਬ ਦਰਸ਼ਨ ਨੂੰ ਆਇਆ ਤੇ ਮਨ ਵਿਚ ਧਾਰਨਾਂ ਇਹ ਧਾਰੀ ਕਿ ਪੂਰਾ ਗੁਰੂ ਤਾਂ ਹੈ ਜੇ ਮੈਨੂੰ ਜਾਂਦਿਆਂ ਦੁਧ ਪਿਲਾਵੇ। ਸਾਡੀ ਧਾਰਨਾਂ ਵੀ ਤਾਂ ਸਾਡੇ ਨਾਪ ਦੀ ਹੁੰਦੀ ਹੈ। ਕੋਈ ਪੁਤ ਦੀ ਧਾਰਨਾ ਧਾਰ ਸ਼ਰਧਾ ਲਿਆਉਣੀ ਸਮ-ਝਦਾ ਹੈ, ਕੋਈ ਵਿਆਹ ਦੀ ਧਾਰਨਾ ਧਾਰ ਗੁਰੂ ਕੇ ਲੜ ਲਗਦਾ ਹੈ, ਕੋਈ ਮਾਨ ਸਤਿਕਾਰ ਦੀ ਲਾਲਸਾ ਨਾਲ ਚਰਨ ਫੜਦਾ ਹੈ, ਕੋਈ ਕੇਵਲ ਕੜਾਹ ਪਰਸ਼ਾਦ ਦੇ ਗਫਿਆਂ ਤੇ ਸ਼ਰਦਾਈ ਹਿਤ ਨੇੜੇ ਹੁੰਦਾ ਹੈ। ਮਗਰ ਜਿਨ੍ਹਾਂ ਤੇ ਕਿਰਪਾ ਹੁੰਦੀ ਹੈ, ਉਹ ਨਿਸ਼ਕਾਮ ਹੋ ਟਹਿਲ ਵਿਚ ਹਾਜ਼ਰ ਹੁੰਦੇ ਹਨ। ਖ਼ੈਰ ਫਤਿਹ ਸਿੰਘ ਦੀ ਮੰਗ ਕੋਈ ਵਡੀ ਗਲ ਨਹੀਂ ਸੀ। ਉਹ ਤਾਂ ਦੁਧ ਦਾ ਛੰਨਾ ਪੀ ਕੇ ਅਪਣੇ ਆਪ ਨੂੰ ਭੇਟਾ ਕਰਨਾ ਚਾਹੁੰਦਾ ਸੀ। ਫਤਿਹ ਸਿੰਘ ਤੇ ਉਸਦੀ ਸਿੰਘਣੀ ਰਾਈਆਂ ਵਾਲੇ ਖੂਹ ਤੇ ਆਕੇ ਬਹਿ ਗਈ। ਮੌਜੀ ਗੁਰੂ ਜੀ ਉਸੇ ਪਾਸੇ ਨੂੰ ਚਲ ਪਏ। ਅਗੇ ਜੋੜੀ ਬੈਠੀ ਸੀ। ਫਤਿਹ ਸਿੰਘ ਨੇ ਉਠ ਕੇ ਚਰਨੀ ਹਥ ਲਾਇਆ। ਗੁਰੂ ਜੀ ਦਾਨ ਸਿੰਘ ਨੂੰ ਕਿਹਾ, ਦਾਨ ਸਿੰਘਾ ! ਭਲਵਾਨ ਦੂਰੋਂ ਆਇਆ ਏ, ਲਿਆ ਇਸ ਵਾਸਤੇ ਦੁਧ। ਫਤਿਹ ਸਿੰਘਾ ਤੂੰ ਉਠ ਤੇ ਦੁਧ ਆਉਣ ਤਕ ਪੰਜ ਅਸ਼ਨਾਨਾ ਕਰ ਲੈ।' ਫਤਿਹ ਸਿੰਘ ਦੀ ਨਿਸ਼ਾ ਤਾਂ ਦੁਧ ਪੀਣ ਤੋਂ ਪਹਿਲਾਂ ਹੋ ਗਈ। ਪਰ ਉਠਿਆ ਤੇ ਖੂਹ ਵਿਚ ਗੜਵਾ ਵਹਾਇਆ। ਜਦ ਗੜਵਾ ਕਢਿਆ ਤਾਂ ਉਸਦੀ ਹੈਰਾਨੀ ਦੀ ਹਦ ਨਾ ਰਹੀ। ਗੜਵੇ ਵਿਚ ਪਾਣੀ ਨਹੀਂ ਸੀ, ਗੜਵਾ ਤਾਜ਼ੇ ਦੁਧ ਨਾਲ ਨਕੋ ਨਕ ਭਰਿਆ ਹੋਇਆ ਸੀ। ਫੇਰ ਜਦ ਖੂਹ ਵਲ ਝਾਤ ਮਾਰੀ ਤਾਂ ਸਾਰਾ ਖੂਹ ਹੀ ਦੁਧੋ ਦੁਧ ਹੋਇਆ ਪਿਆ ਸੀ। ਭਲਵਾਨ ਦੇ ਹਥੋਂ ਗੜਵਾ ਔਹ ਡਿਗ ਪਿਆ ਤੇ ਉਹ ਆਪ ਚਰਨਾਂ ਤੇ ਇਉਂ ਢੱਠਾ ਜਿਉਂ ਵਡਾ ਸਾਰਾ ਹਾਥੀ ਬਿਜਲੀ ਦੀ ਕਰੰਟ ਲਗਨ ਨਾਲ ਧਰਤੀ ਤੇ ਢਹਿ ਪੈਂਦਾ ਹੈ।

"ਉਏ ਤੁਸੀਂ ਮੇਰੇ ਵਲ ਵੇਖੋ, ਮੈਂ ਮੂਰਖ ਇਲ

ਦਾ ਨਾਂ ਕੋਕੋ ਨਹੀਂ ਜਾਣਦਾ । ਮੈਨੂੰ ਗੁਰੂ ਹਰੀ ਸਿੰਘ ਜੀ ਥਾਪੜਾ ਬਖਸ਼ਿਆ ਹੈ। ਮੇਰੇ ਅੰਦਰ ਗਿਆਨ ਹੜ੍ਹ ਆਇਆ ਰਹਿੰਦਾ ਹੈ। ਮੇਰੇ ਅਗੇ ਵਡੇ ਵਡੇ ਪੰਡਤ ਮੌਲਵੀ ਗਲ ਨਹੀ ਕਰ ਸਕਦੇ।'' 'ਸੰਤ ਮੰਗਲ ਸਿੰਘ ਜੀ ਨੇ ਫੇਰ ਸਰੋਤਿਆਂ ਨੂੰ ਝੂਣਿਆਂ।

ਤੁਸੀਂ ਭਗਤੂ'ਭਗਤ ਸਿੰਘ' ਨੂੰ ਜਾਣਦੇ ਹੋ?' ਮਾਪਿਆਂ ਮਦਰਸੇ ਪਾਇਆ, ਤਾਂ ਮੁਨਸ਼ੀ ਨਾਲ ਪਹਿਲੇ ਦਿਨ ਹੀ ਲੜਕੇ, ਕਾਇਦਾ ਪਾੜ ਤੁਰ ਆਇਆ ਕਿ ਸਾਨੂੰ ਬਿਦੇਸੀ ਸਕੂਲ ਵਿਚ ਪੜ੍ਹਨ ਦੀ ਲੋੜ ਨਹੀਂ। ਗੁਰੂ ਜੀ ਉਸ ਮੁੰਡੇ ਤੇ ਅਜਿਹੀ ਕਿਰਪਾ ਕੀਤੀ ਹੈ ਕਿ ਜਿਥੇ ਉਹ ਉਠਕੇ ਖਲੋਂਦਾ ਹੈ। ਅਗਮ ਨਿਗਮ ਦੀਆਂ ਖਬਰਾਂ ਦਸਦਾ ਹੈ। ਵੇਦ, ਸ਼ਾਸਤਰ ਕੁਰਾਨ, ਗਰੰਥ ਸਾਰੇ ਦੇ ਸਾਰੇ ਉਸ ਅਗੇ ਆ ਖਲੋਂਦੇ ਹਨ। ਤੇ ਕਹਿੰਦੇ ਹਨ ਕਿ ਤੂੰ ਸਾਨੂੰ ਪੇਸ਼ ਕਰ ਤੇ ਜਿਸਨੂੰ ਭਗਤੂ ਚਾਹੇ ਉਸਨੂੰ ਅਗੇ ਲਿਆ ਧਰਦਾ ਹੈ। ਸਰੋਤੇ ਬੁਤ ਬਣ ਸੁਣਦੇ ਰਹਿੰਦੇ ਹਨ। ਉਹਦੇ ਦੀਵਾਨ ਵਿਚ ਕੂਕਿਆਂ ਤਾਂ ਨਚਣਾਂ ਹੀ ਸੀ। ਮੁਸਲਮਾਨ ਵੀ ਵੀ ਅਲਾ–ਹੂ, ਅਲਾ–ਹੂ ਕਰ ਉਠਦੇ ਹਨ। ਇਹ ਤਾਂ ਗਲ ਕੁਝ ਨਹੀਂ ! ਗੁਰੂ ਹਰੀ ਸਿੰਘ ਜੀਤੋਂ ਵਰੋਸਾਏ ਹੋਏ, ਮਸਤਾਨੇ ਘੋੜਿਆਂ ਵਾਲੇ ਬਾਬਾ ਨਰਾਇਣ ਸਿੰਘਜੀ ਫਿਲੋਕੇ ਵਾਲੇ ਭਗਵਾਨ ਸਿੰਘਤੇਤੁਠ ਪਏ। ਅਤੇ ਬਚਨ ਕੀਤਾ,'ਭਗਵਾਨ ਸਿੰਘ ਸੇਠਾਂ ਦਾ ਸੇਠ, ਸ਼ਾਹਾਂ ਦਾ ਸ਼ਾਹ।' ਸੰਤਾਂ ਐਸੀ ਮਿਹਰ ਵਰਖਾ ਕੀਤੀ ਕਿ ਭਗਵਾਨ ਸਿੰਘ ਦੀ ਕੰਗਾਲੀ ਪਰ ਲਾਕੇ ਉਡ ਗਈ। ਅਜ ਭਗਵਾਨ ਸਿੰਘ ਜੀ ਸਿਆਮ ਵਿਚਰਾਜਾ ਬਨਿਆਂ ਬੈਠਾ ਹੈ।''

ਸੰਤ ਮਸਤਾਨੀ ਦਸ਼ਾ ਵਿਚ ਵਾਰਤਾ ਕਹੀ ਜਾ ਰਹੇ ਸਨ ਅਤੇ ਸਰੋਤੇ ਅੰਮ੍ਰਿਤ ਵਿਚ ਭਿਜੇ ਆਪਣਾ ਆਪ ਭੁਲਾਈ ਬੈਠੇ ਸਨ।

ਇਤਨੇ ਨੂੰ ਇਕ ਟੋਲੀ, ਜਿਸਦੇ ਮੂਹਰੇ ਛੇ ਜਣੇ ਇਕੋ ਜਿਹੇ ਗੋਲੀਆਂ ਵਰਗੇ, ਜਿਨ੍ਹਾਂ ਦੀਆਂ ਲਤਾਂ ਸਨ ਹਾਥੀਆਂ ਦੀਆਂ ਲਤਾਂ, ਛਾਤੀਆਂ ਸਨ ਖਰਾਸ ਦੇ ਪੁੜ,ਬਾਹੀਂ ਸਨ ਬੋਹੜ ਦੇ ਟਾਹਣੇ, ਸਿਰਾਂ ਤੇ ਲੰਮੇ ਲੰਮੇ ਸੰਮਲਿਆਂ ਵਾਲੀਆਂ ਪਗਾਂ, ਲੱਕੀਂ ਵਡੇ ਵਡੇ ਤਹਿਮਤ, ਖੜਕਵੇਂ ਲਠੇ ਦੇ ਕੁੜਤੇ, ਨੋਕ ਵਾਲੀਆਂ ਪੈਰੀਂ ਜੁਤੀਆਂ, ਅਖੀਂ ਸੁਰਮੇ ਨਾਲ ਕਾਲੀਆਂ ਕੀਤੀਆਂ ਹੋਈਆਂ, ਸ਼ਰਾਬ ਨਾਲ ਅੰਨੇ ਕੰਨਾਂ ਤਕ ਲੰਮੀਆਂ ਡਾਂਗਾਂ ਲਈ ਬੋਲੀਆਂ ਪਾਉਂਦੇ ਆਉਂਦੇ ਨਜ਼ਰ ਪਏ।

''ਇਹ ਕੂਕੇ ਬੇ ਸਲੂਕੇ, ਗੜਵੀ ਨਹੀਂ ਦਿੰਦੇ ਨਹਾਉਣ ਨੂੰ।''
ਕੂਕਿਆਂ ਦੇ ਕੰਮ ਨਿਰਾਲੇ,
ਗੋਡਿਆਂ ਤਾਈਂਕਛਾਂ ਰਖਦੇ,ਗਿਟਿਆਂ ਤਾਈਂਨਾਲੇ
ਪਰ ਗੜਵੀ ਨਹੀਂ ਦਿੰਦੇ ਨਹਾਉਣ ਨੂੰ ।
ਇਹ ਕੂਕੇ ਬੇ ਸਲੂਕੇ........."

ਤੇ ਇਸ ਨਾਲ ਹੋਰ ਬਕੜ ਵਾਹ। ਮਗਰ ਮਗਰ ਅੰਨ੍ਹਾਂ ਮੁਲਖਈਆ, ਧੂੜਾਂ ਉਡਦੀਆਂ ਆਉਣ। ਇਕ ਸਰੋਤੇ ਨੇ ਬਚਨ ਟੋਕਦਿਆਂ ਕਿਹਾ 'ਸੰਤ ਜੀ, ਸਤਿਗੁਰੂ ਭਲੀ ਕਰੇ, ਦਿਨ ਖੁਸ਼ੀ ਖੁਸ਼ੀ ਲੰਘ ਜਾਵੇ, ਬਿਹ ਖਤਰਾਵਾਂ ਦੇ ਕੱਬੇ ਜਟ ਵੀ ਆ ਰਹੇ ਹਨ। ਇਹਨਾਂ ਭਲੀ ਨਹੀਂ ਗੁਜ਼ਾਰਨੀ। ਇਹਨਾਂ ਦਾ ਮੇਲਿਆਂ ਮਸਾਧਿਆਂ ਵਿਚ ਹੋਰ ਕੋਈ ਕੰਮ ਨਹੀਂ ਹੁੰਦਾ। ਬੱਸ ਗਾਲਾਂ ਦੇਣੀਆਂ ਤੇ ਲੜਾਈ ਮੁਲ ਲੈਣੀ, ਮੋਢੇ ਮਾਰਨੇ, ਬੋਲੀਆਂ ਪਾਣੀਆਂ, ਚਾਂਗਰਾ ਛਡਨੀਆਂ, ਬਕਰੇ ਬਲਾਉਣੇ ਇਹਨਾਂ ਦੀ ਆਮ ਰਵਸ਼ ਹੈ। ਤੇ ਜੇ ਕੋਈ ਇਹਨਾਂ ਦੇ ਸਾਹਮਣੇ ਆ ਜਾਵੇ, ਬਸ ਫੇਰ ਜਾਂ ਇਹ ਨਹੀਂ ਜਾਂ ਉਹ ਨਹੀਂ।

ਇਹ ਰਾਤ ਨੂੰ ਚੋਰੀਆਂ ਕਰਦੇ ਹਨ, ਗਰੀਬਾਂ ਦੇ ਘਰ ਭੰਨਦੇ ਹਨ। ਆਲੇ ਦੁਆਲੇ ਦੇ ਸਠ ਸਠ ਕੋਹਾਂ ਤਕ ਇਹਨਾਂ ਦਾ ਸਿਕਾ ਜੰਮਿਆ ਹੋਇਆ ਹੈ।

ਮਾਝੇ ਦਾ ਚੰਗਾ ਊਠ, ਘੋੜਾ ਤੇ ਮਝ ਦੁਆਬੇ ਪੁਚਾ ਆਉਂਦੇ ਹਨ। ਤੇ ਦੁਆਬੇ ਦੇ ਪਸ਼ੂ ਇਧਰ ਲੈ ਆਉਂਦੇ ਹਨ। ਕੋਈ ਭੜਵਾ ਪੁਲਸੀਆ ਇਨ੍ਹਾਂ ਤੋਂ ਪੁਛਦਾ ਨਹੀਂ। ਅਸਲ ਵਿਚ ਥਾਣੇ ਵਾਲਿਆਂ ਅਤੇ ਇਹਨਾਂ ਦੀਆਂ ਰਲੀਆਂ ਚੁਗਦੀਆਂ ਹਨ।

"ਇਡੇ ਕੁਪੱਤੇ ਤੇ ਅੜਬ" ਸੰਤਾਂ ਹੈਰਾਨੀ ਦਸੀ। ਇਹਨਾਂਦੇ ਖਮੀਰ ਵਿਚਹੀ ਇਹਕੁਝ ਭਰਿਆਹੋਇਆ ਹੈ। ਇਹਨਾਂ ਦੇ ਪਿਉ ਦਾਦੇ ਇਹਨਾਂ ਨੂੰ ਆਪ ਇਸ ਪਾਸੇ ਲਾਇਆ ਹੈ। ਸੁਣਿਆ ਹੀ ਨਹੀਂ, ਪਕੀ ਗਲ ਹੈ, ਕਿ ਹਿੰਮਤ ਸਿੰਘ ਇਹਨਾਂ ਨੂੰ ਆਪ ਵਗਾੜਿਆ ਹੈ। ਇਹ ਛੀਏ ਉਸਦੇ ਪੁਤਹਨ। ਜਦ ਉਹਨਾਂ ਨੂੰ ਜ਼ਰਾ ਹੋਸ਼ ਆਈ ਤਾਂ ਤਿੰਨਾਂ ਨੂੰ ਘਰ ਰਖਦਾ ਸੀ ਤੇ ਤਿੰਨਾਂ ਨੂੰ ਬਾਹਰ ਕੰਮ ਧੰਦੇ ਭੇਜਦਾ ਸੀ। ਘਰ ਮਝਾਂ ਲਿਆਰੀਆਂ ਸਨ। ਘਿਉ ਭਾਂਡਿਆਂ ਦੇ ਭਾਂਡੇ ਜੁੜਦਾ ਸੀ। ਵੰਡਦਾ ਉਦੋਂ ਸੀ ਜਦੋਂ ਸਾਰੇ ਸਾਲ ਛਿਮਾਹੀ ਇਕਠੇ ਹੋਣ। ਪਰ ਪਿਓ ਦੇ ਪੁਤ ਹਥੀਂ ਨਹੀਂ ਕਿਸੇ ਨੂੰ ਕੁਝ ਦੇਣਾਂ,ਸਭ ਨੂੰ ਇਕਠਿਆਂ ਕਰ ਕਹਿਣਾਂ, ਭਾਂਡੇ ਇਕ ਪਾਸੇ ਰਖ ਦੇਣੇ, ਹਥੀਂ ਡਾਂਗਾਂ ਫੜਾ ਦੇਣੀਆਂ ਤੇ ਜਟ ਨੇ ਕਹਿਣਾਂ "ਸ਼ਾਵਾਸ਼ੇ! ਜਿਹੜਾ ਖੋਹ ਲਏ ਉਹ ਖਾ ਲਏ।" ਸੰਤ ਜੀ ਤੁਸੀਂ ਸਾਰੇ ਗੁਰੂ ਰੂਪ ਹੋ ਇਹਨਾਂ ਡਾਂਗਾਂ ਉਹ ਵਰ੍ਹਾਣੀਆਂ ਨੇਜਿਵੇਂ ਵਰਾਉਣ ਦਾ ਹਕ ਹੁੰਦਾ ਹੈ। ਜਦ ਅਧਿਆਂ ਨਿਸਲ ਹੋ ਜਾਣਾਂ ਤਾਂ ਉਹਨਾਂ ਨੂੰ ਘਿਉ ਉਨਾਂ ਦੇਣਾਂ ਜਿਸ ਨਾਲ ਉਹ ਖਾਕੇ ਤੁਰ ਫਿਰ ਸਕਣ ਤੇ ਬਾਕੀਆਂ ਨੂੰ ਸਾਰੇ ਦਾ ਸਾਰਾ। ਜਿਨ੍ਹਾਂ ਦੇ ਲਹੂ ਵਿਚ ਇਹ ਕੁਟ ਕੁਟ ਭਰਿਆ ਹੋਇਆ ਹੋਵੇ ਉਹਨਾਂ ਕੋਲੋਂ ਭਲਾ ਕਾਹਦਾ। ਮੈਨੂੰ ਤਾਂ ਇਸ ਟੋਲੀ ਕੋਲੋਂ ਭਲੇ ਦੀ ਆਸ ਨਹੀਂ।"

'ਤੁਸੀਂ ਘਬਰਾਂਦੇ ਕਿਉਂ ਹੋ?' ਸੰਤਾਂ ਕਹਿਆ ਇਹਨਾਂ ਦੀ ਇਥੇ ਦਾਲ ਨਹੀਂ ਗਲਣੀ। ਸਾਡਾ ਕੋਈ ਕਚਾ ਪਿਲਾ ਥੋੜਾ ਹੈ। ਉਸਦੇ ਸਾਹਮਣੇ ਤਾਂ ਵਡੇ ਵਡੇ ਖਬੀ ਖਾਨ ਨਹੀਂ ਅੜੇ। ਇਹ ਕਿਹੜੇ ਬਾਗ ਦੀ ਮੂਲੀ ਹਨ। ਫੇਰ ਗੁਰੂ ਕਿਆਂ ਕਿਹੜੀਆਂ ਫੌਜਾਂ ਇਕੱਠੀਆਂ ਕਰਨੀਆਂ ਹਨ। ਇਨਾਂ ਦੇ ਸ਼ਸ਼ਤਰ ਹਨ, ਪਿਆਰ, ਹਮਦਰਦੀ ਤੇ ਮਿਠਾਸ। ਇਨ੍ਹਾਂ ਦੇ ਕਟੋਰੇ ਨੇਤਰ ਤੇ ਅੰਮ੍ਰਿਤ ਫੁਹਾਰੀ ਰਸਨਾ ਅਚੂਕਬਾਣ ਹਨ। ਜਿਧਰ ਚਲੇ ਮਿਹਰਾਂ ਹੋ ਗਈਆਂ ਜਿਹੜਾ ਕਿਸੇ ਦਾ ਬੁਰਾ ਨਾ ਕਰੇ, ਉਸਦਾ ਬੁਰਾ ਕੌਣ ਕਰ ਸਕਦਾ ਹੈ? ਇਨ੍ਹਾਂ ਪਾਸੋਂ ਸਾਧ ਦਾ ਭਲਾ, ਤੇ ਚੋਰ ਦਾ ਵੀ ਭਲਾ। ਇਹ ਆਪਣਿਆਂ ਦੇ ਵੀ ਆਪਣੇ ਤੇ ਬਗਾ-ਨਿਆਂ ਦੇ ਵੀ ਆਪਣੇ। ਇਹ ਤਾਂ ਸਾਰਿਆਂ ਨੂੰ ਇਕੋ ਗਲਵਕੜੀ ਵਿਚ ਲੈਣਾ ਚਾਹੁੰਦੇ ਹਨ।

"ਤੁਸੀਂ ਵੇਖਦੇ ਨਹੀਂ ਇਹਨਾਂ ਦੀ ਰਸਨਾਂ ਉਠਦਿਆਂ, ਬਹਿੰਦਿਆਂ, ਟੁਰਦਿਆਂ, ਫਿਰਦਿਆਂ, ਜਾਗਦਿਆਂ ਬਿਰਾਜਿਆਂ ਚਲਦੀ ਰਹਿੰਦੀ ਹੈ। ਜਿਸ ਥਾਂ ਹੋਣ ਜਿਸ ਹਾਲਤ ਵਿਚ ਹੋਣ ਇਨ੍ਹਾਂ ਦੀ ਸੁਰਤ ਸ਼ਕਤੀਆਂ ਦੀ ਸ਼ਕਤੀ ਅਤੇ ਤੇਜਾਂ ਦੇ ਤੇਜ ਸ੍ਰੀ ਸਤਿ-ਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿਚ ਜੁੜੀ ਰਹਿੰਦੀ ਹੈ। ਜਿਹੜੇ ਤੀਰ ਵਿਹੁ ਵਿਚ ਭਿਜੇ ਰਹਿੰਦੇ ਹਨ ਉਹ ਛੁਹੰਦਿਆਂ ਪਾਰ ਬੁਲਾ ਦਿੰਦੇ ਹਨ। ਇਵੇਂ ਜਿਹੜੀ ਸੁਰਤ ਹਰ ਵੇਲੇ ਅੰਮ੍ਰਿਤ ਸੋਮੇ ਵਿਚ ਭਿਜੀ ਰਹੇ ਜਦ ਉਹ ਕਿਤੇ ਪਏਗੀ ਤਾਂ ਕੀ ਓਹ ਪਥਰਾਂ ਨੂੰ ਫੁਲ ਨਹੀਂ ਬਣਾ ਦੇਵੇਗੀ? ਕੀ ਸੁਕੇ ਸੜੇ ਰੁੰਡ ਮੁੰਡ ਰੁਖਾਂ ਨੂੰ ਗੁਲਜ਼ਾਰਾਂ ਵਿਚ ਨਹੀਂ ਬਦਲ ਦੇਵੇਗੀ?"

ਇਤਨੇ ਨੂੰ ਪੰਡਾਲ ਤਿਆਰ ਹੋ ਗਿਆ। ਦੀਵਾਨ ਸਜ ਗਿਆ। ਪਹਿਲਾਂ ਢਾਢੀਆਂ ਸੂਰ-ਮਿਆਂ ਦੀਆਂ ਵਾਰਾਂ ਸੁਣਾਈਆਂ ਫੇਰ ਰਾਗੀ ਸਿੰਘਾਂ ਕੀਰਤਨ ਆਰੰਭ ਦਿਤਾ। ਉਸ ਦਿਨ ਸਤਾਰਾਂ ਜੋੜੀਆਂ ਰਾਗੀਆਂ ਦੀਆਂ ਸਨ। ਘੜੀਆਂ ਪਲਾਂ ਵਿਚ ਦੀਵਾਨ ਭਰ ਗਿਆ ਮਾਈਭਾਈ ਨੇ ਅਪਣੇ ਆਪਣੇ ਆਸਣ ਵਿਛਾਏ ਤੇ ਬਹਿ ਗਏ। ਮਸ-ਤਾਨੇ ਨਿਰਤਕਾਰੀ ਕਰਨ ਲਗ ਪਏ। ਉਨ੍ਹਾਂ ਦੀਆਂ ਕਿਲਕਾਰੀਆਂ ਰਾਹ ਜਾਂਦਿਆਂ ਨੂੰ ਵਿੰਨ੍ਹੀ ਜਾਂਦੀਆਂ

ਸਨ। ਥੋੜੇ ਸਮੇਂ ਨੂੰ ਗੁਰੂ ਹਰੀ ਸਿੰਘ ਜੀ ਆਗਏ ਸਰੂ ਕਦ, ਹਰਨਾਖੇ ਨੈਣ, ਲੰਮੀਆਂ ਭੁਜਾਂ, ਸਾਰੀ ਸੰਗਤ ਤੋਂ ਮੂਹਰੇ। ਆਲੇ ਦੁਆਲੇ ਚੌਰ ਬਰਦਾਰ ਸੂਬੇ ਸੰਤ, ਮਹੰਤ ਸਤਿਗੁਰੂਜੀ ਦਿਵਾਨ'ਚ ਬਿਰਾਜ-ਮਾਨ ਹੋ ਗਏ ਏਹ ਸਤਿਜੁਗੀ ਦ੍ਰਿਸ਼ ਇਓਂ ਮਾਲੂਮ ਹੁੰਦਾ ਸੀ ਜਿਵੇਂ ਮਾਨ ਸਰੋਵਰ ਤੇ ਹੰਸਲੇ ਡਾਰਾਂ ਦੀਆਂ ਡਾਰਾਂ ਇਕੱਠੇ ਹੋ ਕੇ ਆ ਗਏ ਹੋਣ। ਸਭ ਪਾਸੇ ਚੁਪ ਚਾਂ ਸੀ। ਸਵਾਏ ਸ਼ਬਦ ਕੀਰਤਨ ਦੇ ਕੋਈ ਬਚਨ ਨਹੀਂ ਹੋ ਰਿਹਾ ਸੀ। ਪਹਿਰੂਆ ਵੀ ਕੋਈ ਖੜਾ ਨਹੀਂ ਸੀ। ਗੁਰੂ ਕੀਆਂ ਸੰਗਤਾਂ ਮਥਾ ਟੇਕ ਕੇ ਇਓਂ ਸਜਦੀਆਂ ਜਾਂਦੀਆਂ ਸਨ, ਜਿਵੇਂ ਸਾਗਰ ਵਿਚ ਵਖ ਵਖ ਪਾਸਿਆਂ ਤੋਂ ਨਦੀਆਂ ਨਾਲੇ ਸਮਾਈ ਜਾਂਦੇ ਹਨ।

ਇੰਨੇ ਨੂੰ ਖਤਰਾਵਾਂ ਦੇ ਅਖੜ ਸ਼ਰਾਬੀ ਵੀ ਢੁਕ ਗਏ। ਨਾਲ ਹੀ ਤਮਾਸ਼ਬੀਨ ਮੁਲਖਈਆ। ਇਨ੍ਹਾ ਬੇਪੀਰਿਆਂ ਦਾ ਵੀ ਇਕ ਖਾਸਾ ਸਮੁੰਦਰ ਠਾਠਾਂ ਮਾਰ ਰਹਿਆ ਸੀ। ਇਹ ਚਾਂਗਰਾਂ ਮਾਰ ਰਹੇ ਸਨ। ਬੁਲ੍ਹ ਟੁਕ ਰਹੇ ਸਨ। ਤੇ ਬੁੜ ਬੁੜ ਕਰੀ ਜਾ ਰਹੇ ਸਨ;'ਤਰਖਾਨ ਗੁਰੂ! ਅਨਪੜ੍ਹ ਟੋਲਾ! ਸਭ ਮੂਰਖ, ਰ ੜੀ ਗੁਰਆਈ ਨਾ ਕੱਢ ਦਿਤੀ ਤਾਂ ਜਟ ਦੇ ਪੁਤ ਕੀ ਹੋਏ।' ਧੀਰੇ ਧੀਰੇ ਇਹ ਲਾਓ ਲਸ਼ਕਰ ਦੀਵਾਨ ਦੇ ਅਸਲੋਂ ਹੀ ਨੇੜੇ ਆਗਿਆ ਸਧਾਰਨ ਲੋਕਾਂ ਦੇ ਅੰਦਰ ਹਿਲ ਗਏ। 'ਹਾਏ ਹੁਣ ਕੀ ਬਣੇਗਾ ?

ਗੁਰੂ ਜੀ ਨੇਤਰ ਉਤਾਂਹ ਕੀਤੇ, ਤੇ ਫੇਰ ਬਾਂਹ ਉਚੀ ਕਰਕੇ ਰਾਗੀਆਂ ਨੂੰ ਸਬਦ ਪੜ੍ਹਨੋਂ ਬੰਦ ਕਰ ਦਿਤਾ। ਇਕ ਦਮ ਸਨਾਟਾ ਛਾ ਗਿਆ। ਜਿਵੇਂ ਚਲਦਾ ਸੂਰਜ ਥੰਮ ਗਿਆ। ਪੌਣ ਰੁਕ ਗਈ। ਧਰਤੀ ਤੇ ਸੂਈ ਡਿਗੀ ਵੀ ਸੁਣਾਈ ਦੇਂਦੀ ਸੀ। ਗੁਰੂਜੀਮਿਹਰਨਜ਼ਰਰਾਕਸ਼ਾਂ ਤੇਸੁਟੀਤੇ ਅੰਮ੍ਰਿਤ ਨਾਲ ਛਲਕਦੀ ਰਸਨਾ ਨਾਲ ਕਹਿਆ, 'ਹਿੰਮਤ ਸਿੰਘ ਦੇ ਪੁਤਰੋ! ਜਵਾਲਾ ਸਿੰਘਾ,ਦੇਵਾ ਸਿੰਘਾ, ਖੁਸ਼ਹਾਲ ਸਿੰਘਾਂ, ਐਵੇਂ ਮਨੁਖਾ ਜਨਮ ਨ ਗਵਾਓ! ਮਾਸ, ਸ਼ਰਾਬ ਛਡੋ ਤੇ ਭਜਨ ਪੁਛੋ। ਹੀਰੇ ਜਨਮ ਦੀ ਸੰਭਾਲ ਕਰੋ।' ਇਨ੍ਹਾਂ ਸ਼ਬਦਾਂ ਵਿਚ ਪਤਾ ਨਹੀਂ ਕੀ ਜਾਦੂ ਸੀ, ਕੀ ਤਾਸੀਰ ਸੀ, ਕਿ ਦੇਵਾ ਸਿੰਘ ਸੰਤਾ ਸਿੰਘ ਤੇ ਬੂਟਾ ਸਿੰਘ ਆਦਿ ਦੇ ਹਥੋਂ ਡਾਂਗਾਂ ਔਹ ਜਾ ਪਈਆਂ। ਉਹ ਧਰਤੀ ਤੇ ਇਓਂ ਡਿਗੇ ਜਿਵੇਂ ਅੰਨੇਰੀ ਨਾਲ ਰੁਖਾਂ ਦੇ ਟਾਹਣ ਕਾੜ੍ਹ ਕਾੜ੍ਹ ਡਿਗ ਪੈਂਦੇ ਹਨ, । ਜਿਵੇਂ ਰਾਮ ਬਾਣਾਂ ਨਾਲ ਕੁੰਭ ਕਰਨ ਤੇ ਮੇਘ ਦੂਤ ਡਿਗੇ ਸਨ, ਜਿਵੇਂ ਅਭਿਮਾਨੀ ਸੈਦ ਖਾਂ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦਾ ਸੀਸ ਲੈਣ ਆਇਆ ਦਰਸ਼ਨ ਕਰ ਸਬਜ਼ੇ ਦੇ ਸੁੰਬਾਂ ਵਿਚ ਜਾ ਢਠਾ ਸੀ। ਇਨਾਂ ਨੂੰ ਸੁਧ ਬੁਧ ਨ ਰਹੀ। ਇਨ੍ਹਾਂ ਦੇ ਮੂੰਹੋਂ ਹੁਣ ਗਾਲਾਂ ਨਹੀਂ ਸਨ, ਕੌੜੇ ਬਚਨ ਨਹੀਂ ਸਨ, ਹੈਂਕੜ ਵਾਲੇ ਸ਼ਬਦ ਨਹੀਂ ਸਨ, ਕੇਵਲ ਭੁਬਾਂ ਨਿਕਲ ਰਹੀਆਂ ਸਨ, ਅਤੇ ਇਹ ਆਵਾਜ਼ ਸੁਣਾਈ ਦੇ ਰਹੀ ਸੀ ਬਖ਼ਸ਼! ਬਖ਼ਸ਼ ਬਖ਼ਸ਼!

ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕ।
ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ।

ਏਥੇ ਛੇਕ ਕੀ ਹੋਣਾ ਸੀ ਮਗ੍ਹੋਰਾ ਹੀ ਖੁਲ ਗਿਆ ਕੜ ਪਾਟ ਗਿਆ। ਗੁਰੂ ਜੀ ਸਭਨਾਂ ਦੇ ਕੰਨਾਂ ਵਿਚ ਭਜਨ ਦੀ ਦਾਤ ਦੀ ਕ੍ਰਿਪਾਲਤਾ ਕਰਵਾ ਦਿਤੀ। ਕੀਰਤਨ ਦਾ ਭੋਗ ਪੈ ਗਿਆ। ਗੁਰੂ ਜੀ ਆਪਣੇ ਡੇਰੇ ਚਲੇ ਗਏ। ਮਗਰ ਉਹ ਛੀਏ ਜੁਆਨ ਬੇ-ਸੁਧ ਲੇਟੇ ਰਹੇ। ਉਹਨਾਂ ਦੇ ਸਾਥੀ ਨੀਮ ਬੇਹੋਸ਼ੀ ਵਿਚ ਸਭਨਾਂ ਨੂੰ ਗੱਡਿਆਂ ਤੇ ਪਾਕੇ ਖਤਰਾਈਂ ਲੈ ਗਏ। ਘਰ ਵਾਲਿਆਂ ਜਾਤਾ ਅਜ ਖ਼ੈਰ ਨਹੀਂ। ਕਿਤੇ ਡਾਢੀ ਲੜਾਈ ਹੋਈ ਏ? ਸਟਾਂ ਫੇਟਾਂ ਚੋਖੀ-ਆਂ ਲਗੀਆਂ ਹੋਣਗੀਆਂ। ਸਵਾਂਣੀਆਂ ਦੇ ਰੰਗ ਉਡ ਗਏ। ਉਨ੍ਹਾਂ ਦੀ ਮਾਈ ਹੈਰਾਨ ਹੋਈ ਆਖੇ ਪੁਤ ਕਦੇ ਕੰਡ ਲਵਾਕੇ ਨਹੀ ਆਏ, ਅਜ ਕਿਹੜਾ ਆਕੀ ਮਿਲ ਗਇਆ ਹੈ।' ਇਕੋ ਸਾਹੇ ਕੂਕੀ ਜਾਵੇ 'ਹੇ ਰਬਾ! ਮੇਰੇ ਪੁਤਾਂ ਦਾ ਵਾਲ ਵਿੰਗਾ ਨਾ ਹੋਵੇ!' ਉਹ ਨਿਸਲ ਪਏ ਸਨ, ਅਤੇ ਬੋਲਦੇ ਚਾਲਦੇ ਕੁਛ

ਨਹੀਂ ਸਨ। ਮਾਈ ਅਗੇ ਵਧੀ ਅਤੇ ਵੇਖਿਆ ਕਿ ਸਟ ਫੇਟ ਵਖਾਈ ਨਹੀਂ ਦਿੰਦੀ, ਮਗਰ ਬੋਲਦੇ ਚਾਲਦੇ ਵੀ ਕੁਛ ਨਹੀਂ ਜਦ ਉਹਨਾਂ ਦੀ ਸੁਰਤ ਹੇਠਾਂ ਉਤਰੀ ਤਾਂ ਉਹ ਉਠੇ,ਲਾਣ੍ਹਾ ਡੋਲ ਦਿਤੀਆਂ ਬਕੱਰਿਆਂ ਦੀਆਂ ਰਸੀਆਂ ਵਢ ਦਿਤੀਆਂ। ਕੁਕੜਾਂ ਦੇ ਖੁਡੇ ਖੋਲ ਭੰਨ ਦਿਤੇ। ਘਰ ਦਾ ਨਕਸ਼ਾ ਹੀ ਬਦਲ ਦਿਤਾ ਅਗੇ ਇਸ ਘਰ ਧਾੜਵੀਆਂ ਦੇ ਡੇਰੇ ਹੁੰਦੇ ਸਨ। ਹੁਣ ਸਾਧਾਂ ਦੇ ਕਮਰ—ਕਸੇ ਖੁਲ੍ਹਣ ਲਗ ਪਏ,ਅਗੇ ਲੁਟ ਦਾ ਮਾਲ ਲਿਆਇਆ ਜਾਂਦਾ ਸੀ। ਹੁਣ ਦਸਾਂ ਨੌਹਾਂ ਦੀ ਕਿਰਤ ਦੋਹੀਂ ੨ ਹਥੀਂ ਲੁਟਾਈ ਜਾਂਦੀ ਸੀ। ਅਗੇ ਦਾਰੂ ਪੀ ਪੀ ਬਕੜਵਾਦ ਚਲਦਾ ਸੀ। ਹੁਣ ਢੋਲਕੀ ਛੈਣਿਆਂ ਨਾਲ ਸ਼ਬਦ ਕੀਰਤਨ ਹੁੰਦਾ ਹੈ। ਅਗੇ ਮਾਂ ਦੇ ਹਥ ਲਹੂ ਮਾਸ ਨਾਲ ਲਿਬੜੇ ਰਹਿੰਦੇ ਸਨ। ਹੁਣ ਓਨ੍ਹੂੰ ਭਾਂਡੇ ਮਾਂਜਣ ਤੋਂ ਵੇਹਲ ਨਹੀਂ ਮਿਲਦੀ। ਤਉਣਾ ਪਕਦੀਆਂ ਹਨ। ਦਾਲੇ ਰਿਝਦੇ ਹਨ। ਗੁਰੂ ਜੀ ਵਰੇ ਛਮਾਹੀ ਜਦ ਖਤਰਾਈਂ ਜਾਂਦੇ ਤਾਂ ਮੇਲੇ ਹੁੰਦੇ, ਸੰਗਤਾਂ ਜੁੜ-ਦੀਆਂ ਭਜਨ ਬਾਨੀ ਹੁੰਦਾ, ਅੰਮ੍ਰਿਤ ਵਰਖਾ ਲਗਦੀ। ਸਾਰਾ ਨਗਰ ਕੂਕਾ ਬਣ ਗਿਆ। ਗੁਰੂ ਜੀ ਨੇ ਖੁਸ਼ਹਾਲ ਸਿੰਘ ਨੂੰ ਸੂਬਾ ਥਾਪ ਦਿਤਾ। ਅਗੇ ਇਹ ਪੰਚਾਇਤਾਂ ਅਗੇ ਖਲੋਂਦੇ ਸਨ। ਹੁਣ ਪੰਚਾ-ਇਤਾਂ ਇਹਨਾਂ ਅਗੇ ਖਲੋਂਦੀਆਂ ਹਨ। ਅਗੇ ਪੁਲਸ ਵਾਲੇ ਇਹਨਾਂ ਦੀ ਭਾਲ ਵਿਚ ਰਹਿੰਦੇ ਸਨ ਹੁਣ ਉਹ ਇਹਨਾਂ ਤੋਂ ਪੁਛਕੇ ਤੁਰਦੇ ਹਨ। ਅਗੇ ਰਾਕਸ਼ਾਂ ਦਾ ਘਰ ਸੀ। ਇਹ ਹੁਣ ਦੇਵਪੁਰੀ ਬਣ ਗਿਆ ਬਾਣੀ ਠੀਕ ਗਵਾਹੀ ਦੇਂਦੀ ਹੈ :—

ਕਚਹੁ ਕੰਚਨੁ ਭਇਅਉ
　ਸਬਦੁ ਗੁਰ ਸ੍ਰਵਣਹਿ ਸੁਣਿਓ।
ਬਿਖੁ ਤੇ ਅੰਮ੍ਰਿਤ ਹੁਯਉ
　ਨਾਮੁ ਸਤਿਗੁਰ ਮੁਖ ਭਣਿਅਉ।
ਲੋਹਉ ਹੋਯਉ ਲਾਲ
　ਨਦਰਿ ਸਤਿਗੁਰ ਜਦਿ ਧਾਰੈ।
ਪਾਹਣ ਮਾਣਕ ਕਰੈ
　ਗਿਆਨ ਗੁਰ ਕਹਿਅਉ ਬੀਚਾਰੈ।
ਕਾਠਹੁ ਸ੍ਰੀ ਖੰਡ ਸਤਿਗੁਰਿ ਕੀਅਉ
　ਦੁਖ ਦਰਿਦ੍ਰ ਤਿਨ ਕੇ ਗਇਅ।
ਸਤਿਗੁਰੂ ਚਰਨ ਜਿਨ ਪਰਸਿਆ
　ਸੇ ਪਸੁ ਪਰੇਤ ਸੁਰਿਨਰ ਭਇਅ।

—o—

# ਵਿਰਸੇ ਵਿਚ ਮਿਲਿਆ ਭੈਣੀ ਸਾਹਿਬ

ਮਹਾਂਪੁਰਸ਼ਾਂ ਦੀ ਸੰਗਤ ਇਕ ਨਾਚੀਜ਼ ਨੂੰ ਸੰਸਾਰ ਦੇ ਪੂਜਣ ਯੋਗ ਬਣਾ ਦਿੰਦੀ ਹੈ। ਉਹਨਾਂ ਦੀ ਚਰਨ ਛੂਹ ਧਰਤੀ ਦੇ ਨਿਕੰਮੇ ਤੇ ਅਪੁਛੇ ਕਿਣਕਿਆਂ ਨੂੰ ਸਿਰ ਮਸਤਕ ਤੇ ਧਰਨ ਲਈ ਲੋਕ-ਮਨ ਤਿਆਰ ਕਰ ਦਿੰਦੀ ਹੈ । ਤੇ ਇਹ ਮਹਾਂਪੁਰਸ਼ ਹੀ ਹਨ ਜਿਨ੍ਹਾਂ ਸੰਸਾਰ ਦੇ ਹਜ਼ਾਰਾਂ ਵਿਕੋਲਿਤਰੇ, ਗੁਆਚੇ ਹੋਏ ਤੇ ਕਿਸੇ ਵੀ ਗਿਣਤੀ ਵਿਚ ਨਾ ਆਉਣ ਵਾਲੇ ਪਿੰਡਾਂ-ਕਸਬਿਆਂ ਨੂੰ ਦੁਨੀਆਂ ਦੀਆਂ ਮਹਾਂ ਨਗਰੀਆਂ ਦੇ ਰਸ਼ਕ ਯੋਗ ਬਣਾ ਦਿਤਾ ।

ਜਿਨ੍ਹਾਂ ਪਿੰਡਾਂ ਦੇ ਸੈਂਕੜੇ ਵਸਨੀਕ ਸਦੀਆਂ ਤੋਂ ਵਸਦੇ ਆਇਆਂ ਵੀ ਉਹਨਾਂ ਦਾ ਨਾਮ ਰੋਸ਼ਨ ਨਾ ਕਰ ਸਕੇ, ਸਮਾਂ ਆਉਣ ਤੇ ਕਿਸੇ ਇਕ ਮਹਾਨਵਿਅਕਤੀ ਦੇ ਅਵਤਾਰ ਜਾਂ ਕਾਰਜ-ਖੇਤਰ ਹੋਣ ਦੇ ਕਾਰਨ ਉਹੋ ਪਿੰਡ, ਸਮਾਜ ਦਾ ਚਰਚਾ ਤੇ ਇਤਿਹਾਸ ਦੀ ਨਿਧੀ ਬਣ ਗਏ ।

ਸ੍ਰੀ ਭੈਣੀ ਸਾਹਿਬ ਵੀ ਅਜੇਹੇ ਨਗਰਾਂ ਚੋਂ ਇਕ ਹੈ।

ਕਦੇ ਇਹ 'ਭੈਣੀ ਭੂੰਦੜ' ਤੇ 'ਭੈਣੀ ਆਲਾ' ਹੁੰਦਾ ਸੀ ਤੇ ਇਹਦੀ ਸ਼ੁਹਰਤ ਚਹੁੰ ਕੋਹਾਂ ਤੋਂ ਵਧੀਕ ਨਹੀਂ ਸੀ ਪਰ ਇਕ ਸਾਧਾਰਨ ਘਰ ਵਿਚ, ਇਕ ਮਹਾਨ ਵਿਅਕਤੀ ਦੇ ਅਵਤਾਰ ਨੇ ਸਾਰੀ ਦੁਨੀਆਂ ਦਾ ਮੂੰਹ ਭੁਆਕੇ ਏਸ 'ਭੈਣੀ' ਵਲ ਕਰ ਦਿਤਾ ਤੇ ਏਹ ਭੂੰਦੜ ਤੇ ਆਲੇ ਦੀ ਭੈਣੀ 'ਭੈਣੀ ਸਾਹਿਬ' ਦੇ ਨਾਮ ਨਾਲ ਪੁਕਾਰੀ ਜਾਣ ਲਗ ਪਈ। ਇਹਦੀ ਯਾਤਰਾ ਲਈ ਦੇਸ਼ਾਂ ਵਿਦੇਸ਼ਾਂ ਤੋਂ ਲੋਕੀਂ ਆਉਣ ਲਗ ਪਏ ਤੇ ਇਹਦੀ ਚਰਚਾ ਇਤਿਹਾਸ ਦੇ ਪੰਨਿਆਂ ਤੇ ਛਾ ਗਈ।

ਮਹਾਨ ਵਿਅਕਤੀਆਂ ਦੀ ਛੁਹ ਕਿੰਜ ਸਾਧਾਰਨ ਧਰਤੀ ਨੂੰ ਤਬਦੀਲ ਕਰ ਧਰਦੀ ਹੈ ਇਹਦਾ ਜ਼ਿਕਰ ਕਰਦਿਆਂ ਭਾਈ ਗੁਰਦਾਸ ਜੀ ਨੇ ਲਿਖਿਆ ਹੈ :—

ਜਿਥੇ ਬਾਬਾ ਪੈਰ ਧਰੇ, ਪੂਜਾ ਆਸਣ, ਥਾਪਣ ਸੋਆ।

ਉਹਨਾਂ ਗੁਰੂ ਨਾਨਕ ਦੇਵ ਜੀ ਦੇ ਚਰਨ ਕੰਵਲਾਂ ਵਲ ਇਸ਼ਾਰਾ ਕੀਤਾ। ਅਸੀਂ ਬਾਰ੍ਹਵੇਂ ਨਾਨਕ ਸਤਿਗੁਰੂ ਰਾਮ ਸਿੰਘ ਜੀ ਦਾ ਜ਼ਿਕਰ ਕਰਦੇ ਹਾਂ ਜਿਨ੍ਹਾਂ ਦੇ ਆਗਮਨ ਅਤੇ ਕਾਰਜ-ਖੇਤਰ ਹੋਣ ਦੇ ਨਾਤੇ ਸ੍ਰੀ ਭੈਣੀ ਸਾਹਿਬ ਕਲਰ ਵਿਚ

## ਸ੍ਰੀ ਮਾਤਾ ਜੀਵਨ ਕੌਰ ਜੀ ਤੇ ਸ੍ਰੀ ਮਾਤਾ ਫਤੇਹ ਕੌਰ ਜੀ



ਮਾਣ ਮਾਲਵੇ ਦਾ ਇਹ ਮਾਵਾਂ ਸਤਿਗੁਰ ਘਰ ਦਾ ਗਹਿਣਾ ।
ਸਿਖੀ, ਸਿਦਕ, ਸਬੂਰੀ, ਸੰਜਮ, ਸੁਖ ਬਦਲੇ ਦੁਖ ਸਹਿਣਾ ।
ਜਰ ਕੇ ਅਜਰ ਨੇ ਸੇਵਾ ਕੀਤੀ, ਬਣ ਦਾਸੀ ਹਰੀ ਹਰਿ ਦੀ
ਜੀਵਨ ਮਾਂ ਤੇ ਫਤੇਹ ਕੌਰ ਦੀਆਂ ਕੀ ਸਿਫਤਾਂ ਦਾ ਕਹਿਣਾ ।।

ਪ. ਸ. ਕ.

ਕੰਵਲ ਵਾਂਗ ਪਰਗਟ ਹੋ ਪਿਆ।

ਜਿਵੇਂ ਚੌਥੇ ਸਤਿਗੁਰੂ ਰਾਮਦਾਸ ਜੀ ਨੇ ਗਰੰਥ ਸਾਹਿਬ ਵਿਚ ਲਿਖਿਆ ਹੈ ;—

ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ।
ਗੁਰ ਸਿਖੀ ਸੋ ਥਾਨੁ ਭਾਲਿਆ ਲੈ ਧੂਰਿ ਮੁਖਿਲਾਵਾ।

ਠੀਕ ਇੰਜ ਹੀ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਨਿਵਾਸ ਹੋਇਆ ਅਤੇ ਗੁਰ ਸਿਖਾਂ ਨੇ ਏਸ ਜਗਹ ਦੀ ਭਾਲ ਕੀਤੀ ਤੇ ਏਥੋਂ ਦੀ ਧੂੜੀ ਨੂੰ ਮੁਖ ਮਸਤਕ ਲਾ, ਈਸ਼ਵਰ ਦੇ ਕ੍ਰਿਤਗ ਹੋਏ।

ਏਸ ਨਗਰੀ ਦੀ ਮਹਾਨਤਾ ਲਈ ਕੇਵਲ ਇਕੋ ਕਾਰਨ ਹੀ ਕਾਫੀ ਸੀ—ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪਰਗਟ ਹੋਣਾ, ਪਰ ਇਸ ਭਾਗ ਸ਼ਾਲਿਨੀ ਨਗਰੀ ਨੂੰ ਭਾਰਤ ਦੀ ਸੁਤੰਤਰਤਾ ਸੰਗਰਾਮ ਦੀ ਮੁਹੈਲ ਹੋਣ ਦਾ ਵੀ ਮਾਣ ਪ੍ਰਾਪਤ ਹੈ। ਜਦੋਂ ਅੰਗ-ਰੇਜ਼ ਸਤਵੰਜਾ ਦੀ ਬਗਾਵਤ ਨੂੰ ਪੂਰਬੀ ਭਾਰਤ ਦੇ ਹੋਰ ਇਲਾਕਿਆਂ ਵਿਚੋਂ ਅਪਣੀ ਰਣਨੀਤੀ ਤੇ ਰਾਜ—ਨੀਤੀ ਨਾਲ ਕੁਚਲਨ ਵਿਚ ਸਫਲਤਾ ਮਹਿ-ਸੂਸ ਕਰ ਰਿਹਾ ਸੀ, ਓਦੋਂ ਸ੍ਰੀ ਭੈਣੀ ਸਾਹਿਬ ਦੇ ਏਸ ਅਪੁਛੇ ਨਗਰ ਚੋਂ ਸਤਿਗੁਰੂ ਰਾਮ ਸਿੰਘ ਜੀ ਨੇ ਇਕ ਨਵੀਂ ਯੁਧ ਨੀਤੀ ਦੇ ਕੇ ਤੇ ਨਿਆਇ ਰਾਜ ਦੀ ਉਚ ਮਨੋਬਲ ਤੇ ਨੀਂਹ ਧਰਕੇ ਪੰਜਾਬ ਅਤੇ ਭਾਰਤ ਦੇ ਨਿਤਾਣੇ ਲੋਕਾਂ ਨੂੰ ਮਹਾਨ ਆਤਮ ਵਿਸ਼ਵਾਸ ਦਾ ਬਲਵਾਨ ਹੋਕਾ ਦਿਤਾ ਸੀ। ਏਸ ਧਰਤੀ ਦੇ ਪਵਿਤਰ ਕਿਣਕਿਆਂ ਦੀ ਹਿਰਦੇ ਸਪ—ਰਸ਼ੀ ਛੁਹ ਲਾ ਲਾ ਕੇ ਲੋਕਾਂ ਵਿਚ ਅਜੇਹੀ ਮਰ ਜੀਵੜੀ ਸਪਿਰਟ ਪੈਦਾ ਕੀਤੀ ਕਿ ਉਹ ਮੌਤ ਨੂੰ ਪ੍ਰੇਮਿਕਾਜਾਣਉਸਨਾਲਗਲਵਕੜੀਆਂ ਹੁੰਦੇਰਹੇ ਅਤੇ ਅਜੇਹਾ ਨਾਦ ਫੂਕਿਆ ਲੋਕ-ਸਮਾਜ ਵਿਚ ਕਿ ਪੂਰਨ ਆਜ਼ਾਦੀ ਤੋਂ ਉਰ੍ਹਾਂ ਸਾਰੀਆਂ ਮਨਜ਼ਲਾ ਅਧੂਰੀਆਂ ਜਾਪੀਆਂ।

ਅਸੀਂ ਏਸ ਗਲ ਨੂੰ ਨਹੀਂ ਲੈਂਦੇ ਕਿ ਅਜ ਭਾਰਤ ਸ੍ਰਕਾਰ ਕਿਸੇ ਨਗਰ ਨੂੰ ਕਿਵੇਂ ਮਾਨਤਾ ਦੇਂਦੀ ਹੈ ਅਸੀਂ ਤਾਂ ਏਸ ਗਲ ਦੇ ਕਾਇਲ ਹਾਂ ਕਿ ਹਕੀ-ਕਤ ਵਿਚ ਕੋਈ ਨਗਰ ਸ਼ਹਿਰ ਕਿੰਨੀ ਕੁ ਮਹਾਨਤਾ ਰਖਦਾ ਹੈ। ਸਾਡੀ ਜਾਚੇ ਸ੍ਰੀ ਭੈਣੀ ਸਾਹਿਬ ਧਾਰ-ਮਿਕ ਤੇ ਰਾਜਸੀ ਪਖੋਂ ਹਰ ਤਰਾਂ ਹੀ ਸਰਵੋਪਰ ਹੈ।

## ਥੋੜਾ ਕੁ ਪਿਛੋਕੜ :

ਜ਼ਿਲਾ ਲੁਧਿਆਣਾ ਤੋਂ ੧੪ ਮੀਲ ਦੇ ਫਾਸਲੇ ਤੇ ਵਾਕਿਆ ਪਿੰਡ 'ਰਾਈਆਂ' ਦੀਆਂ ਦੁੰਹ ਪਤੀਆਂ ਨੇ ਜ਼ਮੀਨਾਂ ਦੂਰ ਹੋਣ ਕਾਰਨ ਭੂੰਦੜ ਨਾਮ ਦੀ ਵਖਰੀ ਭੈਣੀ ਵਸਾ ਲਈ। ਕਿਹਾ ਜਾਂਦਾ ਹੈ ਕਿ ਭੂੰਦੜ ਦੀ ਭੈਣੀ ਤਾਂ ਇਕ ਵਾਰ ਉਜੜ ਪੁਜੜ ਗਈ,ਪਰ ਆਲਾ ਨਾਮੀ ਸਜਣ ਦੇ ਉਦਮ ਨਾਲ ਆਬਾਦ ਕੀਤੀ ਭੈਣੀ ਕਾਇਮ ਰਹੀ, ਜਿਸ ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ਆਪਣਾ ਉਹ ਰੋਲ ਅਦਾ ਕੀਤਾ ਜਿਸਤੇ ਸਾਰਾ ਭਾਰਤ ਨਾਜ਼ ਕਰ ਸਕਦਾ ਹੈ ਤੇ ਸਾਰੇ ਸਿਖ ਉਸਤੇ ਮਾਣ ਕਰਨ ਦਾ ਹੱਕ ਰਖਦੇ ਹਨ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਾਦਾ ਬਾਬਾ ਲਧਾ ਸਿੰਘ ਜੀ ਮਠਾੜੂ ਗੋਤੀ ਨੂੰ ਪਿੰਡ ਰਾਈਆਂ ਦੇ ਲੋਕੀਂ ਬੜੇ ਸਤਿਕਾਰ ਨਾਲ ਸਣੇ ਪਰਵਾਰ ਆਪਣੇ ਪਿੰਡ ਵਿਚ ਵਸਾਉਣ ਲੈ ਆਏ। ਸਵਾ ਰੁਪੈਆ ਤੇ ਦਸਤਾਰ ਭੇਟ ਕਰਕੇ ਪਿੰਡ ਦੇ ਪੰਚਾ-ਇਤੀਆਂ ਨੇ ਬਾਬਾ ਲਧਾ ਸਿੰਘ ਜੀ ਨੂੰ ਆਪਣੀ ਸੇਪ ਤੇ ਲਾਇਆ। ਏਥੇ ਹੀ ਬਾਬਾ ਜੀ ਦੇ ਘਰ ਦੋ ਲੜਕੇ ਨਥਾ ਸਿੰਘ ਅਤੇ ਬਾਬਾ ਜਸਾ ਸਿੰਘ ਜੀ ਹੋਏ। ਅਤੇ ਏਸੇ ਰਾਈਆਂ ਵਿਚ ਹੀ ਬਾਬਾ ਜਸਾ ਸਿੰਘ ਜੀ ਦੇ ਘਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅਵਤਾਰ ਲਿਆ।

ਸਤਿਗੁਰੂ ਰਾਮ ਸਿੰਘ ਜੀ ਦੇ ਚਾਰ ਸਾਲ ਬਾਦ ਗੁਰੂ ਹਰੀ ਸਿੰਘ ਜੀ ਨੇ ਪਿਤਾ ਜਸਾ ਸਿੰਘ ਦੇ ਘਰ ਮਾਤਾ ਸਦਾ ਕੌਰ ਦੀ ਕੁੱਖ ਨੂੰ ਸਫਲਿਆਂ ਕੀਤਾ।

ਭੈਣੀ ਵਿਚ ਵਸਦੀ ਪੱਤੀ ਨੇ ਬਾਬਾ ਜਸਾ ਸਿੰਘ

ਜੀ ਨੂੰ ਰਾਈਆਂ ਤੋਂ ਲੈ ਆਂਦਾ ਤੇ ਬਾਬਾ ਜੀ ਅਪਣੇ ਦੋਹਾਂ ਸਪੁਤ੍ਰਾਂ ਨਾਲ ਸੇਪੀ ਦਾ ਧੰਧਾ ਕਰਨ ਲਗ ਪਏ। ਜਿਉਂ ਜਿਉਂ ਬਾਬਾ ਜੀ ਦੀ ਸੰਤਾਨ ਤਕੜੀ ਹੁੰਦੀ ਗਈ ਤਿਉਂ ਤਿਉਂ ਸੇਪੀ ਦੇ ਨਾਲ ਨਾਲ ਖੇਤੀ ਦਾ ਕੰਮ ਵੀ ਸਹੇੜ ਲਿਆ ਗਿਆ।

ਅਜ ਉਹ ਮਕਾਨ ਗੁਰੂ ਘਰ ਦੀ ਵਿਰਾਸਤ ਨਹੀਂ ਜਿਸ ਵਿਚ ਕਦੇ ਬਾਬਾ ਜਸਾ ਸਿੰਘ ਜੀ ਆਪਣੇ ਦੋਹਾਂ ਮਹਾਨ ਸਪੁਤ੍ਰਾਂ ਨਾਲ ਸੇਪੀ-ਖੇਤੀ ਦਾ ਕਾਰੋਬਾਰ ਕਰਦੇ ਰਹੇ। ਅਜ ਉਨ੍ਹਾਂ ਥਾਵਾਂ ਦੀ ਮਾਲਕੀ ਸ੍ਰੀ ਚੁਰੰਜੀ ਲਾਲ ਅਤੇ ਸ੍ਰੀ ਬਾਬੂ ਰਾਮ (ਰਾਜਾ) ਦੇ ਨਾਮ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਤੋਂ ਬਾਦ, ਪੱਤੀ ਦੇ ਇਕ ਤਕੜੇ ਮਾਲਕ ਤੇ ਗੁਰੂ ਰਾਮ ਸਿੰਘ ਜੀ ਦੇ ਮਹਾਨ ਭਗਤ ਬਾਬਾ ਲਹਿਣਾ ਸਿੰਘ ਦੀ ਪ੍ਰੇਰਨਾ ਨਾਲ ਉਪਰੋਕਤ ਸਜਣਾਂ ਨੂੰ ਇਹ ਪੁਰਾਣਾ ਘਰ ਅਰ-ਪਣ ਕਰ ਦਿਤਾ ਗਿਆ।

ਏਸੇ ਮੁਢਲੇ ਮਕਾਨ ਵਿਚ ਭੈਣੀ ਆਲੇ ਵਿਖੇ ਗੁਰੂ ਰਾਮ ਸਿੰਘ ਜੀ ਅਤੇ ਗੁਰੂ ਹਰੀ ਸਿੰਘ ਜੀ ਦੀਆਂ ਸਨਾਤਨੀ ਢੰਗ ਨਾਲ ਛੋਟੀ ਛੋਟੀ ਉਮਰੇ ਸ਼ਾਦੀਆਂ ਹੋਈਆਂ। ਬਾਬਾ ਜਸਾ ਸਿੰਘ ਜੀ ਦੇ ਏਸੇ ਪੁਰਾਣੇ ਘਰ ਵਿਚ, ਬੀਬੀ ਮਾਨ ਕੌਰ ਤੇ ਬੀਬੀ ਉਤਮੀ ਦੋ ਧੀਆਂ ਜਨਮੀਆਂ। ਏਸੇ ਮਕਾਨ ਵਿਚ ਹੀ ਦੋਹਾਂ ਗੁਰੂ - ਭਰਾਵਾਂ ਦੇ ਘਰ ਦੋ-ਦੋ ਲੜਕੀਆਂ ਪੈਦਾ ਹੋਈਆਂ।

ਬਾਬੂ ਰਾਮ ਤੇ ਚੁਰੰਜੀ ਲਾਲ ਦੇ ਕਬਜ਼ੇ ਹੇਠਲੇ ਮਕਾਨਾਂ ਵਿਚ ਹੀ ਗੁਰੂ ਰਾਮ ਸਿੰਘ ਜੀ ਅਪਣੇ ਭਣਵਈਆ ਸ੍ਰ. ਕਾਬਲ ਸਿੰਘ ਜੀ ਨਾਲ ਲਹੌਰ ਦਰਬਾਰ ਦੀਆਂ ਫੌਜਾਂ ਵਿਚ ਨੌਕਰੀ ਲਈ ਗਏ ਅਤੇ ਫੌਜ ਵਿਚੋਂ ਮਸਤਾਨੀ ਦਸ਼ਾ ਵਿਚ ਨਾਵਾਂ ਕਟਵਾ ਕੇ ਆਏ। ਓਦੋਂ ਏਸੇ ਘਰ ਵਿਚ ਹੀ ਗੁਰੂ ਰਾਮ ਸਿੰਘ ਜੀ ਦੇ ਘਰ ਇਕ ਸਪੁਤ੍ਰ ਹੋਕੇ ਰਬ ਨੂੰ ਪਿਆਰਾ ਹੋ ਗਿਆ ਸੀ, ਨੌਕਰੀ ਤੋਂ ਵਾਪਸ ਆਉਣ ਤਕ।

ਸ਼ਾਦੀਆਂ ਤੋਂ ਬਾਦ ਜਦੋਂ ਉਪਰੋਕਤ ਘਰ ਦੀ ਵੰਡ ਹੋਈ ਤਾਂ ਚੜ੍ਹਦਾ ਪਾਸਾ ਗੁਰੂ ਰਾਮ ਸਿੰਘ ਜੀ ਦੇ ਹਿਸੇ ਆਇਆ ਤੇ ਲਹਿੰਦਾ ਗੁਰੂ ਹਰੀ ਸਿੰਘ ਜੀ ਨੇ ਪਰਵਾਣ ਕੀਤਾ। ਬਾਬਾ ਜੱਸਾ ਸਿੰਘ ਜੀ ਨੇ ਆਪਣੇ ਵਡੇ ਸਪੁਤਰ ਨਾਲ ਰਹਿਣਾ ਹੀ ਯੋਗ ਜਾਤਾ। ਏਸ ਸਮੇਂ ਵਡਿਆਂ ਦੇ ਘਰ ਪਿੰਡ ਧਰੋੜਾਂ ਦੇ ਬੀਬੀ ਜਸਾਂ ਜੀ ਦੀ ਸ਼ੋਭਾ ਸੀ ਤੇ ਛੋਟਿਆਂ ਘਰ ਸਨ ਬੀਬੀ ਸਾਹਬੋ ਮਾਦਪੁਰ ਵਾਲੇ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ੧੮੪੫ ਈ: ਵਿਚ ਸਰਕਾਰੀ ਨੌਕਰੀ ਛਡ, ਗੁਰੂ ਬਾਲਕ ਸਿੰਘ ਜੀ ਤੋਂ ਨਾਮ ਦੀ ਦਾਤ ਪ੍ਰਾਪਤ ਕਰ ਬਖਸ਼ੀ ਦਾਤ ਦੀ ਅਰਾਧਨਾ ਕਰਨ ਵਿਚ ਲਿਵ-ਮਗਨ ਹੋ ਗਏ।

## ਇਕ ਸੱਚਾ ਮਿੱਤਰ

ਰਾਇ ਗੋਤ ਦਾ ਜਟ ਸ੍ਰ. ਲਹਿਣਾ ਸਿੰਘ (ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਲੰਮੇ ਸਮੇਂ ਦੇ ਡਰਾਈਵਰ ਸ੍ਰ. ਲਾਲ ਸਿੰਘ ਜੀ ਦੇ ਦਾਦਾ) ਸਤਿ-ਗੁਰੂ ਰਾਮ ਸਿੰਘ ਜੀ ਦਾ ਬਾਲ-ਸਖਾਈ ਮਿਤਰ ਸੀ ਗੁਰੂ ਰਾਮ ਸਿੰਘ ਜੀ ਦੇ ਮਨ-ਮਸਤਕ ਨੂੰ ਜਿਵੇਂ ਏਸ ਜੱਟ ਨੇ ਸਮਝਿਆ ਵਿਰਲਾ ਹੀ ਕੋਈ ਇੰਜ ਮਿਤਰਾਂ ਨੂੰ ਸਮਝਿਆ ਕਰਦਾ ਹੈ। ਉਹ ਮਿਤਰ ਹੀ ਨਹੀਂ ਸੀ ਸਗੋਂ ਡਾਢਾ ਸ਼ਰਧਾਲੂ ਸੀ।

ਫੌਜ ਦੀ ਨੌਕਰੀ ਸਮੇਂ ਜੋ ਕੁਝ ਸਤਿਗੁਰੂ ਰਾਮ ਸਿੰਘ ਜੀ ਨੇ ਅਨੁਭਵ ਕੀਤਾ ਉਹ ਖਾਲਸਾ ਪੰਥ ਦੀ ਬਿਰਧੀ ਦੇ ਪਖੋਂ ਬੜਾ ਨਿਰ ਉਤਸਾਹ ਕਰਨ ਵਾਲਾ ਸੀ। ਆਪ ਜੀ ਦਾ ਧਿਆਨ ਬਾਰ ਬਾਰ ਸਿਮਰਨ-ਮਗਨ ਹੁੰਦਾ ਤੇ ਅਵਸਥਾ ਮਤਵਾਲੀ ਹੁੰਦੀ ਗਈ। ਆਪ ਹਥ ਵਿਚ ਸੋਟਾ ਲੈ ਕੇ ਪਿੰਡ ਦੀਆਂ ਗਲੀਆਂ ਵਿਚ ਘੁੰਮਦੇ ਰਹਿੰਦੇ ਤੇ ਕਈ ਵਾਰ ਕਸੂਤਿਆਂ ਬੰਦਿਆਂ ਨਾਲ ਬੇਸੁਆਦੀ ਵੀ ਸਹੇੜ ਲੈਂਦੇ। ਅਜੇਹੀ ਦਸ਼ਾ ਵਿਚ ਬਾਬਾ ਜਸਾ ਸਿੰਘ ਜੀ ਵਲ ਉਲਾਮ੍ਹਿਆਂ ਦਾ ਤਾਂਤਾ ਬਝਾ ਰਹਿੰਦਾ। ਕਈਆਂ

. ਜਾ ਕਹਿਣਾ—ਬਾਬਾ, ਤੇਰਾ ਮੁੰਡਾ ਸਾਨੂੰ (ੂ) ਗਾਲਾਂ ਕਢਦਾ ਰਹਿੰਦਾ ਹੈ, ਤੇਰਾ ਗ਼ ਮਾਰਦਾ ਹੈ, ਨਹੀਂ ਤਾਂ ਕੰਮੀ ਦੀਆਂ ਮਨ-ਈਆਂ ਸੁਣਨ ਨੂੰ ਅਸੀਂ ਕਦੇ ਨਾ ਤਿਆਰ ਦੇ। ਪਿੰਡ ਦੀਆਂ ਇਸਤਰੀਆਂ ਜਦੋਂ ਵੀ ਜੁੜ ਬਹਿਣਾ, ਉਹਨਾਂ ਦਾ ਚਰਚਾ ਹੁੰਦਾ—ਵੇਖੋ ਕਿਸਮਤ! ਸਦਾ ਕੌਰ ਦਾ ਵਡਾ ਮੁੰਡਾ ਵਾਹਵਾ ਕਮਾਊ ਸੀ, ਓਹ ਵੀ ਕਮਲਾ ਹੋ ਗਿਆ!

ਇਕ ਵਾਰ ਤੰਗ ਆਕੇ ਸਤਿਗੁਰਾਂ ਕਿਸੇ ਮਨੁਖ ਨੂੰ ਅਜੇਹੀ ਗੱਲ ਆਖੀ ਜੋ ਅਗਲੀਆਂ ਕੁਛ ਘੜੀਆਂ ਵਿਚ ਹੀ ਪੂਰੀ ਹੋਗਈ! ਲੋਕ ਡਰਨ ਲਗ ਪਏ ਕਿ ਏਸ ਮਸਤ ਨੇ ਜੋ ਕੁਝ ਵੀ ਕਿਹਾ ਪੂਰਾ ਹੋ ਜਾਏਗਾ ਬਚੋ ਇਸ ਤੋਂ।

ਏਥੋਂ ਉਪਰਾਮ ਹੋ, ਸਤਿਗੁਰੂ ਜੀ ਟਾਈਆਂ ਜਾਕੇ ਸੇਪ ਦਾ ਕੰਮ ਕਰਨ ਲਗੇ। ਜ਼ਿਮੀਦਾਰਾਂ ਨੂੰ ਉਨ੍ਹਾਂ ਕਹਿ ਦਿਤਾ ਕਿ ਲਉਢੇ ਵੇਲੇ ਤੋਂ ਬਾਦ ਉਨ੍ਹਾਂ ਕੰਮ ਨਹੀਂ ਕਰਿਆ ਕਰਨਾ, ਇਸ ਤੋਂ ਪਹਿਲੋਂ ਪਹਿਲੋਂ ਜੋ ਕਿਸੇ ਦਾ ਜੀ ਕਰੇ ਕੰਮ ਕਰਵਾ ਲਏ। ਸਤਿਗੁਰਾਂ ਦੋਂਹ ਜਣਿਆਂ ਜਿੰਨਾਂ ਅਧੇ ਦਿਨ ਤਕ ਕੰਮ ਮੁਕਾ ਕੇ ਵੇਹਲੇ ਹੋ ਬਹਿਣਾ ਤੇ ਲਉਢੇ ਵੇਲੇ ਤੋਂ ਪਿਛੋਂ ਅਟੰਕ ਹੋ ਭਜਨ ਸਿਮਰਨ ਕਰਨਾ।

ਅਜੇਹੀ ਦਸ਼ਾ ਵਿਚ ਭੈਣੀ—ਆਲਾ ਦੇ ਲੋਕਾਂ ਦਾ ਕੰਮ ਸਰਨਾ ਔਖਾ ਹੋ ਗਿਆ। ਗੁਰੂ ਹਰੀ ਸਿੰਘ ਜੀ ਅਪਣੇ ਭਰਾ ਤੋਂ ਚਾਰ ਸਾਲ ਛੋਟੇ ਸਨ, ਉਹ ਕੰਮ ਤਾਂ ਕਰਦੇ ਹੀ ਪਰ ਅਪਣੇ ਭਰਾ ਬਿਨਾ ਉਨ੍ਹਾਂ ਦਾ ਵੀ ਜੀ ਨਾਂ ਲਗਣਾ। ਉਹਨਾਂ ਸ੍ਰ. ਲਹਿਣਾ ਸਿੰਘ ਜੀ ਨਾਲ ਮਨ ਦੇ ਭਾਵ ਸਾਂਝੇ ਕੀਤੇ। ਓਧਰ ਲਹਿਣਾ ਸਿੰਘ ਵੀ ਸਤਿਗੁਰੂ ਜੀ ਬਿਨਾ ਭੈਣੀ ਆਲਾ ਨੂੰ ਸੁੰਞਾ ਸੁੰਞਾ ਅਨੁਭਵ ਕਰਨ ਲਗੇ।

ਜਦੋਂ ਲਹਿਣਾ ਸਿੰਘ ਜੀ ਰਾਈਆਂ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਭੈਣੀ ਆਲੇ ਲਿਆ-ਉਣ ਲਈ ਗਏ ਤਾਂ ਉਨ੍ਹਾਂ ਵੇਖਿਆ ਕਿ ਰਾਈਆਂ ਦੇ ਆਮ ਵਸਨੀਕ ਸਤਿਗੁਰੂ ਜੀ ਨੂੰ ਆਦਰ ਯੁਕਤ 'ਭਾਈ' ਸ਼ਬਦ ਨਾਲ ਸੰਬੋਧਨ ਕਰਦੇ।

ਸ੍ਰ. ਲਹਿਣਾ ਸਿੰਘ ਜੀ ਸਤਿਗੁਰੂ ਜੀ ਨੂੰ ਵਾਪਸ ਭੈਣੀ ਆਲੇ ਚਲਣ ਦੀ ਬੇਨਤੀ ਕੀਤੀ। ਸਤਿਗੁਰੂ ਜੀ ਨੇ ਓਥੇ ਜਗਹ ਦੀ ਤੰਗੀ ਦਾ ਜ਼ਿਕਰ ਕੀਤਾ ਤੇ ਆਖਿਆ ਉਨ੍ਹਾਂ ਦਾ ਚਿਤ ਹੁਣ ਬਾਹਲਾ ਸਮਾ ਭਜਨ ਸਿਮਰਨ ਵਿਚ ਜੁਟੇ ਰਹਿਣ ਤੇ ਕਰਦਾ ਹੈ। ਲੋੜ ਜੋਗੀ ਕਿਰਤ ਕਰਨਾ ਹੀ ਉਨ੍ਹਾਂ ਦਾ ਮਕਸਦ ਹੈ।

ਸ੍ਰ. ਲਹਿਣਾ ਸਿੰਘ ਜੀ ਨੇ ਹਰ ਤਰ੍ਹਾਂ ਨਾਲ ਇਨ੍ਹਾਂ ਦੇ ਸੁਖ ਸਹੂਲਤ ਦੀ ਜ਼ਿਮੇਵਾਰੀ ਲੈਕੇ ਨਾਲ ਲੈ ਆਂਦਾ।

## ਤੀਰਥ ਦੀ ਉਸਾਰੀ

ਭੈਣੀਆਲੇ ਲਿਆਕੇ ਸ੍ਰ. ਲਹਿਣਾ ਸਿੰਘ ਜੀ ਨੇ ਅਪਣਾ, ਸ਼ਾਮਲਾਟ ਵਾਲੀ ਜਗਹ ਵਿਚ ਵਲਿਆ ਸਾਰਾ ਹੀ ਵਾੜਾ, ਸਤਿਗੁਰਾਂ ਦੇ ਹਵਾਲੇ ਕਰ ਦਿਤਾ (ਪੂਰਬ ਦੀ ਤਰਫੋਂ ਆਉਂਦੇ ਰਸਤੇ ਨੂੰ ਸਾਹਮਣੀ, ਪਿੰਡ ਦੇ ਦਾਖਲੇ ਵਾਲੀ, ਗਲੀ ਤੋਂ ਗੁਰੂ ਹਰੀ ਸਿੰਘ ਜੀ ਵਾਲੇ ਚੁਬਾਰੇ ਦੀਆਂ ਪੌੜੀਆਂ ਤਕ ਦਾ ਥਾਂ) ਗੁਰੂ ਰਾਮ ਸਿੰਘ ਜੀ ਨੇ ਏਸ ਵਲਗਣ ਵਿਚ ਇਕ ਕੋਠੜੀ ਭਜਨ ਕਰਨ ਵਾਲੀ ਛਤ ਕੇ ਤੇ ਥੋੜੀ ਜੇਹੀ ਹੋਰ ਥਾਂ ਤਿਆਰ ਕਰਕੇ, ਦੁਆਲੇ ਦੀਵਾਰ ਖੜੀ ਕਰ ਲਈ। ਅਤੇ ਗੁਰੂ ਹਰੀ ਸਿੰਘ ਜੀ ਨੂੰ ਘਰ ਵਾਲਾ ਸਾਰਾ ਥਾਂ ਸੰਭਾਲ ਕੇ ਆਪ ਆਪਣੀਆਂ ਦੋਹਾਂ ਲੜਕੀਆਂ, (ਬੀਬੀ ਨੰਦਾਂ ਅਤੇ ਬੀਬੀ ਦਇਆ ਕੌਰ) ਅਤੇ ਜੱਸਾਂ ਜੀ ਨਾਲ ਏਥੇ ਨਵੀਂ ਜਗਹ ਨਿਵਾਸ ਕਰ ਲਿਆ। ਪਿਤਾ ਬਾਬਾ ਜਸਾ ਸਿੰਘ ਜੀ ਵੀ ਨਵੇਂ ਘਰਾਂ ਵਿਚ ਨਾਲ ਆ ਗਏ। ਸਤਿ-ਗੁਰੂ ਜੀ ਨੇ ਖੇਤੀ ਬਾੜੀ ਦਾ ਧੰਧਾ ਵਿਢ ਲਿਆ।

ਦੁਪਹਿਰ ਢਲੀ ਤਕ ਸਤਿਗੁਰੂ ਜੀ ਨੇ ਵਿਹਾਰ ਕਾਰ ਕਰਨਾ ਫੇਰ ਸਿਮਰਨ ਵਿਚ ਮਗਨ ਹੋ ਜਾਣਾ ਅੰਮ੍ਰਿਤ ਵੇਲੇ ੩ ਵਜੇ ਉਠਕੇ ਨਹਾਕੇ ਫਿਰ ਬੰਦਗੀ

ਵਿਚ ਸੁਰਤ ਜੋੜ ਲੈਣੀ। ਪਰ ਸਵੇਰ ਵੇਲੇ ਜਦੋਂ ਕਿਸਾਨਾਂ ਦੀਆਂ, ਘੁੰਘਰੂ ਜਾਂ ਟੱਲੀਆਂ—ਗਲ ਪਈਆਂ ਜੋਗਾਂ ਨੇ ਲੰਘਣਾਂ ਤਾਂ ਗਲੀ ਨਾਲਦੀ ਕੋਠੀ ਵਿਚ ਦੀਨ ਦਿਆਲ ਜੀ ਦੀ ਬਿਰਤੀ ਉਖੜ ਉਖੜ ਪੈਂਣੀ। ਲਹਿਣਾ ਸਿੰਘ ਜੀ ਨੂੰ ਕਿਸੇ ਤਰ੍ਹਾਂ ਬਾਲ-ਸਖਾਈ ਸਾਥੀ ਦੀ ਅਜੇਹੀ ਦਸ਼ਾ ਦਾ ਗਿਆਨ ਹੋਇਆ ਤਾਂ ਉਨ੍ਹਾਂ (ਤੂਤਾਂ ਵਾਲਾ ਖੂਹ) ਮੌਜੂਦਾ ਅਕਾਲ ਬੁੰਗੇ ਵਾਲਾ ਚਾਰ ਵਿਘੇ ਖੇਤ ਦੇ ਦਿਤਾ। ਏਥੇ ਖੂਹ ਵੀ ਨਜ਼ਦੀਕ ਸੀ। ਸਤਿਗੁਰੂ ਜੀ ਨੇ ਕਮਰਾ ਪਾਕੇ, ਇਕ ਥੜਾ ਬਣਾ ਲਿਆ, ਉਸਦੇ ਦੁਆਲੇ ਨਿਕੀ ਜੇਹੀ ਖੇਲ ਬਣਾ ਕੇ ਜਲ ਦੀ ਭਰ ਰਖਣੀ ਤੇ ਆਪ ਇਕ ਚਿਤ ਹੋ ਕੇ, ਦਿਨ ਚੜੇ ਤਕ ਸਿਮਰਨ ਕਰਨਾ।

ਸੰਨ ੧੮੫੭ ਤੋਂ ਬਾਦ ਸੰਗਤ ਦੀ ਲੋੜ ਨੂੰ ਅਨੁਭਵ ਕਰਦਿਆਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀ ਜਗਹ ਨੂੰ ਨਵੀਂ ਤਜਵੀਜ਼ ਨਾਲ ਤਿਆਰ ਕਰਵਾਇਆ। ਅੱਜ ਵਾਲੀ ਅੰਦਰਲੀ ਹੱਟੀ, ਦਾਲਾਨ, ਨਾਲ ਲਗਦੀਆਂ ੩ ਕੋਠੜੀਆਂ ਤੇ ਵਰਾਂਡਾ ਪਹਿਲਾਂ ਏਹ ਬਣਵਾਏ ਗਏ। ਓਧਰ ਦਾਨਿਆਂ ਵਾਲੀਆਂ ਬੁਖਾਰੀਆਂ, ਜੋ ਅਜ ਕੱਲ ਪੱਕੀਆਂ ਇਟਾਂ ਨਾਲ ਤਿਆਰ ਕੀਤੀਆਂ ਗਈਆਂ ਹਨ, ਪਹਿਲਾਂ ਇਕ ਚਹੁੰ ਥਮਲਿਆਂ ਵਾਲਾ ਤਕੜਾ ਛਤਵਾੜ ਸੀ। ਇਸ ਵਿਚ ਆਏ ਸਿਖ ਸਾਧ ਨੂੰ ਨਿਵਾਸ ਮਿਲਦਾ। ਏਹਨਾਂ ਥੰਮਲਿਆਂ ਦੇ ਵਿਚ—ਕਾਰ ਤਿੰਨੀਂ ਪਾਸੀਂ ਤਿੰਨ ਤਖਤਪੋਸ਼ ਸਜਾਏ ਹੋਏ ਸਨ ਜਿੰਨਾਂ ਤੇ ਤਿੰਨ ੨ ਗਰੰਥ ਸਾਹਿਬ ਪ੍ਰਕਾਸ਼ ਹੁੰਦੇ। ਸ੍ਰੀ ਸਤਿਗੁਰੂ ਜੀ ਆਪ ਵੀ ਪਾਠ ਕਰਦੇ ਅਤੇ ਹੋਰ ਵੀ ਪੜ੍ਹੇ ਹੋਇਆਂ ਨੂੰ ਪ... ਦੀ ਪ੍ਰੇਰਨਾ ਦੇ ਕੇ ਪੜ੍ਹਨ ਲਾਉਂਦੇ। ਫੇਰ ... ਏਥੇ ਦਾਨਿਆਂ ਵਾਸਤੇ ਬੁਖਾਰੀਆਂ ਬਣ ਗ... ਤੇ ਮੰਦਰ ਉਹ ਜਗਾ ਬਣ ਗਈ ਜਿਥੇ ਕਦੇ ਸ... ਗੁਰੂ ਜੀ ਬੈਠਕੇ ਭਜਨ ਕਰਿਆ ਕਰਦੇ ਸਨ ਸਤਿਗੁਰੂ ਹਰੀ ਸਿੰਘ ਜੀ ਨੇ ਇਸ ਜਗਹ ਨੂੰ ਵਿਸ਼ੇਸ਼ ਮਾਨਤਾ ਦਿਤੀ ਜਿਥੇ ਅਜ ਕਲ ਪਾਲਕੀ ਹੇਠ ਥੜਾ ਹੈ ਸਾਹਮਣੀ ਦਵਾਰ ਨਾਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ, (ਮੁਸੱਵਰ ਵਰਿਆਮ ਸਿੰਘ ਜੀ ਦੀ ਬਣਾਈ) ਤਸਵੀਰ ਸਥਾਪਤ ਕੀਤੀ ਗਈ ਹੈ।

## ਜ਼ਮੀਨ ਦੀ ਹੋਰ ਵੀ ਲੋੜ ਸੀ

ਸ੍ਰ. ਲਹਿਣਾ ਸਿੰਘ ਜੀ ਨੂੰ ਅਪਣੇ ਬਾਲ ਸਖਾਈ ਨਾਲ ਏਨਾ ਸਨੇਹ ਸੀ ਕਿ ਉਸ ਨੇ ਕਰੀਬ ਕਰੀਬ ਸਾਰਾ ਹੀ ਅਪਣੇ ਹਿਸੇ ਦਾ ਥਾਂ ਸਤਿਗੁਰੂ ਜੀ ਅਤੇ ਸੰਗਤ ਲਈ ਸਮ ਰਪਣ ਕਰ ਦਿਤਾ। ਸਤਿਗੁਰੂਰਾਮਸਿੰਘਜੀ ਦੇਉਨਤਪੁੰਨ ਪਰਤਾਪ ਨਾਲ ਸਿਖਾਂਸੇਵਕਾਂ ਦੀ ਗਿਣਤੀ ਤੇ ਆਵਾਜਾਈ ਦਿਨਪਰ ਦਿਨ ਵਧਣ ਲਗੀ। ਸਾਧ ਸੰਗਤ ਦੇ ਘੋੜੇ, ਗੱਡੇ ਤੇ ਗੁਰੂ ਘਰ ਲਈ ਮਹੀਆਂ ਗਾਈਆਂ ਅਤੇ ਲੰਗਰ ਲਈ ਜਗਹ ਦੀ ਬੇਹਦ ਜ਼ਰੂਰਤ ਸੀ।

ਇਕ ਪੱਤੀ ਦੇ ਲੰਬੜਦਾਰ ਸੁਖੂ ਨੂੰ ਇਕ ਦਿਨ ਸਤਿਗੁਰੂ ਜੀ ਨੇ ਇਸ ਜ਼ਰੂਰਤ ਦਾ ਡਾਢੀ ਗੰਭੀ-ਰਤਾ ਨਾਲ ਅਹਿਸਾਸ ਕਰਵਾਣ ਦਾ ਜਤਨ ਕੀਤਾ; ਤੇ ਸ਼ਾਮਲਾਟ ਵਿਚੋਂ ਜਗਹ ਮੰਗੀ:

ਏਕ ਦਿਵਸ ਸੁਖੂ ਆਯੋ,ਸਤਿਗੁਰੁ ਭਾਖਿਓ ਤਾਹਿ।
ਦਿਹੁ ਧਰਨੀ ਲੰਗਰ ਬਨੇ ਅਸ੍ਵ ਤਬੇਲਾ ਜਾਹਿ।
ਅੰਨ ਖਾਹਿਂ ਨਰ ਸੈਂਕੜੇ ਗਾਡੀ ਊਟ ਤਰੰਗ।
ਆਵਹਿਂਗੇ ਈਹਾਂ ਚਲੇ, ਭੂਮੀ ਥੋੜੀ ਤੰਗ।

[ਸ੍ਰੀ ਸਤਿਗੁਰੂ ਬਿਲਾਸ

ਨੂੰ ਲੰਬੜ ਨੂੰ ਅਪਣੇ 'ਕੰਮੀਂ' ਦੀ ਏਹ ...ਨਾ। ਉਸਦਾ ਉਤਰ ਹੰਕਾਰ ਭਰਿਆ

...ਾ ਸੁਖੂ ਹੰਸ ਕਰ ਸੁਣ ਭਾਈ ਰਾਮਿਆ ਬਾਤ।
...ਰਾਂ ਉਪਰ ਚਲਾ ਜਾਹੁ ਤੂੰ ਬਾਢੀ ਕੋ ਤਾਤ।
ਲੰਗਰ, ਘੋੜੇ, ਬੈਲ, ਕਹਾਂ ਪੈਨ ਗਾਡੀਆਂ ਭੂਰ।
ਕੋ ਦਿਨ ਕੋ ਇਹ ਚਾਰ ਨਰ ਭੀ ਹੋ ਜਾਸਨ ਦੂਰ।
ਮੈ ਭੂਮੀ ਨਹਿ ਦੇਵਣੀ ਸਾਚੀ ਸਾਚੀ ਬਾਤ।
ਇਸ ਪੀਛੇ ਲੜ ਮਰਤ ਹੈਂ ਚਚਾ, ਭਤੀਜਾ ਭ੍ਰਾਤ।
[ਸ੍ਰੀ ਸਤਿਗੁਰੂ ਬਿਲਾਸ

ਪਰ ਸ੍ਰੀ ਸਤਿਗੁਰੂ ਜੀ ਦੀ ਇਛਾ ਨੂੰ ਫਲ ਲਾਣ ਹਿਤ ਸ਼ਹੀਦਾਂ ਨੇ ਅਪਣੇ ਕਾਰੇ ਦਿਖਾਏ ਤੇ ਇਕ ਦਿਨ ਸੁਖੂ ਨੂੰ ਮੰਜੇ ਤੇ ਪਾਈ ਉਹਦੀ ਮਾਂ ਆਗਈ :

ਵੇ ਰਾਮਿਆ ! ਪੁਤ ਜੀਵੈ ਮੇਰਾ।
ਲੈ ਭੂਮੀ ਜੇਤਾ ਜੀ ਤੇਰਾ।
[ਸ੍ਰੀ ਸਤਿਗੁਰੂ ਬਿਲਾਸ

ਸਤਿਗੁਰੂ ਜੀ ਸੁਖੂ ਤੇ ਕਿਰਪਾ ਕੀਤੀ। ਉਸ ਨੂੰ ਸੁਰਜੀਤ ਕਰ ਦਿਤਾ। ਉਸ ਹਥ ਜੋੜ ਕੇ ਲੋੜ ਜੋਗੀ ਧਰਤੀ ਦੇਣੀ ਮੰਨ ਲਈ। ਸਤਿਗੁਰੂ ਜੀ ਨੇ ਹਥੀਂ ਕਿੱਲੇ ਘੜ ਕੇ ਲੰਗਰ ਅਤੇ ਤਬੇਲੇ ਲਈ ਜਗਹ ਨਿਸ਼ਾਨ ਦਿਤੀ। ਅਪਣੀ ਵਿਉਂਤ ਨਾਲ ਉਸਾਰੀ ਕਰਵਾ ਲਈ।

## ਸਤਿਗੁਰੂ ਹਰੀ ਸਿੰਘ ਜੀ ਦਾ ਭਾਗ

ਜੋਤ ਕਾ ਜਾਮਾ ਸਤਿਗੁਰੂ ਨੇ ਅਪਣੇ ਵਡੇ ਭਾਈ ਨੂੰ ਤਨ-ਮਨ-ਧਨ ਅਰਪਣ ਕੀਤਾ ਹੋਇਆ ਸੀ, ਭਾਵੇਂ ਆਪ ਘਰੋਂ ਵਖ ਹੀ ਰਹਿੰਦੇ ਸਨ ਤੇ ਖੇਤੀ ਬਾੜੀ ਆਦਿ ਦੀ ਕਰੜੀ ਕਾਰ ਕਰਦੇ ਸਨ। ਉਨ੍ਹਾਂ ਦੀ ਨਜ਼ਰ ਵਿਚ ਹੀ ਸਤਿਗੁਰੂ ਰਾਮ ਸਿੰਘ ਜੀ ਸਾਧਾਰਨ ਤਖਾਣੇ ਕੰਮ ਕਾਜ ਤੋਂ ਮੁਕਤ ਹੋ ਖਾਲਸਾ ਰਾਜ ਦੀ ਫੌਜੀ ਨੌਕਰੀ ਵਿਚ ਗਏ; ਮਸਤਾਨੀ ਦਸ਼ਾ ਵਿਚ ਹੋ ਵਾਪਸ ਪਰਤੇ, ਦਾਨੀ ਹਾਲਤ ਵਿਚ ਹੋ ਘਰੋਗੀ ਜ਼ਿਮੇਵਾਰੀਆਂ ਸੰਭਾਲੀਆਂ ਤੇ ਇਕ ਦਿਨ 'ਸੰਤ ਖਾਲਸਾ' ਦੀ ਸਥਾਪਨਾ ਸਫੈਦ ਧੁਜਾ ਫਹਿਰਾਕੇ ਕੀਤੀ।

ਅਪਣੇ ਘਰ ਦਾ ਧੰਧਾ ਕਰਦਿਆਂ ਹੀ ਗੁਰੂ ਹਰੀ ਸਿੰਘ ਜੀ ਨੇ ਨਿਗੁਣੀ ਭੈਣੀ ਨੂੰ ਸਾਹਿਬਾਂ ਦੇ ਪ੍ਰਤਾਪ ਨਾਲ ਭੈਣੀ ਸਾਹਿਬ ਬਣਾ ਕੇ ਲੋਕ–ਹਿਰਦੇ ਵਿਚ ਵਸਦੀ ਵੇਖਿਆ। ਸੈਂਕੜੇ ਹਜਾਰਾਂ ਰਾਜ-ਹੰਸਾਂ ਦੇ ਸੁਮੇਲ ਨਾਲ ਜੁੜੇ ਵਡੇ ਵਡੇ ਇਕੱਠ ਤਕੇ ਜਿਥੇ ਭਜਨ ਬੰਦਗੀ ਨਾਲ ਦੇਸ਼ ਪਿਆਰ ਤੇ ਦੇਸ਼ ਸੇਵਾ ਦੀ ਗੁੜ੍ਹਤੀ ਵੀ ਮਿਲਦੀ। ਅਪਣੇ ਵਡੇ ਭਾਈ ਦੇ ਪ੍ਰਤਾਪ ਸੂਰਜ ਦੀਆਂ ਉਚੀਆਂ ਸਿਖਰਾਂ ਵੇਖੀਆਂ ਸੁਣੀਆਂ ਕਿ ਕਿਵੇਂ ਸਾਰੇ ਉਤਰਾ ਖੰਡ ਦੇ ਲੋਕੀਂ ਇਨ੍ਹਾਂ ਦੇ ਦਰਸ਼ਨਾਂ ਦੀ ਤਾਂਘ ਰਖਦੇ ਹਿਰਦਾ ਤੇ ਅਖੜੀਆਂ ਚਰਨਾਂ ਹੇਠ ਵਿਛਾਣ ਲਈ ਉਤਸੁਕ ਰਹਿੰਦੇ, ਕੀਕਣ ਕੁਛ ਨਵੇਂ ਪਰੀਵਰਤਨ ਆਏ ਤੇ ਇਹਨ੍ਹਾਂ ਨੂੰ ਭੈਣੀ ਸਾਹਿਬ ਹੀ ਨਜ਼ਰ ਬੰਦ ਕੀਤਾ ਗਿਆ, ਭਾਵੇਂ ਖਾਸ ਹਾਲਤਾਂ ਵਿਚ ਏਨ੍ਹਾਂ ਸ਼ਾਤਰ ਅੰਗਰੇਜ਼ੀ ਸਰਕਾਰ ਦੀ ਇਕ ਨਾ ਮੰਨੀ।

ਤੇ ਉਹ ਫੈਸਲਾ ਕੁਨ ਦੋ ਦਿਨ ਤਾਂ ਗੁਰੂ ਹਰੀ ਸਿੰਘ ਜੀ ਨੇ ਅਸਲੋਂ ਗੁਰੂ-ਹਿਰਦੇ ਨਾਲ ਹਿਰਦਾ ਜੋੜ ਕੇ ਅਨੁਭਵ ਕੀਤੇ, ਜਿਨ੍ਹਾਂ ਦੇ ਸਿਟੇ ਵਜੋਂ ਗੁਰੂ ਰਾਮ ਸਿੰਘ ਜੀ ਨੂੰ ਦੇਸ-ਨਿਕਾਲਾ ਮਿਲ ਗਿਆ।

ਪਰਦੇਸ ਗਵਨ ਤੋਂ ਸਿਰਫ ੬ ਮਹੀਨੇ ਪਹਿਲਾਂ ਗੁਰੂ ਰਾਮ ਸਿੰਘ ਜੀ ਨੇ, ਮੋਢੇ ਤੇ ਹੱਲ ਚੁਕੀ ਤੇ ਜੋਗ ਅਗੇ ਲਾਈ ਆਉਂਦਿਆਂ ਵੇਖ ਕੇ ਆਖਿਆ ਸੀ — ਸੁਟ ਦਿਓ ਹਲ ਤੇ ਡੇਰੇ ਆ ਜਾਓ, ਹੁਣ ਏਸ ਖੇਤੀ ਦੀ ਲੋੜ ਨਹੀਂ, ( ਦੂਜੀ ਖੇਤੀ ਵੀ ਸੰਭਾਲ ਮੰਗਦੀ ਹੈ।) ਆਪ ਜੀ 'ਸਤਿ ਬਚਨ' ਆਖ ਖੇਤੀ ਬਾੜੀ ਤਿਆਗ, ਡੇਰੇ, ਸਣੇ ਪਰਵਾਰ ਆ ਗਏ।

ਅਤੇ ਪਰਦੇਸੀ ਹੋਣ ਤੋਂ ਕੇਵਲ ੨੦ ਦਿਨ

ਅਗੋਂ ਹੀ ਇਕ ਦਿਨ ਸਤਿਗੁਰੂ ਜੀ ਨੇ ਡਾਢੇ ਪਿਆਰ ਨਾਲ ਕੋਲ ਬੈਠਾਕੇ, ਕੋਲ ਬੈਠੇ ਦੂਜੇ ਜ਼ਿਮੇ-ਵਾਰਾਂ ਤੇ ਸੇਵਕਾਂ ਨੂੰ ਉਠਾਂਦਿਆਂ ਆਖਿਆ ਸੀ— ਤੁਸੀਂ ਤਾਂ ਸਦਾ ਹੀ ਕੋਲ ਰਹਿੰਦੇ ਰਹੇ ਹੋ, ਏਹ ਤਾਂ ਅਜ ਹੀ ਮੇਰੇ ਕੋਲ ਬੈਠੇ ਨੇ। ਅਤੇ ਬਹੁਤ ਸਾਰੀਆਂ ਜ਼ਰੂਰੀ ਗਲਾਂ ਦਸੀਆਂ ਸਮਝਾਈਆਂ ਸਨ। ਆਪ ਏਸ ਵੇਲੇ ੫੩ ਸਾਲ ਦੀ ਉਮਰ ਦੇ ਨੇੜ ਤੇੜ ਸਨ।

ਜਿਦਨ ਪੁਲਸੀਏ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਲੈਜਾਣ ਲਈ ਆ ਗਏ; ਪਤਾ ਨਹੀਂ ਕਿੰਨੇ ਚਿਰ ਲਈ ਤੇ ਕਿਥੇ ਲੈਜਾਣ ਲਈ, ਉਸ ਦਿਨ ਛੋਟੇ ਭਾਈ ਨੇ ਅਤਿ ਅਧੀਰ ਹੋ ਅਰਜ਼ ਕੀਤੀ ਸੀ— 'ਆਪ ਜੀ ਦੀ ਜਗਹ ਮੈਂ ਚਲਾ ਜਾਂਦਾ ਹਾਂ। ਆਪ ਏਥੇ ਹੀ ਰਹੋ।'' ਪਰ ਸਤਿਗੁਰੂ ਜੀ ਨੇ ਹਾਲਾਤ ਨੂੰ ਮੁਖ ਰਖਕੇ ਲੁਧਿਆਣੇ ਵਲ ਚਾਲੇ ਪਾ ਦਿਤੇ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੂੰ ਵਿਰਸੇ ਵਿਚ ਕੀ ਮਿਲਿਆ? ਫੌਜੀ ਘੇਰੇ ਬੰਦੀਆਂ, ਤਲਾਸ਼ੀਆਂ ਤਾਨੇਬਾਜ਼ੀਆਂ, ਪੁਲਿਸ ਚੌਕੀ, ਹਰਾਸੀ ਹੋਈ ਸਿਖੀ ਸ਼ੰਕਿਆਂ ਤੇ ਦੁਸ਼ਮਨੀਆਂ ਭਰਿਆ ਭੈਣੀ ਸਾਹਿਬ ਮੁਖਬਰਾਂ ਦੀਆਂ ਚਾਲਬਾਜ਼ੀਆਂ, ਨਿਗੂਣੀ ਕਿਸਮ ਦੇ ਬੰਦਿਆਂ ਤੋਂ ਬੇਇਜ਼ਤੀ, ਘਰ ਦੇ ਤੇ ਬਾਹਰ ਦੇ ਸਭ ਵਲੋਂ ਤੁਹਮਤ ਤਰਾਸ਼ੀਆਂ, ਇਸ ਕਾਸੇ ਦਾ ਪੂਰਾ ਅੰਦਾਜ਼ਾ ਸ੍ਰੀ ਮਹਾਰਾਜ ਓਦੋਂ ਕਰ ਸਕੇ ਜਦੋਂ ਇਹ ਨਿਸਚਿਤ ਪਤਾ ਲਗ ਗਿਆ ਕਿ ਗੁਰੂ ਜੀ ਨੂੰ ਪਰਯਾਗ ਦੇ ਕਿਲੇ ਵਿਚ ਭੇਜ ਦਿਤਾ ਹੈ ਤੇ ਅਗੇ ਕਿਤੇ ਦੂਰ ਲੈਜਾਣ ਦੀਆਂ ਤਿਆਰੀਆਂ ਹਨ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਜਿਸ ਗੁਰ-ਸਿਖੀ ਨੂੰ ਆਨੰਦ ਦਾਇਨੀ, ਸ਼ੋਭਾ, ਮਾਣ ਵਡਿ-ਆਈ ਤੇ ਕਾਮਧੇਨੂੰ ਦੇ ਰੂਪ ਵਿਚ ਜਾਣਿਆਂ ਵੇਖਿਆ ਹੋਇਆ ਸੀ, ਜਿਸ ਗੁਰਦੁਆਰੇ ਨੂੰ ਹਿਰ-ਦਿਆਂ ਦਾ ਤਖਤ ਸੋਚਿਆ ਹੋਇਆ ਸੀ, ਉਹ ਉਸਤਰਿਆਂ ਦੀ ਮਾਲਾ ਦਿਸਣ ਲਗ ਪਿਆ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਤਦ ਤਕ ਤਾਂ ਅਸਲੋਂ ਚੁਪ ਅਤੇ ਅਸਲੋਂ ਹੀ ਅੰਤਰ ਮੁ[illegible] ਰਹੇ ਜਦ ਤਕ ਸ੍ਰੀ ਸਤਿਗੁਰੂ ਰਾਮ ਸਿੰ[illegible] ਪ੍ਰਦੇਸ ਵਿਖੇ ਨਿਵਾਸ ਸਥਾਨ ਦਾ ਪਤਾ [illegible] ਲਗਾ। ਜਿਉਂ ਹੀ ਬਾਬਾ ਦਰਬਾਰਾ ਸਿੰਘ ਰਾਹੀਂ ਪਹਿਲਾ ਹੁਕਮਨਾਮਾ ਆਇਆ ਤੇ ਬੁ[illegible] ਸਿੰਘ ਜੀ ਦੀ ਜਗਹ ਸਤਿਗੁਰੂ ਜੀ ਨੇ ਹਰੀ ਸਿੰਘ ਨਾਮ ਬਖ਼ਸ਼ਿਆ ਤਿਉਂ ਹੀ ਸਤਿਗੁਰੂ ਹਰੀ ਸਿੰਘ ਜੀ ਨੇ, ਸਤਿਗੁਰੂ ਦੀ ਬਖਸ਼ੀ ਜੋਤ ਸਦਕਾ ਚਾਨਣ ਬਿਖੇਰਨਾ ਸ਼ੁਰੂ ਕਰ ਦਿਤਾ ਤੇ ਹਰ ਤਰ੍ਹਾਂ ਦੀਆਂ ਔਕੜਾਂ ਨਾਲ ਟਾਕਰਾ ਕਰਨ ਲਈ ਜੁਸਾ ਵਟ ਲਿਆ।

ਸ੍ਰੀ ਸਤਿਗੁਰੂ ਜੀ ਦਾ ਸੁਭਾਉ ਤਾਂ ਮੁਢੋਂ ਹੀ ਸ਼ੀਲਤਾ ਭਰਿਆ, ਖਿਮਾ ਸ਼ੀਲ, ਸ਼ਾਂਤ ਤੇ ਗੰਭੀਰ ਸੀ ਪਰ ਨਵੀਆਂ ਹਾਲਤਾਂ ਅਤੇ ਕਠਿਨ ਜ਼ਿਮੇ-ਵਾਰੀਆਂ ਨੇ ਇਨ੍ਹਾਂ ਗੁਣਾਂ ਵਿਚ ਸੁਚੇਤ ਵਾਧਾ ਕਰ ਦਿਤਾ।

ਬੂਹੇ ਅਗੇ ਪੁਲਸ ਦਾ ਪਹਿਰਾ, ਬਾਹਰ ਦਰਸ਼ਨ ਅਭਿਲਾਖੀ ਸਿਖਾਂ ਦੀਆਂ ਉਡੀਕ-ਟੁਕੜੀਆਂ, ਘਰ ਵਿਚ ਹੀ ਬਾਰਬਟਨ ਸੁਪਰਡੰਟ ਪੁਲਿਸ ਦੇ ਭੇਦੀਏ ਤੇ ਬੂਹੇ ਦੇ ਬਾਹਰਵਾਰ ਸੁਖੂ ਘੁਮੰਡਾ ਕਟਾਣੀ ਦਾ ਨੰਬਰਦਾਰ ਇੰਦਰ ਆਦਿ ਅਨੇਕਾਂ ਮੁਖ਼ਬਰ। ਰੋਜ਼ ਰੀਪੋਰਟਾਂ ਲੁਧਿਆਣੇ ਜਾਂਦੀਆਂ। ਮੁਖਬਰ ਤੇ ਪੁਲਿਸ ਇਹਨਾਂ ਦੇ ਖਿਲਾਫ ਰੀਪੋਰਟਾਂ ਕਰਨ ਲਈ ਘੋੜੀਆਂ ਵੀ ਇਹਨਾਂ ਦੀਆਂ ਹੀ ਲਿਜਾਂਦੇ। ਡੇਰੇ ਦੇ ਅੰਦਰ ਮੁਦਾਇਮੀ ੨੧ ਸਿੰਘ ਰਹਿਣ ਦਿਤੇ ਸਣੇ ੧੧ ਅੰਗ ਹੀਣ ਤੇ ਬੁਢਿਆਂ ਠੇਰਿਆਂ ਦੇ। ਬਾਹਰੋਂ ਦਰਸ਼[illegible] ਕਰਨ ਆਉਣ ਵਾਲਿਆਂ ਚੋਂ ਪੰਜਾਂ ਤੋਂ ਵ[illegible] ਅੰਦਰ ਨਾ ਜਾਣ ਦਿੰਦੇ। ਪੁਲਿਸ ਵਾਲੇ ਵੱ[illegible] ਵੀ ਲੈਂਦੇ ਦਬਕਾ ਵੀ ਰਖਦੇ। ੪ ਮਹੀਨੇ ਪਹਿਲ[illegible] ਗਾਰਦ ਰਹੀ ਫੇਰ ਕੁਛ ਸਮਾਂ ਉਠ ਗਈ [illegible] ਮੁਖਬਰਾਂ ਫੇਰ ਆਖਰ ਲੈ ਆਂਦੀ — ਲੁਧਿਆਣੇ ਜ਼ਿਲਾ ਅਧਿਕਾਰੀ ਪੁਲਿਸ ਅਫਸਰ ਨੂੰ ਇਓ[illegible]

ਗਲ ਬਾਰ ਬਾਰ ਕਹਿਣ—ਇਹ ਉਹਦਾ ਹੀ ਭਰਾ ਹੈ, ਬੜਾ ਖਤਰਨਾਕ ਹੈ, ਚੋਰੀ ਅਖੰਡ ਪਾਠ ਤੇ ਪਾਠ ਕਰਦੇ ਨੇ, ਵਡੀਆਂ ਭੀੜਾਂ ਜੋੜਦੇ ਨੇ ਬਗਾ-ਵਤ ਦੀਆਂ ਵਿਉਤਾਂ ਬਣਾਂਦੇ ਨੇ। ਲੋਕ ਉਹਨਾਂ ਜੇਹੀ ਹੀ ਇਨ੍ਹਾਂ ਦੀ ਮਾਨਤਾ ਕਰਦੇ ਨੇ। ਪੁਲਿਸ ਚੌਕੀ ਫੇਰ ਬੈਠ ਗਈ। ਪੁਲਿਸ ਅਧਿਕਾਰੀ ਚੌਕੀ ਵਿਚ ਲਭ ਕੇ ਜਾਬਰ ਕਿਸਮ ਦੇ ਮੁਸਲਮਾਨ ਲਾਉਂਦੇ ਤਾਕਿ ਵਿਰੋਧ ਪਕੀਤਰਾਂ ਬਣਿਆਂ ਰਹੇ।

ਓਧਰ ਮੁਖਬਰਾਂ ਤੇ ਪੁਲਿਸ ਦੇ ਜ਼ੋਰ ਦੇਣ ਤੇ ਸਖਤ ਹੁਕਮ ਹੋ ਗਏ ਨਾਮਧਾਰੀ ਕਿਸੇ ਨਾਲਦੇ ਪਿੰਡ ਵੀ ਨਾ ਠਹਿਰਨ, ਨਾ ਰਾਤ ਕਟਣ। ਭੈਣੀ ਸਾਹਿਬ ਦੀ ਜੂਹ ਦੇਬਾਹਰਵਾਰਦਰਸ਼ਨ-ਪਿਆਸਿਆਂ ਦੇ ਡੇਰੇ ਲਗੇ ਰਹਿਣੇ। ਸਿੰਘਾਂ ਸਿੰਘਣੀਆਂ ਟਿਬਿਆਂ ਤੇ ਲੇਟ ਕੇ ਹੀ ਰਾਤਾਂ, ਝਖੜ ਤੇ ਬਰਸਾਤਾਂ ਕਢਦੇ। ਏਧਰ ਸਤਿਗੁਰੂ ਜੀ ਵੀ ਪਿਆਰੀਆਂ ਸੰਗਤਾਂ ਦੇ ਛਕਣ ਛਕਾਣ ਲਈ ਸੌ ਹੀਲੇ ਵਸੀਲਿਆਂ ਨਾਲ ਅੰਨ ਪਾਣੀ ਭੇਜਦੇ। ਬਹੁਤ ਸਮਾ ਐਸੀ ਦਸ਼ਾ ਰਹੀ ਕਿ ਸਵੇਰੇ ਪੁਲਿਸ ਦਾ ਰਾਜ ਤੇ ਰਾਤ ਨੂੰ ਸਿੰਘਾਂ ਦਾ ਰਾਜ ਰਾਤ ਦੇ ਅਨੇਰੇ ਵਿਚ ਸਿੰਘ ਲੁਕ ਛਿਪ ਕੇ ਆਉਂਦੇ ਜਾਂਦੇ। ਉਨ੍ਹਾਂ ਲਈ ਪ੍ਰਸ਼ਾਦ ਪਾਣੀ ਲੰਗਰ ਦੀਆਂ ਦੀਵਾਰਾਂ ਟਪਾਕੇ ਥਾਂ ਸਿਰ ਪੁਚਾਇਆ ਜਾਂਦਾ। ਇਕ ਸੰਤ ਹਜ਼ਾਰਾ ਸਿੰਘ ਜੀ ਅੰਮ੍ਰਿਤਸਰ ਦੇ ਮਹੰਤ ਏਨੇ ਦਲੇਰ ਤੇ ਹੁਸ਼ਿਆਰ ਸਨ ਕਿ ਉਹ ਰੋਜ਼ ਰਾਤ ਨੂੰ ਲੋੜੀਂਦਾ ਅੰਨ-ਜਲ ਬਾਹਰ ਅਪੜਾ ਆਉਂਦੇ। ਪੁਲਿਸ ਵਾਲੇ ਵੀ ਟੋਹ ਰਖਦੇ-ਪਰ ਸੰਤ ਜੀ ਹਮੇਸ਼ਾ ਹੀ ਦਾਅ ਲਾ ਜਾਂਦੇ। ਇਕੇਰਾਂ ਹਜ਼ਾਰਾਂ ਸਿੰਘ ਜੀ ਕੰਧ ਤੋਂ ਉਤਰ ਰਹੇ ਸਨ ਕਿ ਪੁਲਸੀਏ ਨੇ ਪੈਰ ਫੜ ਲਏ ਸੰਤ ਜੀ ਦੁਬਾਰਾ ਕੰਧ ਤੋਂ ਛਤ ਤੇ ਚੜ੍ਹ ਗਏ ਤੇ ਜ਼ੋਰ ਦੀ ਪੈਰ ਝਟਕੇ ਸਿਪਾਹੀ ਬੁਰੀ ਤਰਾਂ ਡਿਗਿਆ। ਅਗਲੇ ਦਿਨ ਹਜ਼ਾਰਾ ਸਿੰਘ ਜੀ ਲੁਧਿਆਣੇ ਬੁਲਾਏ ਗਏ। ਕੁਝ ਸਮਾ ਕੈਦ ਰਖ ਕੇ, ਨਸੀਹਤਾਂ ਦੇ ਕੇ ਛਡੇ ਕਿ ਭੈਣੀ ਮੁੜਕੇ ਨਹੀਂ ਜਾਣਾ, ਪਰ ਪਰੇਮੀ ਕਦੋਂ ਮੁੜਦੇ ਨੇ। ਉਹ ਰਾਤੋ ਰਾਤ ਫੇਰ ਓਸੇ ਸੇਵਾ ਤੇ ਆ ਲਗੇ।

ਸਤਿਗੁਰੂ ਜੀ ਦੇ ਪਰਤਾਪ ਨਾਲ ਕੁਛ ਸਮੇ ਬਾਦ ਬਿਨਾ ਸਰਕਾਰੀ ਕਾਗਜ਼ਾਂ ਵਿਚ ਦਰਜ ਹੋਣ ਤੋਂ ੩੫ ਕੁ ਸਿੰਘ ਹੋਰ ਡੇਰੇ ਅੰਦਰ ਰਹਿਣ ਲਗੇ, ਜੋ ਰਾਤੀਂ ਹੀ ਬਾਹਰ ਅੰਦਰ ਜਾਂਦੇ। ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਖੁਫੀਆ ਪਾਠ ਤੇ ਅਖੰਡ ਪਾਠ ਵੀ ਹੋਣ ਲਗਪਏ।

ਗਲ ਕੀ, ਗੁਰੂ ਹਰੀ ਸਿੰਘ ਜੀ ਨੂੰ ਜਦੋਂ ਡੇਰੇ ਦਾ ਪ੍ਰਬੰਧ ਮਿਲਿਆ ਓਦੋਂ ਸੁਖ ਵਾਲੀ ਗਲ ਨਹੀਂ ਸੀ ਸਗੋਂ ਦੁਖਦੀਆਂ ਪੰਡਾਂ ਖੁਲੀਆਂ ਹੋਈਆਂ ਸਨ। ਲੰਗਰ ਦੀ ਚਿੰਤਾ ਕਰਦਿਆਂ ਹੀ ਆਪ ਜੀ ਬਹੁਤ ਪਰੇਸ਼ਾਨ ਰਹਿੰਦੇ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਇਕ ਦਿਨ ਬਚਨ ਕੀਤਾ—

"ਜਾਂ ਗੁਰੂ ਜੀ ਚਲੇ ਗਏ ਤਾਂ ਮੈਂ ਬਾਹਰ ਜਾ ਕੇ ਢਾਹੀਂ ਮਾਰ ਕੇ ਰੋਣਾ। ਜੇਹੜਾ ਪਾਂਚ ਹਜ਼ਾਰ ਰੁਪਈਆ ਜਮਾ ਕਰ ਗਏ ਸੋ ਭੀ ਵਰ-ਤਿਆ ਗਿਆ ਸੀ ਤਾਂ ਸੋਚ ਹੋਈ ਕਿ ਕਿਵੇਂ ਹੋਵੇਗੀ ਖਰਚ ਬਹੁਤ ਹੈ। ਇਕ ਦਿਨ ਬਾਹਰ ਜਾਕੇ ਬੜਾ ਬੈਰਾਗ ਕੀਤਾ ਜਾਂ ਘਰ ਨੂੰ ਆਉਣ ਲਗੇ ਤਾਂ ਸਤਿਗੁਰੂ ਜੀ ਪਰਗਟ ਦਰਸ਼ਨ ਦਿਤੇ ਬਚਨ ਕੀਤਾ —ਭਾਈ ਹਰੀ ਸਿੰਘ ਤੂੰ ਉਦਾਸ ਕਿਉਂ ਹੋਇਆਂ ਹੈਂ। ਮੈ ਤੇਰੇ ਪਾਸ ਹਾਂ। ਗਿਆ ਨਹੀਂ ਹਾਂ। ਲੰਗਰ ਤੋਰ ਚਿੰਤਾ ਨਾ ਕਰ। ਉਸ ਵਕਤ ਥੀਂ ਸਾਡੀ ਚਿੰਤਾ ਦੂਰ ਹੋ ਗਈ

[ਹਸਤ ਲਿਖਤ ਸਤਿਗੁਰੂ ਬਿਲਾਸ

ਅਜੇਹੀ ਮਾਨਸਿਕ ਦਸ਼ਾ ਦਾ ਇਸ ਦਿਨ ਤੋਂ ਉਕਾ ਹੀ ਭੋਗ ਪੈ ਗਿਆ ਸੀ, ਫਿਰ ਸਤਿਗੁਰੂ ਜੀ ਨੇ ਬਾਹਰ ਦੇ ਇਲਾਕਿਆਂ ਅਤੇ ਪਰਦੇਸ਼ਾਂ ਨਾਲ ਤਾਂ ਆਪਣਾ ਤਾਲ ਮੇਲ ਰਖਿਆ ਹੀ ਵਿਦੇਸ਼ਾਂ ਨਾਲ ਸੰਬੰਧ ਸਥਾਪਤ ਕਰ ਲਏ ਤੇ ਹਰ ਖੇਤਰ ਵਿਚ ਅੰਗਰੇਜ਼ ਦੀ ਅਖੀਂ ਘੱਟਾ

ਾਇਆ ।

ਏਧਰ ਭੈਣੀ ਸਾਹਿਬ ਵਿਚ ਵੀ ਸਾਰੀਆਂ ਮੁਸ਼ਕਲਾਂ ਤੇ ਕਾਬੂ ਪਾਉਣਾ ਸ਼ੁਰੂ ਕਰ ਦਿਤਾ। ਡੇਰੇ ਦੇ ਪ੍ਰਬੰਧਕਾਂ ਨੇ ਸਤਿਗੁਰੂ ਜੀ ਦੀ ਇਤਲਾਹ ਤੋਂ ਬਿਨਾਂ ਹੀ ਪੁਲਿਸੀਆਂ ਨਾਲ ਲੈਣ ਦੇਣ ਕਰ ਲਿਆ ਤਾਕਿ ਉਹ ਸਿਖ ਸਾਧ ਆਏ ਨੂੰ ਪਰੇ-ਸ਼ਾਨ ਨਾ ਕਰਿਆ ਕਰਨ। ਬਿਕਰਮੀ ਸੰਮਤ ੧੯੫੪ ਤਕ ਪੁਲਿਸ ਵਾਲੇ ਰੋਜ਼ ਦੋ ਪਲੇ ਤੇਲ ਲੈਂਦੇ ਤੇ ਲੰਗਰ ਪਾਣੀ ਵਖ ਖਾਂਦੇ। ਪਾਥੀਆਂ ਲਕੜਾਂ ਤੇ ਹੋਰ ਬਾਲਣ ਵੀ ਜੋੜਦੇ ਰਹਿੰਦੇ, ਬਦਲੀ ਸਮੇਂ ਘਰਾਂ ਨੂੰ ਲੈ ਜਾਂਦੇ।

ਗੋਰਾ ਬਾਰ ਬਟਨ ਦੁਆਲੇ ਦੇ ਨਜ਼ਾਰਾਂ ਤੇ ਖਾਸ ਸਖਤੀ ਕਰਦਾ ਕਰਵਾਂਦਾ ਰਹਿੰਦਾ ਤੇ ਭੈਣੀ ਸਾਹਿਬ ਵੀ ਹਰ ਛਿਮਾਹੀ ਸਿਪਾਹੀ ਤੇ ਹਵਾਲ-ਦਾਰ ਬਦਲਦਾ ਰਹਿੰਦਾ। ਅੜਬ ਤੋਂ ਅੜਬ ਤੇ ਬੁਰੇ ਤੋਂ ਬੁਰਾ ਬੰਦਾ ਏਥੇ ਭੇਜਿਆ ਜਾਂਦਾ ਪਰ ਕੁਛ ਸਮੇਂ ਬਾਦ ਪਰਬੰਧਕ ਉਨ੍ਹਾਂ ਨੂੰ ਸਾਧ ਲੈਂਦੇ।

'ਤੇਲ ਤਮਾ ਜਾ ਕੋ ਮਿਲੇ ਤੁਰਤ ਨਰਮ ਹੋ ਜਾਇ'

ਇਹ ਗੁਰ ਵਰਤਣ ਲਈ ਡੇਰੇ ਵਾਲੇ ਮਜ-ਬੂਰ ਹੋ ਗਏ ਸਨ।

ਬਿਨਾ ਬਾਬਾ ਲਹਿਣਾ ਸਿੰਘ ਜੀ ਤੇ ਖੇਮੇ ਕੇ ਪਰਵਾਰ ਤੋਂ, ਕਰੀਬ ਕਰੀਬ ਸਾਰੇ ਨਗਰ ਵਾਸੀ ਨਾਮਧਾਰੀਆਂ, ਇਨ੍ਹਾਂ ਦੇ ਡੇਰੇ ਤੇ ਕੇਂਦਰ-ਸ਼ਰੋਮਣੀ ਸਤਿਗੁਰੂ ਹਰੀ ਸਿੰਘ ਜੀ ਬਾਬਤ ਭੈੜਾ ਹੀ ਸੋਚਦੇ ਰਹੇ। ਇਸ ਸਭ ਕਾਸੇ ਦੇ ਬਾਵਜੂਦ ਟੁੱਟੀ ਗੰਢਣ ਵਾਲੇ ਤੇ ਹਰੀ ਰਖਣ ਵਾਲੇ ਸਤਿਗੁਰੂ ਹਰੀ ਸਿੰਘ ਜੀ ਨੇ, ਇਹਦੇ ਪੰਥ, ਤੇ ਇਹਦੇ ਡੇਰੇ ਨੇ ਤਰੱਕੀ ਕੀਤੀ।

## ਮੁਸ਼ਕਲ ਦਾ ਟਾਕਰਾ ਕਰਨ ਵਾਲੇ

ਖਾਲਸਾ ਰਾਜ ਦੀ ਫੌਜ ਵਿਚ ਨੌਕਰੀ ਕਰਕੇ ਪਰਪੱਕ ਹੋਏ ਬਾਬਾ ਦਰਬਾਰਾ ਸਿੰਘ ਜੀ ਰਾਏ ਪੁਰੀ ਗਰੇ ਵਾਲ ਗੋਤ ਦੇ ਸ੍ਰੀ ਸਤਿਗੁਰੂ ਜੀ ਦੇ ਪ੍ਰਦੇਸ ਗਵਨ ਬਾਦ ਛੇਤੀ ਹੀ ਭੈਣੀ ਸਾਹਿਬ ਡੇਰੇ ਵਿਖੇ ਆ ਟਿਕੇ। ਇਹ ਹਰ ਤਰਾਂ ਸੁਘੜ ਪੁਰਸ਼ ਸਨ। ਸੁਭਾਉ ਜ਼ਰਾ ਸਖ਼ਤ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਰੰਗੂਨ ਤੋਂ ਲਿਖ ਭੇਜਿਆ ਸੀ– 'ਹੁਣ ਪਿਛੇ ਵਾਲਾ ਕਰੜਾ ਸੁਭਾਉ ਨਹੀਂ ਰਖਣਾਂ।' ਸਤਿਗੁਰੂ ਹਰੀ ਸਿੰਘ ਜੀ ਨੇ ਏਨ੍ਹਾਂ ਨੂੰ ਯੋਗ ਸਮਝ ਕੇ ਸਰਕਾਰੇ ਦਰਬਾਰੇ ਜਾਣ ਲਈ ਮੁਕਰਰ ਕਰ ਦਿਤਾ। ਆਪ ਜੀ ਆਪਣੀ ਭਜਨ ਬੰਦਗੀ ਦੇ ਪਤ ਤਾਪ ਸਦਕਾ ਵੀ ਮਹਾਨ ਸਨ। ਭਜਨ ਦਸਣ ਦੀ ਡਿਊਟੀ ਵੀ ਇਨ੍ਹਾਂ ਦੀ ਹੀ ਲਗਾਈ ਗਈ। ਮਹੰਤ ਦਾਨ ਸਿੰਘ ਜੀ (ਪਿੰਡ ਗਗਨਪੁਰ ਇਲਾਕਾ ਸੰਗ-ਰੂਰ) ਨੂੰ ਵੀ ਬਾਬਾ ਜੀ ਨਾਲ ਟਿੱਕਿਆ ਗਿਆ, ਏਹ ਮੁਖਤਾਰਿ ਆਮ ਸਨ ਸਤਿਗੁਰੂ ਜੀ ਦੇ।

(੩) ਮਹੰਤ ਗੁਰਦਿਤ ਸਿੰਘ ਜੀ (ਟਾਂਕ ਛਤਰੀ, ਮੋਰੋਂ ਜਿ: ਜਲੰਧਰ) ਗਡਿਆਂ ਆਦਿ ਦੀ ਸੇਵਾ ਤੇ ਸਨ ।

(੪) ਬਾਬਾ ਰਾਘੋ ਸਿੰਘ ਜੀ ਲਾਂਗਰੀ

(੫) ਸੰਤ ਨਰਾਇਣ ਸਿੰਘ ਜੀ ਸਿਆਹੜ ਵਾਲੇ (ਖਤਰੀ)

(੬) ਬਾਬਾ ਸਦਾ ਸਿੰਘ ਜੀ ਛੁਤੀਏ (ਦਰਜ਼ੀ)

(੭) ਸੰਤ ਉਤਮ ਸਿੰਘ ਜੀ ਰਾਇਸਰੀ

(੮) ਸੰਤ ਮਸਤਾਨ ਸਿੰਘ ਜੀ (ਪਿੰਡ ਪਮਾਲ ਜਿ: ਲੁਧਿਆਣਾ ਦਾ ਜਨਮ)

(੯) ਸੰਤ ਹਜ਼ਾਰਾ ਸਿੰਘ ਜੀ

(੧੦) ਸੰਤ ਰਾਗਾ ਸਿੰਘ ਜੀ ਸਤਿਗੁਰੂ ਜੀ ਦੇ ਹਜ਼ੂਰੀਏ।

(੧੧) ਮੱਲਾ ਸਿੰਘ, ਹਰਨਾਮ ਸਿੰਘ ਜੀ ਪਿੰਡ ਭੈਣੀ ਸਾਹਿਬ ਦੇ ਹੋਣ ਕਰਕੇ ਕਈ ਢੰਗਾਂ ਨਾਲ ਪ੍ਰਸ਼ਾਦ ਪਾਣੀ ਬਾਹਰ ਲੈ ਜਾ ਕੇ ਸਿਖਾਂ ਨੂੰ ਛਕਾਂਦੇ

(੧੩) ਬਾਬਾ ਨਥਾ ਸਿੰਘ ਜੀ ਮਜ਼ਹਬੀ ਲੰਗਰ ਲਈ ਲਕੜ ਬਾਲਣ ਦਾ ਪ੍ਰਬੰਧ ਕਰਦੇ, ਅੱਕ ਵਗੈਰਾ ਪੁਟ ਕੇ ਲਿਆਉਂਦੇ।

(੧੪) ਆਪ ਨਾਲ ਵਾਂ ਬੁਢਾ ਸਿੰਘ ਕੇ ਸੰਤੋ ਸਿੰਘ ਜੀ ਵੀ ਮਦਦ ਕਰਦੇ।

(੧੫) ਮਹੰਤ ਮਾਘਾ ਸਿੰਘ ਜੀ, ਆਟਾ ਪੀਹ ਪੀ

ਕੇ ਲੰਗਰ ਪਕਾਂਦੇ ਛਕਾਂਦੇ (ਬਾਹਰ ਤੁਕੇ ਦਰਸ਼ਨ ਪਰੇਮੀਆਂ ਨੂੰ)

ਹੇਠ ਲਿਖੇ ਸਿੰਘ ਖ਼ੁਫ਼ੀਆ ਅਖੰਡ ਪਾਠ ਜਾਂ ਸਾਧਾਰਨ ਪਾਠ ਕਰਦੇ :

(੧੬) ਸਤਿਗੁਰੂ ਜੀ ਦੇ ਦੁਹਤੇ ਭਾਈ ਬਸੰਤ ਸਿੰਘ ਜੀ

(੧੭) ਸਿਆਹੜ ਦੇ ਬੀਰ ਸਿੰਘ ਜੀ

(੧੮) ਗੁਰੂ ਹਰੀ ਸਿੰਘ ਜੀ ਦੇ ਦੁਹਤੇ ਨਰੈਣ ਸਿੰਘ ਜੀ

(੧੯) ਗੁਮਟੀ ਵਾਲੇ ਧੰਨਾ ਸਿੰਘ ਜੀ।

(੨੦) ਭੰਮਾਬਦੀ ਦੇ ਸੰਤ ਹਰਨਾਮ ਸਿੰਘ ਜੀ

(੨੧) ਮੂੰਡੀਆਂ ਦੇ ਹੀਰਾ ਸਿੰਘ ਜੀ

(੨੨) ਬਿਲਗਾਂ ਜਿ: ਜਲੰਧਰ ਦੇ ਘਨਈਆ ਸਿੰਘ ਜੀ ਇਹਨਾਂ ਨਾਲ ਮੋਰੋਂ ਦੇ ਮਹੰਤ ਗੁਰਦਿਤ ਸਿੰਘ ਜੀ ਵੀ ਮਦਦ ਕਰਦੇ।

(੨੩) ਮਾਤਾ ਜੀਉਨ ਕੌਰ ਜੀ।

(੨੪) ਮਾਤਾ ਫਤਹ ਕੌਰ ਜੀ।

(੨੫) ਮਾਤਾ ਸਾਹਿਬੋ ਜੀ।

(੨੬) ਮਾਈ ਉਤਮੀ (ਚੱਕ ਦੇਸ ਰਾਜ ਜਿ: ਜਲੰ–ਧਰ) ਇਹ ਮਾਤਾ ਜੀ ਮਹਾਰਾਜਾ ਰਣਜੀਤ ਸਿੰਘ ਦੇ ਸੇਵਕਾਂ ਵਿਚੋਂ ਸਨ।) ਸਤਿਗੁਰੂ ਜੀ ਦੇ ਜੋੜਿਆਂ ਦੀ ਸੇਵਾ ਕਰਦੇ।

(੨੭) ਬੀਬੀ ਨੰਦਾਂ ਜੀ।

(੨੮) ਮਾਈ ਭਾਗਣ (ਅਟਾਰੀ ਜਿ: ਲਹੌਰ) ਤੋਂ ਅਖਾਂ ਤੋਂ ਹੀਣੇ ਹੋ ਗਏ ਸਨ ਅਤੇ ਲੰਗਰ ਵਿਚ ਹੀ ਰਿਹਾ ਕਰਦੇ, ਜੋ ਬਣ ਆਵੇ ਸੇਵਾ ਕਰਦੇ।

(੨੯) ਮਾਈ ਹੁਕਮੀ ਜੀ ਵਰਿਆਂਹਾਂ ਵਾਲੇ

(੩੦) ਮਾਈ ਗੁਰਦੇਈ (ਖੰਨਾਂ ਜਿ: ਲੁਧਿਆਣਾ)

ਇਹ ਕੁਛ ਉਨ੍ਹਾਂ ਸਰੀਰਾਂ ਦੇ ਨਾਮ ਹਨ ਜੋ ਸ੍ਰੀ ਗੁਰੂ ਹਰੀ ਸਿੰਘ ਜੀ ਮਹਾਰਾਜ ਨਾਲ ਕ਼ਰੀਬ ੩੫ ਸਾਲ ਮੁਸਤਕਿਲ ਤੌਰ ਤੇ ਗੁਰਦੁਆਰੇ ਵਿਚ ਰਹੇ। ਜਿਉਂ ਜਿਉਂ ਸਤਿਗੁਰੂ ਜੀ ਦੇ ਪ੍ਰਤਾਪ ਸੂਰਜ ਦੀਆਂ ਕਿਰਨਾਂ ਜ਼ੋਰਾਵਰ ਹੁੰਦੀਆਂ ਗਈਆਂ ਤਿਉਂ ਤਿਉਂ ਸਿਖਾਂ ਸਾਧਾਂ ਦੀ ਸੰਖਿਆ ਵਧਦੀ ਗਈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ਪ੍ਰਕਾਸ਼ ਤਕ ਕਾਫ਼ੀ ਤਕੜੀ ਤਾਦਾਦ ਵਿਚ ਹੋ ਗਈ ਤੇ ਇਹਨਾਂ ਦੇ ਆਗਮਨ ਨਾਲ ਸਰਕਾਰੀ ਪਾਬੰਦੀਆਂ ਵਿਚ ਨਰਮਾਈ ਵੀ ਆ ਗਈ।

## ਨਵੀਂ ਉਸਾਰੀ

ਜਿਵੇਂ ਕਿ ਪਾਠਕ ਜਾਣਦੇ ਹੀ ਹਨ, ਸ੍ਰੀ ਸਤਿਗੁਰੂ ਜੀ ਨੇ ਹਲੀਮ ਰਵਈਏ ਨਾਲ ਹਰ ਮੁਸ਼ਕਲ ਤੇ ਸਹਿਜੇ ਸਹਿਜੇ ਕਾਬੂ ਪਾ ਲਿਆ। ਇੰਜ ਹੀ, ਜਿਵੇਂ ਭੈਣੀ ਸਾਹਿਬ ਤੋਂ ਬਾਹਰ, ਜਾਣਦੀ ਮਹੀਨੇ ਦੋ ਮਹੀਨੇ ਦੀ ਛੁਟੀ ਮਿਲਣ ਤੇ ਮੁਰਦਾ ਰੂਹਾਂ ਨੂੰ ਦੀਨ ਦਿਆਲ ਜੀ ਨੇ ਸੁਰਜੀਤ ਕਰਕੇ ਟੁਟਾ-ਗੰਢੀ ਤੇ ਸੁਕੀ ਹਰੀ ਕੀਤੀ ਤਿਵੇਂ ਸ੍ਰੀ ਭੈਣੀ ਸਾਹਿਬ ਦੀ ਸਥਾਨਕ ਵਸੋਂ ਵਿਚ ਵੀ ਆਪ ਦੇ ਪਿਆਰ ਸਤਿ-ਕਾਰ ਦਾ ਪ੍ਰਭਾਵ ਪੈਣ ਲਗਾ, ਪਰੰਤੂ ਈਰਖਾ ਭਰੇ ਹਿਰਦਿਆਂ ਤੋਂ ਖਾਲੀ ਭੈਣੀ ਸਾਹਿਬ ਵੀ ਕਿਵੇਂ ਰਹਿੰਦਾ ? ਅਜੇਹੇ ਲੋਕਾਂ ਦੀ ਪਰਵਾਹ ਨਾ ਕਰਦੇ ਹੋਏ ਸ੍ਰੀ ਸਤਿਗੁਰੂ ਜੀ ਨੇ ਕੁਛ ਨਵੀਆਂ ਉਸਾਰੀਆਂ ਦੀ ਤਜਵੀਜ਼ ਬਣਾ ਲਈ।

ਲੰਗਰ ਵਲ ਨੂੰ ਜਾਂਦਿਆਂ ਸਜੇ ਹਥ ਵਾਲੀਆਂ ਕੋਠੜੀਆਂ ਵਿਚ ਤਾਂ ਬੀਬੀ ਨੰਦਾਂ ਦੇ ਸਪੁਤਰਾਂ ਲਈ ਕਮਰੇ ਸਨ, ਪਰ ਸਾਧ ਸੰਗਤ ਤੇ ਡੇਰੇ ਦੇ ਵਿਸਥਾਰ ਲਈ ਜਗਹ ਹੋਰ ਵੀ ਦਰਕਾਰ ਸੀ। ਸੋ ਦੀਨ ਦਿਆਲ ਜੀ ਨੇ ਉਸ ਰਾਮਸਰ ਦੀ ਕਾਰ ਦਾ ਪ੍ਰਬੰਧ ਕਰਕੇ ਉਸਦੀ ਮਹਾਨਤਾ ਨੂੰ ਪਰਗਟ ਕੀਤਾ ਜੋ ਅਜੇ ਕੁਪਾਂ ਵਾਲੇ ਛੱਪੜ ਦੀ ਹਾਲਤ ਵਿਚ ਹੀ ਸੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਤਾਂ ਸ਼ੁਰੂ ਤੋਂ ਹੀ ਇਸ ਟੋਭੇ ਨੂੰ ਅਪਣੀ ਮਿਹਰਨਾਲ ਨਿਵਾਜ ਲਿਆ ਏਸ ਦੇ ਗਿਰਦ ਦੂਰ ਦੂਰ ਤਕ ਪਿਪਲ ਬੋਹੜ ਤੇ ਦਰਖਤ ਲਗਾ ਦਿਤੇ ਸਨ, ਆਪ ਪਾਣੀ ਪਾ ਕੇ ਇਨ੍ਹਾਂ ਨੂੰ ਬੱਚਿਆਂ ਵਾਂਗ ਪਾਲਦੇ। ਪਰ ਜਿਨਾਂ ਹਾਲਤਾਂ ਦਾ ਗੁਰੂ ਹਰੀ ਸਿੰਘ ਜੀ ਨੂੰ ਸਾਹ-

ਮਣਾ ਕਰਨਾ ਪਿਆ ਸੀ, ਉਹਦੇ ਰੂਬਰੂ ਰਾਮ ਸਰੋਵਰ ਵੀ ਅਪੁਛਿਆ ਪਿਆ ਸੀ—ਭਾਵੇਂ ਦਰਸ਼ਨ ਪਰੇਮੀ ਚੋਰੀ ਛਪੇ ਸ਼ਨਾਨ ਕਰਕੇ ਤਨ-ਮਨ ਦੀ ਭਾਵਨੀਆਂ ਪੂਰੀਆਂ ਕਰਦੇ।

ਪਰੰਤੂ ਜਿਉਂ ਹੀ ੧੯੪੪ ਬਿ: ਵਿਚ ਸ੍ਰੀ ਮਾਤਾ ਜੀਉਣ ਕੌਰ ਜੀ ਤੇ ਮਾਤਾ ਫਤਹ ਕੌਰ ਜੀ ਖਰਾਜ ਵਾਲੇ ਦਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਘਰ ਮਹਿਲ ਬਣਕੇ ਆਏ ਤਿਉਂ ਹੀ ਭੈਣੀ ਸਾਹਿਬ ਗੁਰਦੁਆਰੇ ਵਿਚ ਕੁਝ ਸਪਸ਼ਟ ਤਬਦੀਲੀਆਂ ਵਾਪਰਨ ਲਗ ਪਈਆਂ।

੧੯੪੬ ਬਿਕਰਮੀ ਚੇਤਵਦੀ ਤੀਜ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਦੋਂ ਭੈਣੀ ਸਾਹਿਬ ਦੇ ਵਾਯੂ ਮੰਡਲਤੇ ਪਹਿਲੀ ਮੁਸਕਾਨ ਸੁਟੀ ਤਾਂ ਬ੍ਰਸਾਤ ਵਿਚ ਅਚਾਨਕ ਚਮਕ ਉਠਦੇ ਸੂਰਜ ਦੇ ਪ੍ਰਕਾਸ਼ ਵਾਂਗ ਏਥੋਂ ਦੇ ਹਾਲਾਤ,ਨੇ ਰੰਗ ਬਦਲ ਲਏ ! ੧੦ ਸਾਲ ਦੀ ਉਮਰ ਵਿਚ ਸਤਿਗੁਰੂ ਜੀ ਨੇ ਪੁਤ੍ਰ ਮੁਖ ਦੇ ਦਰਸ਼ਨ ਕੀਤੇ ਸਨ ਤੇ ਘਰ ਦੇ ਵਾਰਸ ਨੂੰ ਆ ਗਿਆ ਜਾਣ ਤਸੱਲੀ ਭਰੀ ਖੁਸ਼ੀ ਅਨੁਭਵ ਕੀਤੀ ਸੀ। ਫੇਰ ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਦੇ ਜਨਮ (੧੯੪੯ ਕਤਕ ਵਦੀ ੫੦) ਦੀ ਪਰਮ ਅਨੰਦੀ ਖਬਰ ਸਤਿਗੁਰੂ ਜੀ ਨੂੰ ਦੌਰੇ ਵਿਚ ਹੀ ਮਿਲੀ।

ਹੁਣ ਸ੍ਰੀ ਸਤਿਗੁਰੂ ਜੀ ਨੇ ਰਾਮਸਰੋਵਰ ਵਲ ਤਵੱਜੋ ਕੀਤੀ। ਇਹਦੇ ਨਜ਼ਦੀਕ ੯-੯ ਕਿਲੇ ਜ਼ਮੀਨ ਪ੍ਰਾਪਤ ਕਰ ਲਈ। ਇਕ ਹਿਸੇ ਵਿਚ ਬਾਗ ਲਾ ਲਿਆ। ੧੯੫੩ ਬਿ: ਦੇ ਸਾਲ ਰਾਮਸਰ ਦੇ ਨਜ਼ਦੀਕ,ਬਾਗ ਵਿਚ ਉਹ ਕੋਠੀ ਪਾਈ ਜੋ ਅਜ ਵਰਨੀਆਂ ਕਰਨ ਲਈ ਵਰਤੀ ਜਾ ਰਹੀ ਹੈ, ਪਰ ਜਿਸਨੂੰਸ੍ਰੀ ਸਤਿਗੁਰੂ ਪ੍ਰਤਾਪਸਿੰਘ ਜੀ ਨੇ ਬਹੁਤ ਲੰਮਾ ਸਮਾਂ ਨਿਵਾਸ ਰਖਕੇ ਨਿਵਾਜਿਆ। ਸਾਧ ਸੰਗਤ ਨੇ ਪਿਆਰ ਨਾਲ ਏਸ ਜਗਹ ਨੂੰ ਹਰੀ [illegible] ਆਖਣਾ। ਏਥੇ ਹੀ ਨਿਮਾਣੀ ਦਾ ਇਕ ਤਕੜਾ ਮੇਲਾ ਕੀਤਾ ਗਿਆ, ਜਿਸ ਵਿਚ ੨੧ ਭੋਗ ਗਰੰਥ ਸਾਹਿਬ ਦੇ ਪਾਕੇ ੨੨ ਮਣ ਦੇਸੀ ਘਿਊ ਦਾ ਕੜਾਹ ਪ੍ਰਸ਼ਾਦ ਵੰਡ ਵਰਤਾਕੇ ਦੂਰ ਨੇੜੇ ਧੁੰਮਾਂ ਪਾ ਦਿਤੀਆਂ, ਨਵੀਆਂ ਆਸਾਂ ਉਮੀਦਾਂ ਦੀਆਂ।

ਅਗਲੇ ਸਾਲ (੧੯੫੪) ਰਾਮ ਸਰੋਵਰ ਦੀ ਕਾਰ ਕਢਣ ਦਾ ਐਲਾਨ ਕਰਕੇ ਸ੍ਰੀ ਸਤਿਗੁਰੂ ਜੀ ਨੇ ਸਾਧ ਸੰਗਤ ਨਾਲ ੮ ਦਿਨ ਤਕ ਲਗਾਤਾਰ ਕਾਰ ਸੇਵਾ ਕੀਤੀ। ਸ੍ਰੀ ਮਾਤਾ ਜੀਉਣ ਕੌਰ ਜੀ ਮਾਤਾ ਫਤਹ ਕੌਰ ਜੀ ਤੇ ਬਾਲ-ਪ੍ਰਤਾਪੀ ਗੁਰੂ ਜੀ ਨੇ ਵੀ ਚਾਓ ਨਾਲ ਕਾਰ ਸੇਵਾ ਆਪ ਕੀਤੀ। ਤੇ ਸਤਿਗੁਰੂ ਹਰੀ ਸਿੰਘ ਜੀ ਨੇ ਸਾਧ ਸੰਗਤ ਨੂੰ ਏਸ ਤਾਲਾਬ ਦੀ ਪੁਰਾਤਨ ਤੇ ਨਵੀਨ ਮਹਾਨਤਾ ਤੋਂ ਜਾਣੂੰ ਕਰਵਾਇਆ। ਏਸੇ ਸਾਲ ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ ਦਾ ਜਨਮ ਹੋਇਆ।

੫੬ਦਾ ਕਾਲ ਭਾਵੇਂ ਭਾਰਤ ਦੇ ਕਈ ਹਿਸਿਆਂ ਵਿਚ ੧੯੫੩ ਤੋਂ ਹੀ ਜਾਰੀ ਸੀ ਪਰ ਇਸਦਾ ਜੋਰ ੧੯੫੬ ਵਿਚ ਹੀ ਪਿਆ ਜਦੋਂ ਸ੍ਰੀ ਭੈਣੀ ਸਾਹਿਬ ਦੇ ਮਹਾਨ ਲੰਗਰ ਨੇ ਦੀਨ ਦੁਖੀ ਤੇ ਭੁਖੇ ਤਿਹਾਏ ਦੀ ਸੇਵਾ ਕਰਕੇ ਗੁਰੂ-ਜਸ ਨੂੰ ਦੂਰ ਦੂਰ ਤਕ ਫੈਲਾਇਆ। ਏਧਰ ਏਸ ਸਾਲ ਤਕ ਰਾਮਸਰ ਵਿਚ ੩੫-੩੬ ਘਰਾਂ ਨੇ ਵਸੋਂ ਲੈ ਆਂਦੀ। ਕੁਝ ਘਰ ਪਿੰਡ ਦੇ ਦਰਜ਼ੀਆਂ, ਤਰਖਾਣਾਂ ਤੇ ਹੋਰ ਪਰੇਮੀਆਂ ਬਣਾ ਲਏ। ਪਹਿਲਾਂ ਏਥੇ ਛੰਨਾਂ ਛਪਰੀਆਂ ਵਿਚ ਕੁਝ ਲੋਕ ਰਹਿੰਦੇ ਸਨ। ਪਰ ਹੁਣ ਤਕ ਲੋਕਾਂ ਕੋਠੇ ਮਠਲੇ ਛਤ ਲਏ ਸਨ। ਬਾਗ ਵਿਚ ਏਸੇ ਸਾਲ ਰਾਤੋ ਰਾਤ ਵਡਾ ਖੂਹ ਲਾਇਆ ਗਿਆ। ਓਧਰ ਲੰਗਰ ਲਈ ਦਾਣੇ ਪੀਹਣ ਵਾਸਤੇ ਝਟਾ ਪਟ ਖਰਾਸ ਦੀ ਤਿਆਰੀ ਹੋ ਗਈ — ਏਧਰ ਰਾਮਸਰੋਵਰ ਦਾ ਦੁਆਲਾ ਉਸਰਨ ਲਗਾ। ਸਤਿਗੁਰਾਂ ਦੀ ਕੋਠੀ ਤੋਂ ਚੜ੍ਹਦੇ ਪਾਸੇ, ਥੋੜੀ ਵਿਥ ਤੇ ਸੰਗਤ ਸਿੰਘ ਜੀ ਰਮਦਾਸੀਏ ਨੇ ਕੋਠੜੀ ਛਤ ਕੇ ਖੂਹੀ ਲਾ ਲਈ। ਨਾਲ ਹੀ ਥੋੜੇ ਫਾਸਲੇ ਤੇ ਸੂਰਤ ਸਿੰਘ ਜੀ ਨੇ ਖੂਹੀ ਦਾ ਪ੍ਰਬੰਧ ਕਰ ਲਿਆ ਬਾਬੇ [illegible]

ਸੁਖਈ ਨੇ ਹੋਰ ਥੋੜੇ ਪਸਿਤਿਆਂ ਹੋ ਕੇ ਕਖਾਂ ਕਾਨਾਂ ਦੀਆਂ ਛਪਰੀਆਂ ਪਾ ਕੇ, ਖੂਹੀ ਲਾਕੇ ਸ਼ਹੀਦੀ ਬੁੰਗਾ ਰਚਾ ਲਿਆ ।

ਗਲ ਕੀ ਸ੍ਰੀ ਭੈਣੀ ਸਾਹਿਬ ਦਾ ਰਾਮਸਰ ਵਾਲਾ ਭਾਗ ਇਸ ਸਾਲ ਕਾਫੀ ਉਸਾਰੀ ਹੇਠ ਸੀ । ਇਕ ਦਿਨ ਅਜੇਹਾ ਆ ਗਿਆ ਕਿ ਸਿਖਾਂ ਨੇ ਸਤਿਗੁਰੂ ਜੀ ਪਾਸ ਸ਼ਕਾਇਤਾਂ ਕਰਨੀਆਂ ਸ਼ੁਰੂ ਕਰ ਦਿਤੀਆਂ ਕਿ ਮਰਯਾਦਾ ਰਹਿਤ ਲੋਕਾਂ ਦੀ ਵਸੋਂ ਰਾਮਸਰ ਦੇ ਇਲਾਕੇ ਵਿਚ ਬੰਦ ਕਰ ਦਿਤੀ ਜਾਵੇ । ਉਤਰ ਵਿਚ ਸਤਿਗੁਰਾਂ ਬਚਨ ਕੀਤਾ ਘਾਬਰੋ ਨਾ ਸਭ ਕੁਝ ਠੀਕ ਹੋ ਜਾਇਗਾ, ਆ ਗਿਆ ਹੈ ਮੁਨਾਸਬ ਪ੍ਰਬੰਧ ਕਰਨ ਵਾਲਾ, (ਇਸ਼ਾਰਾ ਸਤਿਗੁਰੂ ਪ੍ਰਤਾਪ ਸਿੰਘ ਜੀ ਵਲ ਸੀ) ।
ਜਿਥੇ ਨਿਕੀ ਮੋਟੀ ਹਰ ਸਾਲ ਹੀ ਉਸਾਰੀ ਹੁੰਦੀ ਰਹੀ। ਓਥੇ ਰੋਜ਼ਾਨਾ ਅਖੰਡ ਪਾਠ ਜਾਂ ਸਾਧਾਰਨ ਪਾਠ ਦੇ ਭੋਗ ਵੀ ਨਿਤ ਪੈਂਦੇ ਰਹਿਣੇ ਤੇ ਕੜਾਹ ਪ੍ਰਸ਼ਾਦ ਵੀ ਹਾਜ਼ਰਸੰਗਤਰੋਜ਼ ਛਕਦੀ। ਸਵਾ ਰੁਪੈ ਦਾ ਕੜਾਹ ਪ੍ਰਸ਼ਾਦ ਉਹਨੀਂ ਦਿਨੀਂ ਉਂਜ ਵੀ ਨਿਤ ਹੀ ਹੁੰਦਾ ।

ਤਬੇਲੇ ਦੀ ਲੋੜ ਵੀ ਵਧ ਗਈ ਸੋ ਪੁਰਾਣੇ ਤਬੇਲੇ ਨਾਲ ਇਕ ਹੋਰ ਤਬੇਲੇ ਲਈ ਜ਼ਮੀਨ ਪ੍ਰਾਪਤ ਕਰ ਲਈ ਗਈ, ਜਿਸ ਵਿਚ ਅਜ ਕਲ ਗਊਆਂ ਮਹੀਆਂ ਤੇ ਗਾਡੀਆਂ ਦਾ ਪ੍ਰਬੰਧ ਹੈ । ਇਸ ਤਬੇਲੇ ਦੀ ਤਿਆਰੀ ਵੀ ਰਾਤੋ ਰਾਤ ਕਰਵਾਈ। ਦੋਖੀਆਂ ਨੇ ਇਸ ਬਾਬਤ ਗੁਆਂਢੀ ਨਰੈਣ (ਜਟ) ਨੂੰ ਉਕਸਾਇਆ । ਤੇ ਉਹ ਤਬੇਲੇ ਦੀ ਪੂਰਬੀ ਦਿਵਾਰ ਦੀ ਉਸਾਰੀ ਸਮੇਂ ਨੀਹਾਂਵਿਚ ਆਕੇ ਡਿਗ ਪਿਆ । ਆਖੇ, ਮੈਂ ਤਾਂ ਨਹੀਂ ਏਥੋਂ ਹਟਣਾ, ਮੇਰੇ ਖੇਤ ਦੀ ਗੁਠ ਵਿਗੜਦੀ ਹੈ, ਮੈਂ ਨਹੀਂ ਏਥੇ ਨੀਂਹ ਧਰਨ ਦੇਣੀ । ਅੰਤ ਥਾਣੇ ਇਤਲਾਹ ਹੋਈ। ਹਥਕੜੀਆਂ ਨਰੈਣ ਨੂੰ ਲਗ ਗਈਆਂ । ਫੇਰ ਜਲਦੀ ਹੀ ਸਮਝੌਤਾ ਹੋ ਗਿਆ। ਤਬੇਲਾ ਮੁਕੰਮਲ ਹੋਣ ਉਤੇ ਝਗੜੇ ਵਾਲੀ ਥਾਂ ਦਾ ਪਾਸਾ ਗੱਡਿਆਂ ਵਾਲਿਆਂ ਦੇ ਹਵਾਲੇ ਕੀਤਾ ਗਿਆ। ਇਕ ਪਾਸਾ ਤੂੜੀ ਲਈ ਰੀਜ਼ਰਵ ਰਖਿਆ, ਇਕ ਬੰਨੇ ਦਾਣੇ ਵਾਸਤੇ ਕੋਠੜੀ ਨਿਸਚਿਤ ਕੀਤੀ ਗਈ। ਬਾਬਾ ਵਜ਼ੀਰ ਸਿੰਘ ਜੀ ਜੋ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਸੰਤਾਨ ਦੇ ਖਿਡਾਵੇ ਸਨ, ਏਥੇ ਪਸ਼ੂਆਂ ਲਈ ਦਾਣਾ ਵੰਡਿਆ ਕਰਦੇ ।

ਇਸ ਤਬੇਲੇ ਦਾ ਦਰਵਾਜ਼ਾ ਉਚੇਚਾ ਰਾਮਸਰ ਵਲ ਰਖਿਆ ਗਿਆ — ਪਰ ਚੋਕੀ-ਪਹਿਰੇ ਸਮੇ, ਕੁੰਜੀ ਪੁਲਿਸ ਵਾਲੇ ਕੋਲ ਰਖਦੇ । ਕਹਿੰਦੇ, ਜੇ ਚਾਬੀ ਸਾਡੇ ਪਾਸ ਨਾ ਹੋਈ ਤਾਂ ਪਤਾ ਨਹੀਂ ਕੀ ਕਰ ਸੁਟਣ ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ੩੩ ਸਾਲ ਦੀ ਗੁਰਤਾ ਸਮੇਂ ਸ੍ਰੀ ਭੈਣੀ ਸਾਹਿਬ ਦਾ ਰਾਜਸੀ ਮਹੱਤਵ ਜਿਉਂ ਕਾ ਤਿਉਂ ਸੀ। ਉਸਦਾ ਜ਼ਿਕਰ ਕਿਸੇ ਵਖਰੇ ਭਾਗ ਵਿਚ ਹੋਵੇਗਾ, ਪਰ ਉਪਰਲੀ ਸਤਹ ਤੇ ਧਰਮ-ਕਰਮ ਦੀ ਪਰਧਾਨਤਾ । ਸਿਖਰਾਂ ਤੇ ਸੀ। ਭੈਣੀ ਸਾਹਿਬ ਡੇਰੇ ਦੇ ਸਾਰੇ ਹੀ ਵਸਨੀਕ ਅੰਮ੍ਰਿਤ ਵੇਲੇ ਸਕੇਸ਼ ਸ਼ਨਾਨ ਕਰਦੇ। ਭਜਨ ਕਰਦੇ ਦਿਨ ਚੜ੍ਹਨ ਤਕ। ਬਾਣੀ ਪੜ੍ਹਦੇ ਸੁਣਦੇ । ਹਰ ਰੋਜ ਸਵਾ ਰੁਪੈ ਦਾ ਕੜਾਹ ਪ੍ਰਸ਼ਾਦ ਬਣਦਾ । ਦਰਸ਼ਨਾਰਥੀਆਂ ਨੂੰ ਉਚੇਚਿਆਂ ਪਰਸ਼ਾਦ ਛਕਾਇਆ ਜਾਂਦਾ। ਸਤਿਗੁਰੂ ਜੀ ਪਾਸ ਅਪਣੇ ਪਾਪ ਅਪਰਾਧ ਬਖ਼ਸ਼ਾਣ ਵਾਲੇ ਅਨ੍ਹੇਰੇ ਸਵੇਰੇ ਆਉਂਦੇ ਹੀ ਰਹਿੰਦੇ। ਸ੍ਰੀ ਜੀ ਹਰੇਕ ਨੂੰ ਸਾਧਾਰਨ ਪਾਠ ਜਾਂ ਅਖੰਡ ਪਾਠ ਕਰਨ ਦੀ ਆਗਿਆ ਦੇਕੇ ਪਾਪ ਮੁਕਤ ਕਰ, ਅਗੋਂ ਲਈ ਸੱਤਿ ਮਾਰਗ ਤੇ ਚਲਣ ਦੀ ਪ੍ਰੇਰਨਾ ਕਰਦੇ। ਅਠੇ ਪਹਿਰ ਹੀ ਗਰੰਥ ਸਾਹਿਬ ਜੀ ਦੇ ਪਾਠ ਹੁੰਦੇ ਰਹਿੰਦੇ। ਬਾਹਰਲੇ ਸ੍ਰੀਰ ਵੀ ਏਥੇ ਪਾਠੀਆਂ ਲਈ ਖਰਚ ਆਦਿ ਦੀ ਭੇਟਾ ਭੇਜ ਪਾਠ ਕਰਵਾਂਦੇ ਰਹਿੰਦੇ।

ਸ੍ਰੀ ਸਤਿਗੁਰੂ ਜੀਦੇ ਅੰਤਮ ਡੇਢ ਦੋ ਦਹਾਕਿਆਂ ਵਿਚ ਹੇਠ ਲਿਖੇ ਸ੍ਰੀਰਾਂ ਨੇ ਵਖ ਵਖ ਵਿਭਾਗਾਂ ਵਿਚ

ਤਨ ਮਨ ਧਨ ਨਾਲ ਸੇਵਾ ਕਰਕੇ ਗੁਰੂ ਕੀਆਂ ਖੁਸ਼ੀਆਂ ਪਰਾਪਤ ਕੀਤੀਆਂ।

(੧) ਸਰਕਾਰੇ ਦਰਬਾਰੇ:

ਸੰਤ ਦਾਨ ਸਿੰਘ ਅਤੇ ਮਹੰਤ ਸੇਵਾ ਸਿੰਘ ਜੀ ਕਲਾਲ ਮਾਜਰਾ (ਅੰਬਾਲਾ) ਵਾਲੇ। ਮਹੰਤ ਦੇਵਾ ਸਿੰਘ ਜੀ ਅਜ ਵੀ ਸ੍ਰੀ ਭੈਣੀ ਸਾਹਿਬ ਵਿਚ ਦਰਸ਼ਨ ਦੇ ਰਹੇ ਹਨ ਆਪ ਦੀ ਆਯੂ ਇਸ ਸਮੇਂ ੧੧੫ ਸਾਲ ਦੇ ਕਰੀਬ ਹੈ।

(੨) ਖੇਤੀ ਬਾੜੀ:

ਮਹੰਤ ਗੁਰਦਿਤ ਸਿੰਘ ਜੀ ਮੋਰੋਂ ਵਾਲੇ ਖੇਤੀ ਬਾੜੀ ਦਾ ਪਰਬੰਧ ਕੀਤਾ ਕਰਵਾਇਆ ਕਰਦੇ।

(੩) ਲੰਗਰ:

ਭਾਈ ਸੁਧ ਸਿੰਘ ਜੀ ਦਾਲਾ ਰਿੰਨਦੇ, ਬਾਬਾ ਥੰਮਣ ਸਿੰਘ ਜੀ ਮਲਵਈ ਜਲ ਭਰਦੇ, ਬਾਬਾ ਹੀਰਾ ਸਿੰਘ ਜੀ ਕੁਬਿਆਂ ਵਾਲੇ ਆਟਾ ਗੁੰਨ੍ਹਦੇ ਸਿਆਹੜਾ ਸਿੰਘ ਜੀ ਪਰਸ਼ਾਦੇ ਪਕਾਉਂਦੇ, ਭਾਈ ਮਨਸਾ ਸਿੰਘ ਅਤੇ ਮਾਈ ਕਰਮ ਕੌਰ ਜੀ ਲੋਹ ਝੋਕਦੇ। ਸਵੇਰ ਵੇਲੇ ਪਰਸ਼ਾਦ ਵਰਤਾਉਂਦੇ ਭਾਈ ਸੇਵਾ ਸਿੰਘ ਜੀ ਅਤੇ ਸ਼ਾਮ ਨੂੰ ਭਾਈ ਅਰਵੇਲ ਸਿੰਘ ਜੀ ਸੰਤ ਹਰਨਾਮ ਸਿੰਘ ਜੀ ਛੂਤੀਏ ਤੇ ਹਜ਼ੂਰੀ ਲਾਂਗਰੀ ਬਾਬਾ ਰਾਘੋ ਸਿੰਘ ਜੀ।

(੪) ਕੀਰਤਨ:

ਬਾਬਾ ਝਾਬਾ ਸਿੰਘ ਜੀ ਸੂਰਮਾਂ ਸ਼ਬਦ ਗਾਇਨ ਕਰਦੇ। ਭਾਈ ਗੁਰਮੁਖ ਸਿੰਘ ਜੀ ਸੂਰਮਾ ਢੋਲਕੀ ਤੇ ਕੈਂਸੀਆਂ ਬਜਾਉਂਦੇ। ਮਹੰਤ ਗੁਰ-ਦਿਤ ਸਿੰਘ ਜੀ ਸਿਤਾਰ ਵਜਾਉਂਦੇ ਸੰਤ ਰਾਗਾ ਸਿੰਘ ਜੀ ਹਜ਼ੂਰੀ ਗੜਵਈ, ਮਾਈ ਹੁਕਮੀ ਮਾਈ ਘੁਲੀ, ਮਾਈ ਗੁਰਦੇਈ, ਮਾਈ ਸ਼ਿਵ ਕੌਰ ਅਤੇ ਸੁਹੇਲ ਸਿੰਘ ਜੀ ਬਿਲਗੇ ਵਾਲੇ ਕੀਰਤਨ ਵਿਚ ਸਾਥ ਦਿੰਦੇ।

(੫) ਹਜ਼ੂਰੀ ਜਥਾ:

ਬਾਬਾ ਹੀਰਾ ਸਿੰਘ ਟਿੱਕਾ ਚੌਰੀ ਬਰਦਾਰ ਬਾਬਾ ਰੋਧਾ ਸਿੰਘ ਜੀ ਅਬਲੂ, ਭਾਈ ਹਰਨਾਮ ਸਿੰਘ ਜੀ ਨਥਾਣੀਏ। ਸੰਤ ਹਰਨਾਮ ਸਿੰਘ ਜੀ ਦਰਜੀ ਸਿਖ। ਸੰਤ ਮਿਹਰ ਸਿੰਘ ਜੀ ਲੋਪੋ ਕਿਆਂ ਵਾਲੇ (ਆਪ ਨੇ ਅੰਮ੍ਰਿਤਸਰ ਬੁਰਜ ਬੱਧ ਵਿਚ ਭਾਗ ਲਿਆ ਸੀ ਪਰ ਕੁਛ ਜਰੂਰੀ ਕਾਰਨਾਂ ਕਰਕੇ ਸੰਤਾ ਸਿੰਘ ਨਾਮ ਰਖ ਵਿਚਰ ਰਹੇ ਸਨ) ਬਾਬਾ ਲਾਲ ਸਿੰਘ ਜੀ ਲਤਾਲੀਏ, ਬਾਬਾ ਵੀਰ ਸਿੰਘ ਜੀ ਚੁੰਨੀ ਮਛਲੀ ਅਤੇ ਗਹਿਲਾਂ ਵਾਲੇ ਸੰਤ ਮੰਗਲ ਸਿੰਘ ਜੀ।

(੬) ਅਸਤਬਲ:

ਉਹਨੀ ਦਿਨੀ: ੨੫—੩੦ ਘੋੜੇ ਘੋੜੀਆਂ ਦੌਰੇ ਆਦਿ ਲਈ ਰਖੇ ਹੋਏ ਸਨ। ਵਧ ਹੋਣ ਤੇ ਵੇਚ ਦੇਣੇ ਹੇਠ ਲਿਖੇ ਨਾਮਾਂ ਦੇ ਘੋੜੇ ਘੋੜੀਆਂ ਪਰਸਿਧ ਸਨ।

(੧) ਕੁੱਲੀ (ਇਹ ਸ੍ਰੀ ਸਤਿਗੁਰੂ ਹਰੀ ਸਿੰਘ ਜੀਦੀ ਪ੍ਰਿਯ ਘੋੜੀ ਸੀ ਜਿਸ ਤੇ ਆਪ ਸਵਾਰੀ ਕਰ ਕੇ ਨਿਸਚਿੰਤ ਹੋ ਜਾਂਦੇ) (੨) ਕੁਲੀ ਦੀ ਛੋਟੀ ਭੈਣ ਮੋਰਾਂ (੩) ਚੰਬੀ (੪) ਸਤਲਾਣੀ (੫) ਮਾਧੋ (ਘੋੜਾ) (੬) ਭੂਪਾਲੀਆ (੭) ਵਢ ਖਾਣਾ (੮) ਵਢਖਾਣੀ(੯)ਬਾਵਾ(੧੦)ਗੂਟ(੧੧)ਲੰਡਾ(੧੨) ਬੂਟਾ ਸਿੰਘ ਉਗਰਾਹੀਏ ਵਾਸਤੇ (੧੩) ਸਬਜ਼ੀ ਘੋੜੀ (੧੪) ਸ਼ਿੰਗਰਫ ਘੋੜਾ (੧੫) ਸਬਜ਼ਾ ਆਦਿ।

ਘੋੜਿਆਂ ਦੇ ਦਰੋਗਾ ਸਨ ਸੰਤ ਸੁਹੇਲ ਸਿੰਘ ਜੀ ਬਿਲਗੇ ਵਾਲੇ। ਆਪ ਬੜੇ ਧੱੜਲੇਦਾਰ, ਉਦਾਰ ਤੇ ਖਾੜਕੂ ਸੁਭਾਉ ਦੇ ਸਨ। ਮਾਤਾ ਜੀਉਣ ਕੌਰ ਜੀ ਤਕ ਵੀ ਆਪ ਦੇ ਪ੍ਰਭਾਵ ਤੇ ਸ਼ਖਸੀਅਤ ਦੀ ਕਦਰ ਕਰਦੇ। ਹੋਰ ਕੁਝ ਸਰੀਰਾਂ ਦੇ ਨਾਮ ਜੋ ਘੋੜਿਆਂ ਦੀ ਸੇਵਾ ਕਰਦੇ: ਸ੍ਰੀ ਦੇਵਾ ਸਿੰਘ ਜੀ ਬਖਸ਼ੀ (ਬ੍ਰਾਹਮਣ, ਭੈਣੀ ਸਾਹਿਬ) ਭਾਈ ਸੇਵਾ ਸਿੰਘ ਜੀ ਰੁੜਕਾ, ਬਾਬਾ ਟਹਿਲ ਸਿੰਘ ਜੀ, ਬਾਬਾ ਨਿਧਾਨ ਸਿੰਘ ਜੀ ਮਜਹਬੀ, ਬਾਬਾ ਪਾਖਰ ਸਿੰਘ ਜੀ, ਬਾਬਾ ਮਸਤਾਨ ਸਿੰਘ ਜੀ, ਕਾਰੀਗਰ ਗੁਰ-ਮੁਖ ਸਿੰਘ ਜੀ ਅੰਬਰਸਰੀਏ।

(੭) ਪਸ਼ੂ-ਵਾੜਾ :

੨੦ ਦੇ ਕਰੀਬ ਮਝਾਂ ਤੇ ਏਦੂੰ ਘਟ ਗਊਆਂ ਦਾ ਪ੍ਰਬੰਧ ਨਵੇਂ ਤਬੇਲੇ ਵਿਚ ਹੁੰਦਾ। ਏਸ ਤਬੇਲੇ ਦੇ ਮੁਖੀ ਸਨ ਸੰਤਾ ਸਿੰਘ ਜੀ ਮਲਵਈ। ਆਪ ਦੇ ਪ੍ਰਬੰਧ ਹੇਠ ਗਊਆਂ ਮਹੀਆਂ ਦੀ ਸੰਭਾਲ ਕਰਦੇ ਸੰਤ ਕਿਸ਼ਨ ਸਿੰਘ ਜੀ, ਜੈ ਸਿੰਘ ਜੀ ਸੋਧੀ, ਭਾਈ ਭੂਪ ਸਿੰਘ ਜੀ, ਬਾਬਾ ਸ਼ਰਮ ਸਿੰਘ ਜੀ ਠੂਠੂੰ ਤੇ ਭਾਈ ਗੁਰਬਖਸ਼ ਸਿੰਘ ਜੀ ਫਰੜ੍ਹ। ਹੇਠੂ ਮਾਲ ਦੀ ਰਖਵਾਲੀ ਮਹੰਤ ਵੀਰ ਸਿੰਘ ਜੀ ਜਹਾਨ, ਰਾਮਪੁਰ ਵਾਲੇ ਕਰਦੇ, ਆਪ ਜੀ ਨੇ ਅਪਣੀਅਕਲ ਸਿਆਣਪ ਨਾਲ ਰਾਈਆਂ ਵਾਲੇ ਮੁਕਦਮੇ ਵਿਚ ਵੀ ਅਗਵਾਈ ਕੀਤੀ ਸੀ।

(੮) ਊਠ-ਵਾੜਾ :

ਉਗਰਾਹੀ ਆਦਿ ਵਾਸਤੇ ਜਿਥੇ ਗੱਡੇ ਵਗੈਰਾ ਜਾਂਦੇ ਓਥੇ ਊਠਾਂ ਦਾ ਪ੍ਰਬੰਧ ਵੀ ਸੀ। ਸੋ ਹੇਠ ਲਿਖੇ ਸਰੀਰ ਆਮ ਉਗਰਾਹੀ ਤੇ ਦੂਜੀਆਂ ਵਸਤਾਂ ਦੀ ਲਿਆਵਾ ਜਾਈ ਲਈ ਊਠਾਂ ਦੀ ਵਰਤੋਂ ਕਰਦੇ। ਇਹਨਾਂ ਦੇ ਮਹੰਤ ਸਨ ਬਾਬਾ ਵੀਰ ਸਿੰਘ ਜੀ ਘੁਕੇ ਵਾਲੀਏ, ਭਾਈ ਸੰਤਾ ਸਿੰਘ ਅਤੇ ਸੁਰਜਨ ਸਿੰਘ ਜੀ ਭੋਮੇ ਵਡਾਲੀਏ। ਚੁੰਨੀ ਵਾਲੇ ਹਰਨਾਮ ਸਿੰਘ ਜੀ, ਇੰਦਰ ਸਿੰਘ ਜੀ, ਗੰਡਾ ਸਿੰਘ ਜੀ, ਮੋਹਣ ਸਿੰਘ ਜੀ, ਸੋਹਣ ਸਿੰਘ ਜੀ, ਸੁੰਦਰ ਸਿੰਘ ਜੀ, 'ਬੰਬੂ' ਨਥਾ ਸਿੰਘ ਜੀ ਤੇ ਸਮੁੰਦ ਸਿੰਘ ਜੀ ਮਜਹਬੀ ਅਤੇ ਜੀਊਣ ਸਿੰਘ ਜੀ ਢੋਲੇ ਗੋਲੇ ਵਾਲੇ ਸਹਾਇਕ ਸਨ (੯) ਗਡਿਆਂ ਵਾਲੇ :

ਉਹਨੀਂ ਦਿਨੀਂ ਛੇ ਗਡੇ ਅਠੇ ਪਹਿਰ ਸਮੇਤ ਬਲਦਾਂ ਹਾਜ਼ਰ ਰਹਿੰਦੇ। ਜਿਨ੍ਹਾਂ ਨਾਲ ਉਗਰਾਹੀ ਦਾਣੇ ਦੂਰ ਦੂਰ ਤੋਂ ਢੋਏ ਜਾਂਦੇ, ਬਾਲਣ ਤੇ ਪੱਠੇ ਆਦਿ ਡੇਰੇ ਵਿਚ ਲਿਆਂਦੇ ਜਾਂਦੇ। ਇਸ ਗਰੁਪ ਦੇ ਮੁਖੀ ਸਨ ਮਹੰਤ ਜਵਾਲਾ ਸਿੰਘ ਜੀ ਚੱਧਾ, ਭਾਈ ਦੇਵਾ ਸਿੰਘ ਜੀ ਬੁਲਾੜੀ, ਮੰਗਲ ਸਿੰਘ ਜੀ ਗਹਿਲਾਂ ਵਾਲੇ। ਇਨ੍ਹਾਂ ਦੇ ਸਹਾਇਕ ਸਨ, ਸ੍ਰੀ ਜੈ ਸਿੰਘ ਬਿੱਲਾ ਪਿੰਡ ਗੜ੍ਹੀ (ਜਲੰਧਰ) ਮਹੰਤ ਕੌਲਾ ਸਿੰਘ ਜੀ, ਸ੍ਰੀ ਮਾਘਾ ਸਿੰਘ ਜੀ ਅਬੋੜੀਆਂ, ਭਾਈ ਮੰਨਾ ਸਿੰਘ ਜੀ ਮਲਵਈ ਬਾਜੇਵਾਲੇ ਬਿਸ਼ਨ ਸਿੰਘਜੀ 'ਘੱਕੂ'।

(੧੦) ਆਟਾ:

ਪੀਹਣ ਕਰਦੇ ਭਾਈ ਮਹਾਂ ਸਿੰਘ ਜੀ, ਏਹ ਕਲੇ ਹੀ ਲਗਾਤਾਰ ਲਗਕੇ ਸੌ ਸੌ ਬੋਰੀ ਪੀਠ੍ਹ ਕਰ ਦਿੰਦੇ। ਮਾਈ ਹੁਕਮੀ, ਮਾਈ ਪ੍ਰੇਮੀ, ਮਾਈ ਭਾਗਣ ਖੇਮੀਜੀ ਜੀ ਤੇ ਮਾਈ ਭਗਵਾਨੀ ਜੀ ਵੀ ਪੀਹਣ ਕਰਦੇ। ਆਟਾ ਪੀਂਹਦੇ ਸਨ ਬਾਬਾ ਲਹਿਣਾ ਸਿੰਘ ਜੀ।

(੧੧) ਗੋਹਾ ਕੂੜਾ :

ਇਹ ਨਿਰਮਾਣ ਸੇਵਾ ਮਾਈ ਘੁਲੀ ਤੇ ਕੋਲੋ ਚਮਿਆਰੀ ਹੋਰ ਸਹਾਇਕਾਂ ਨਾਲ ਕਰਦੀਆਂ।

(੧੨) ਲੋਹਾਟਾ :

ਡੇਰੇ ਦੇ ਹਰ ਤਰ੍ਹਾਂ ਦੇ ਲੁਹਾਰੇ ਕੰਮ ਲਈ ਸੰਤ ਵਸਾਖਾ ਸਿੰਘ ਜੀ ਪਰੇਮ ਭਰਪੂਰ ਸੇਵਾ ਕਰਦੇ।

(੧੩) ਲਕੜ ਦਾ ਹਰ ਪ੍ਰਕਾਰ ਦਾ ਕੰਮ ਬਾਬਾ ਹੀਰਾ ਸਿੰਘ ਜੀ 'ਤਿੰਨ ਖਾਣ' ਹੀ ਕਰਦੇ। ਜ਼ਰੂ–ਰਤ ਸਮੇਂ ਹੋਰ ਸਰੀਰ ਵੀ ਆ ਮਦਦ ਕਰਦੇ ਪਰ ਮੁਖ-ਪ੍ਰਬੰਧਕ ਏਹੋ ਹੀ ਸਨ।

(੧੪) ਪਾਠੀ :

ਗੁਪਤ ਪ੍ਰਗਟ ਪਾਠਕਰਨ ਵਾਲੀ ਹੇਠ ਲਿਖੀ ਟੀਮ ਸੀ : ਸੰਤ ਲਛਮਣ ਸਿੰਘ ਜੀ, ਬਾਬਾ ਖੁਸ਼-ਹਾਲ ਸਿੰਘ ਜੀ, ਭਾਈ ਸੁਹੇਲ ਸਿੰਘ ਜੀ ਬਿਲਗਾ ਭਾਈ ਗੋਧਾ ਸਿੰਘ ਜੀ ਅਬਲੂ, ਸਿਆਹੜ (ਲੁਧਿ-ਆਣਾ) ਦੇ ਭਾਈ ਵੀਰ ਸਿੰਘ ਜੀ ਅਤੇ ਕਨ੍ਹਈਆ ਸਿੰਘ ਜੀ!

(੧੫) ਸਵਰਮੈਨਾ:

ਬਾਬਾ ਚੇਤ ਸਿੰਘ ਜੀ ਆਸਲਾਂ ਵਾਲੇ ਜਥੇਦਾਰ, ਭਾਈ ਸਾਧੂ ਸਿੰਘ ਜੀ ਰਮਦਾਸੀਆ, ਭਾਈ ਚੰਦਾ ਸਿੰਘ ਜੀ ਸੁਖਈ, ਮਾਘਾ ਸਿੰਘ ਜੀ ਸੁਖਈ ਅਤੇ ਬਾਬਾ ਬੁਲੇ ਸ਼ਾਹ ਜੀ

(੧੬) ਗੱਦੀ ਸਾਹਿਬ ਦੇ ਸੇਵਕ:

ਜਿਸ ਚੁਬਾਰੇ ਵਿਚ ਗੁਰੂ ਹਰੀ ਸਿੰਘ ਜੀ ਨਿਵਾਸ ਰਖਦੇ ਰਹੇ ਉਸਨੂੰ ਅਜ ਗਦੀ ਸਹਿਬ ਵਾਲਾ

ਚੁਬਾਰਾ ਕਰਕੇ ਪੁਕਾਰਿਆ ਜਾਂਦਾ ਹੈ। ਅੰਤਮ ਦਿਨਾਂ ਵਿਚ ਹੇਠ ਲਿਖੇ ਸਰੀਰ ਉਥੋਂ ਦੇ ਸੇਵਕਾਂ ਵਿਚੋਂ ਸਨ : ਬਾਬਾ ਹੀਰਾ ਸਿੰਘ ਜੀ ਛੈਣਿਆਂ ਵਾਲੇ ਸੁੰਦਰ ਸਿੰਘ ਜੀ ਢਮੋਟੀਆਂ, ਬਾਬਾ ਕੁਜਰਤ ਸਿੰਘ ਅਤੇ ਸੰਤ ਜੀਉਣ ਸਿੰਘ ਜੀ ਝੱਬਰ।

(੧੭) ਮੁਤਫਰਕ .

ਪਿੰਡ ਰਾਜੇ ਦੇ ਘੁਮਿਆਰ ਸਿਖ ਰਾਜਾ ਸਿੰਘ ਜੀ ਤਾਂ ਡੇਰੇ ਦੀਆਂ ਪੱਟੀਆਂ, ਪਲਾਣਿਆਂ ਵਗੈਰਾ ਦੀ ਉਣਾਈ ਜਾਰੀ ਰਖਦੇ ਅਤੇ ਹਰ ਤਰ੍ਹਾਂ ਦੀ ਵਰਤੋਂ ਵਿਚ ਆਉਣ ਵਾਲੀਆਂ ਮੁੰਜ ਦੀਆਂ ਲੱਜਾਂ ਭਾਈ ਸੰਗ ਸਿੰਘ ਜੀ ਰਮਦਾਸੀਏ ਸੰਤ ਵਟਦੇ।

[ਨੋਟ : ਇਹਨਾਂ ਨਾਮਾਂ ਦੇ ਵਿਭਾਗ—ਵੇਰਵੇ ਲਈ ਮੈਂ ਸ੍ਰੀ ਸਵਰਨ ਸਿੰਘਸਪੁਤ੍ਰਸੰਤਗੁਰਮੁਖ ਸਿੰਘ ਜੀ ਝਬਰ ਕਰੀਵਾਲ ਦਾ ਕਿਰਤੱਗਯ ਹਾਂ ਉਨ੍ਹਾਂ ਦੀ ਲਿਖਤ ਨੇ ਇਹਨਾਂ ਸਜਣਾਂ ਦੇ ਨਾਮ ਠਾਮ ਵਿਚ ਮੇਰੀ ਸਹਾਇਤਾ ਕੀਤੀ ਹੈ।]

ਇੰਜ ਜਦੋਂ ਸ੍ਰੀ ਸਤਿਗੁਰੂ ਜੀ ਦਾ ਆਯੂ ਪੈਰੋ ਪੈਰ ਅਸਤਾਚਲ ਨੂੰ ਜਾ ਰਿਹਾ ਸੀ ਤਾਂ ਸ੍ਰੀ ਭੈਣੀ ਸਾਹਿਬ ਦੇ ਜੀਵਨ ਵਿਚ ਇਕ ਸਥਿਰਤਾ ਆ ਰਹੀ ਸੀ। ਨਾਲ ਹੀ ਬਾਲ-ਸਤਿਗੁਰੂ ਪ੍ਰਤਾਪ ਸਿੰਘ ਜੀ ਪ੍ਰਤੀਪਲ ਚੜ੍ਹਦੀਆਂ ਕਲਾਂ ਵਿਚ ਆ ਰਹੇ ਸਨ। ਆਪ ਦੀ ਉਮਰ ਓਸ ਘੜੀ ਸਤਾਰਾਂ ਸਾਲ ਦੀ ਸੀ। ਜਦੋਂ ਪਿਤਾ ਸਤਿਗੁਰੂ ਜੀ ਦੇ ਪ੍ਰਾਣ ਮਹਾ ਪ੍ਰਾਣ ਵਿਚ ਸਮਾਗਏ। ਆਪਨੇ ਗੁਰਗਦੀ ਦੀਆਂ ਜ਼ਿਮੇ-ਵਾਰੀਆਂ ਨੂੰ ਕਿਸ਼ੋਰ ਮੋਢਿਆਂ ਤੇ ਉਠਾਇਆ ਤੇ ਅਪਣੀ ਕੁਸ਼ਾਗਰ ਬੁਧੀ ਕਾਰਨ ਬੜੀ ਤੇਜ਼ੀ ਨਾਲ ਸ੍ਰੀ ਮਾਤਾ ਜੀਉਣ ਕੌਰ ਜੀ ਦੀ ਅਗਵਾਈ ਹੇਠ ਅਤੇ ਚੋਰ ਬਜ਼ੁਰਗਾਂ ਦੀ ਸਹਾਇਤਾ ਲੈ ਸ੍ਰੀ ਭੈਣੀ ਸਾਹਿਬ ਦੇ ਪ੍ਰਬੰਧ ਨੂੰ ਪਕਿਆਂ ਕੀਤਾ ਤੇ ਲੋੜ ਅਨੁ-ਸਾਰ ਇਸ ਵਿਚ ਵਾਧੇ ਲਿਆਂਦੇ। ਕੇਂਦਰ ਨੂੰ ਪ੍ਰਪਕ ਕਰ ਆਪ ਜੀ ਨੇ ਗੁਰ-ਸਿਖ ਫੁਲਵਾੜੀ ਵਿਚ ਵੀ ਕਈ ਅਜੇਹੇ ਨਵੇਂ ਸੁਧਾਰ ਕੀਤੇ ਜਿਸ ਤੋਂ ਨਾਮਧਾਰੀ ਜਗਤ ਦੀ ਵਿਸ਼ੇਸਤਾ ਅਤੇ ਮਹਾਨਤਾ ਪ੍ਰਗਟ ਰੂਪ ਵਿਚ ਝਲਕਣ ਲਗ ਪਈ। ਆਪ ਜੀ ਦੇ ਸਮੇਂ ਵਿਚ ਪੁਲਿਸ ਚੌਕੀ ਉਠ ਗਈ ਤੇ ਸ੍ਰੀ ਭੈਣੀ ਸਾਹਿਬ ਬੰਧਨ ਮੁਕਤ ਹੋ ਗਿਆ।

ਏਸੇ ਨਜ਼ਰ-ਬੰਦੀ ਕੈਂਪ ਨੂੰ ਜਦੋਂ ਮੁੜ ਰਾਹਤ ਮਿਲੀ ਤਾਂ ਸੁਤੰਤਰਤਾ ਸੰਗਰਾਮੀਆਂ ਦਾ ਇਹ ਸਥਾਨ ਦੁਬਾਰਾ ਅਗਰ ਦੂਤ ਬਣ ਗਿਆ। ਸ੍ਰੀ ਜਵਾਹਰ ਲਾਲ ਜੀ ਰਾਸ਼ਟਰਪਤੀ ਰਾਜਿੰਦਰ ਪ੍ਰਸ਼ਾਦ ਜੀ ਆਦਿ ਦੇਸ਼ ਦੇ ਮਹਾਨ ਨੇਤਾ ਗਣ ਸ੍ਰੀ ਭੈਣੀ ਸਾਹਿਬ ਦੇ ਦਰਸ਼ਨਾਂ ਵਿਚ ਫ਼ਖ਼ਰ ਮਹਿਸੂਸ ਕਰਨ ਲਗੇ ਅਤੇ ਏਸ ਹਕੀਕਤ ਨੂੰ ਸਮਝਣ ਲਗੇ ਕਿ ਆਜ਼ਾਦੀ ਦੀ ਜੰਗ ਦੀ ਅਹਿੰਸਕ ਯੁਧ ਨੀਤੀ, ਮਹਾਤਮਾ ਗਾਂਧੀ ਜੀ ਨੇ ਹੀ ਨਹੀਂ ਸਗੋਂ ਉਨ੍ਹਾਂ ਤੋਂ ਪਹਿਲੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਹੀ ਏਸ ਮਹਾਨਤਾ ਭਰੀ ਨਗਰੀ ਚੋਂ ਹੀ ਐਲਾਨੀ ਸੀ। ਜਿਸ ਆਜ਼ਾਦੀ ਦੀ ਰੂਪ ਰੇਖਾ ਬਾਰ੍ਹਵੇਂ ਸਤਿਗੁਰੂ ਜੀ ਨੇ ਕਲਪਣਾ ਕੀਤੀ ਸੀ, ਭਾਂਵੇ ਉਂਜਦੀ ਨਹੀਂ, ਫੇਰ ਵੀ ਅੱਜ ਜਦੋਂ ਭਾਰਤ ਭੂਮੀ ਵਦੇਸ਼ੀ ਰਾਜ ਤੋਂ ਛੁਟਕਾਰਾ ਹਾਸਲ ਕਰਕੇ ਅਗਾਂਹ ਨੂੰ ਮਨਜ਼ਲਾਂ ਮਾਰ ਰਹੀ ਹੈ, ਸ੍ਰੀ ਭੈਣੀ ਸਾਹਿਬ ਇਹ ਫ਼ਖ਼ਰ ਕਰਨ ਦਾ ਹਕਦਾਰ ਹੈ ਕਿ ਉਸਦੇ ਫੂਕੇ ਹੋਏ ਸਿੰਘ ਨਾਦ ਨੇ ਹੀ ਦੇਸ਼ ਦੀ ਕਲਿਆਣ ਦਾ ਮਾਰਗ ਖੋਲ੍ਹਿਆ।

ਅਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਿਰਸੇ ਵਿਚ ਮਿਲੇ ਸ੍ਰੀ ਭੈਣੀ ਸਾਹਿਬ ਨੂੰ ਮੁੜ ਉਸਾਰ ਕੇ ਇਸ ਤੀਰਥ ਦੀ ਮਹਾਨਤਾ ਲੋਕ-ਜੀਵਨ ਵਿਚ ਪੂਰੀ ਤਰ੍ਹਾਂ ਸਥਾਪਤ ਕਰ ਰਹੇ ਹਨ।

—ਪ੍ਰੀਤਮ ਸਿੰਘ ਕਵੀ

ਲਗਾ। ਸਤਿਗੁਰੂ ਆਸਣ ਪਰ ਬਿਰਾਜਮਾਨ ਸਨ। ਸਾਹਮਣੇ ਪਾਸੇ ਭਾਈ ਕਾਲੂ ਮੱਤੂ ਰਾਗੀਆਂ ਵਲੋਂ ਕੀਰਤਨ ਹੋ ਰਿਹਾ ਸੀ। ਸਤਿਗੁਰੂ ਜੀ ਨੀਵੇਂ ਧਿਆਨ ਮਾਲਾ ਫੇਰਦੇ ਕੀਰਤਨ ਤੇ ਬੰਦਗੀ ਵਿਚ ਮਗਨ ਹੋ ਚੁਕੇ ਸਨ। ਇੰਜ ਬੈਠਿਆਂ ਕਾਫੀ ਦੇਰ ਹੋ ਗਈ। ਸੰਗਤਾਂ ਦਾ ਜੀਆ ਉਤਾਵਲਾ ਸੀ ਕਿ ਤੇਜ-ਸੱਵੀ ਮਸਤਕ, ਸਿਆਮ ਸੁੰਦਰ ਰੰਗ, ਨਕ ਦੀ ਤਿਖੀ ਧਾਰ, ਦੁਧ ਧੋਤੇ ਸਫੈਦ ਭਰਵਟੇ, ਠੰਢਾਂ ਪਾਂਦੀ ਤੱਕਣੀ ਵਾਲੇ ਕੰਵਲ ਦਰਸ਼ਨ ਦਾਂ ਕੀ ਪਤਾ ਕਦੋਂ ਝਲਕ ਮਿਲੇ! ਕਾਫੀ ਸਮੇਂ ਬਾਦ ਸਤਿਗੁਰਾਂ ਮਸਤਕ ਉਤਾਂਹ ਕਰਕੇ ਜਦੋਂ ਸੰਗਤ ਵਲ ਤਕਿਆ ਤਾਂਜੈਕਾਰਿਆਂਦੀ ਵਾਜ਼ ਨਾਲ ਆਕਾਸ਼ਗੂੰਜਉਠਿਆ ਸੰਗਤਾਂ ਵਿਚ ਖੁਸ਼ੀ ਦੀ ਲਹਿਰ ਇੰਜ ਦੌੜ ਗਈ ਜਿਵੇਂ ਕੋਈ ਗੁੰਮ ਹੋਈ ਵਸਤੂ ਲੱਭ ਪੈਂਦੀ ਹੈ!

ਮੇਰੇ ਅਲੱੜ ਮਨ ਨੇ ਉਹ ਦਰਿਸ਼ ਹਿਰਦੇ ਦੀ ਸੰਦੂਕੜੀ ਵਿਚ ਇੰਜ ਸੰਭਾਲ ਕੇ ਰਖਿਆ ਹੋਇਆ ਹੈ ਕਿ ਕਾਰੂੰ ਨੇ ਅਪਣਾ ਖਜ਼ਾਨਾ ਕੀ ਸੰਭਾਲਨਾ ਸੀ।

ਇਕ ਹੋਰ ਨਗਰ ਦੀ ਵਾਰਤਾ ਹੈ ਕਿ ਜਦੋਂ ਇਛਾ ਪੂਰਕ ਸਰਬ ਸੁਖ ਦਾਤਾ ਸਤਿਗੁਰੂ ਓਥੇ ਪਧਾਰੇ ਤਾਂ ਉਸ ਨਗਰ ਦੀ ਅਧਖੜ ਉਮਰ ਦੀ ਜਟੀ ਇਸਤਰੀ ਬੇ ਔਲ਼ਾਦ ਹੋਣ ਦੇ ਡਾਢੇ ਦਿਲੀ ਦੁਖ ਨਾਲ ਵਿਆਕੁਲ ਫਿਰਦੀ ਸੀ। ਉਸਨੇ ਲੋਕਾਂ ਤੋਂ ਸੁਣਿਆਕਿ ਏਸਵਕਤ ਦਾਰਹਿਬਰ ਇਛਾਂਪੂਰਨ ਵਾਲਾ, ਸਤਿਗੁਰੂ, ਰੇਖ ਵਿਚ ਮੇਖ ਮਾਰ ਦੇਣ ਵਾਲਾ ਜਿਦੇ ਹੁਕਮ ਵਿਚ ਭੁਜੇ ਦਾਣੇ ਵੀ ਉਗ ਖਲੋਂਦੇ ਹਨ, ਪਰਮੇਸ਼ਰ ਦਾ ਰੂਪ ਸਾਡੇ ਨਗਰ ਵਿਚ ਆਇਆ ਹੈ।

ਮਾਈ ਮਨ ਵਿਚ ਕੁਛ ਵਿਚਾਰ ਕੇ ਉਠੀ। ਕਈ ਮਹੀਨਿਆਂ ਤੋਂ ਅਛੂਹ ਟੰਗਿਆ, ਮੈਲਾ ਸੂਸੀ ਕਪੜੇ ਦਾ ਘੱਗਰਾ ਲਕ ਦੁਆਲੇ ਪਾ, ਸਿਰ ਤੇ ਲਾਲ ਰੰਗ ਦੀ ਫੁਲਕਾਰੀ ਓੜ੍ਹ ਕੇ ਸ੍ਰੀ ਸਤਿ-ਗੁਰੂ ਹਰੀ ਸਿੰਘ ਜੀ ਦੇ ਡੇਰੇ ਆ ਪਹੁੰਚੀ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਮਹਾਰਾਜ ਆਸਣ ਪਰ ਸ਼ਸ਼ੋਭਤ ਸਨ। 'ਕਿਥੇ ਵੇ ਜਿਨੂੰ ਲੋਕ ਆਖਦੇ ਨੇ ਪ੍ਰਮੇਸ਼ਰ ਦਾ ਰੂਪ ਗੁਰੂ।' ਮਾਈ ਨੇ ਇਕ ਸਿੰਘ ਪਾਸੋਂ ਪੁਛਿਆ। ਸਿੰਘ ਨੇ ਸਾਹਵੇਂ ਤਕਾ ਕੇ ਦਸਿਆ ਮਾਈ ਰੰਗ ਰਤੀ ਅਗੇ ਵਧੀ, ਜਿਥੇ ਸਤਿਗੁਰ ਬੈਠੇ ਹੋਏ ਸਨ। ਅਗੇ ਕਰਕੇ ਘਗਰਾ ਖਿਲਾਰ ਕੇ ਬੈਠ ਗਈ, ਮਥਾ ਟੇਕ ਤੇ ਹੱਥ ਜੋੜ ਕੇ ਅਰਜ਼ ਕਰਨ ਲਗ ਪਈ। 'ਮੈਂ ਸੁਣਿਆ ਏਂ ਤੂੰ ਰਬ ਦਾ ਰੂਪ ਏਸ ਵੇਲੇ ਦਾ ਗੁਰੂ ਏਂ। ਮੈਂ ਸਾਰੀ ਜਵਾਨੀ ਗਾਲ ਕੇ ਹੁਣ ਅੱਧਖੜ ਉਮਰ ਦੀ ਹੋ ਗਈ, ਪਰ ਔਲਾਦ ਤੋਂ ਖਾਲੀ ਹੀ ਪਈ ਸਹਿਕਦੀ ਹਾਂ, ਬੁਢਾਪਾ ਬੜੀ ਛੇਤੀ ਹੀ ਆਉਣ ਵਾਲਾ ਹੈ। ਦੁਨੀਆਂ ਤੋਂ ਅਫਲ ਹੀ ਚਲੀ ਜਾਵਾਂ ਗੀ ਇਸ ਕਰਕੇ ਮੈਨੂੰ ਵੀ ਵਰ ਬਖਸ਼ੋ ਕਿ ਮੇਰੀ ਕੁਖੋਂ ਇਕ ਪੁਤਰ ਜੰਮ ਪਵੇ ਤੇ ਮੈਂ ਵੀ ਆਪਣੇ ਆਪ ਨੂੰ ਭਾਗਵੰਤੀ ਜਾਣਾ!''

ਮਾਈ ਦੇ ਅਣਧੋਤੇ ਘਘਰੇ ਵਿਚੋਂ ਗਲੀਜ਼ ਹਵਾੜ ਸਤਿਗੁਰਾਂ ਨੂੰ ਆਉਣ ਦੇ ਕਾਰਨ ਸਤਿ—ਗੁਰਾਂ ਦਾ ਜੀ ਕਾਹਲਾ ਪਿਆ ਕਿ ਮਾਈ ਛੇਤੀ ਉਠ ਕੇ ਚਲੀ ਜਾਵੇ ਪਰ ਮਾਈ ਉਠ ਕੇ ਜਾਵੇ ਨਹੀਂ। ਸਤਿਗੁਰਾਂ ਦੇ ਮੁਖਾਰ ਵਿੰਦ ਵਿਚੋਂ ਬੜੀ ਕਾਹਲੀ ਨਾਲ ਬਚਨ ਨਿਕਲ ਗਿਆ—'ਉਠ ਉਠ ਮਾਈ ਚਲੀ ਜਾ ਬਹੁਤ ਹੋਣਗੇ ਕਹਾਵਤ:—ਸਾਧੂ ਬੋਲੇ ਸਹਿਜ ਸੁਭਾਅ। ਸਾਧੂ ਦਾ ਬੋਲਿਆ ਬਿਰਥਾ ਨਾ ਜਾ, ਗੁਰੂ ਹਰੀ ਸਿੰਘ ਜੀ ਸਚੇ ਪਾਤਸ਼ਾਹ ਨੂੰ ਤਾਂ ਪਿਛੋਂ ਵੀ ਏਹੋ ਹੀ ਬਰਦਾਨ ਮਿਲਿਆ ਸੀ ਕਿ ਫੁਲਵਾੜੀ ਸੁਕਣ ਨਹੀਂ ਦੇਣੀ, ਸਤਿਗੁਰੂ ਹਰੀ ਸਿੰਘ ਜੀ ਮਹਾਰਾਜ ਦੇ ਮੁਖਾਰ ਵਿੰਦ ਚੋਂ ਏਹ ਨਿਕਲਿਆ ਬਚਨ ਬਿਰਥਾ ਜਾਣ ਵਾਲਾ ਕਿਵੇਂ ਹੋ ਸਕਦਾ ਸੀ। ਭਾਗਾਂ ਵਾਲੀ ਮਾਈ ਨੂੰ ਇਕ ਪੁਤ੍ਰ ਦੀ ਥਾਂ 'ਬਹੁਤ ਹੋਣਗੇ' ਦਾ ਵਰ ਮਿਲ ਗਿਆ, ਕਿਹਾ ਜਾਂਦਾ ਹੈ ਉਸ ਮਾਈ ਦੇ ਗਰੈਹ ਤਿੰਨ ਪੁਤਰਾਂ ਦਾ ਜਨਮ ਹੋਇਆ। ਸਤਿ—ਗੁਰੂ ਹਰੀ ਸਿੰਘ ਜੀ ਮਹਾਰਾਜ ਦੇ ਵਰ ਦੇ ਸਦਕਾ ਮਾਈ ਦੀ ਕੁਖ ਸਫਲ ਹੋ ਗਈ ਤੇ ਉਹ ਸਦਾ ਲਈ ਇਸ ਘਰ ਦੀ ਚਾਕਰ ਹੋ ਗਈ। ਆਖੋ, 'ਧੰਨ ਸਤਿਗੁਰੂ ਹਰੀ ਸਿੰਘ ਜੀ।'

# ਧੰਨ ਸਤਿਗੁਰੂ ਹਰੀ ਸਿੰਘ ਜੀ

[ਸ੍ਰੀਮਤੀ ਬੀਬੀ ਲੀਲ੍ਹਾਵੰਤੀ ਜੀ ਦਿੱਲੀ,

ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜ
ਸ਼ਾਹਨ ਕੇ ਸ਼ਾਹ ਅਤੇ ਪੀਰਨ ਕੇ ਪੀਰ ਜੀ ।
ਰੋਗਾਂ ਤੋਂ ਬਚਾਣ ਵਾਲੇ, ਸੋਗਾਂ ਤੋਂ ਮਿਟਾਣ ਵਾਲੇ
ਟੁਟੀਆਂ ਗੰਢਾਣ ਵਾਲੇ ਬੰਧਾਨ ਵਾਲੇ ਧੀਰ ਜੀ ।
ਕਰਨੀ ਮਹਾਨ ਵਾਲੇ, ਜਰਨੀ ਧਰਾ ਤੋਂ ਵੱਡੀ
ਸ਼ਰਨੀ ਲਗਾਇ ਜੋ ਕਰਨ ਸਿਧੇ ਤੀਰ ਜੀ ।
ਬੁਧ ਸਿੰਘ ਜੀ ਤੋਂ ਹਰੀ ਸਿੰਘ ਸਤਿਗੁਰੂ ਹੋਏ,
ਸੱਦਾਂ ਜੀ ਦੇ ਲਾਡ ਚੀਨੀ ਵਾਲੇ ਜੀ ਦੇ ਵੀਰ ਜੀ ।

—o—

ਮੇਰੇ ਇੰਨ੍ਹਾਂ ਨੈਣਾਂ ਨੇ ਦੀਨ ਦੁਖੀਆਂ ਦੇ ਵਾਲੀ, ਸੁਹਾਵਣੀ, ਠੰਢੀ ਮੂਰਤੀ, ਰੱਬੀ ਜਲਵੇ ਦੇ ਨੂਰੀ ਮੁਖੜੇ ਦੇ ਸਾਹਵੇਂ ਬੈਠ ਦਰਸ਼ਨ ਨਹੀਂ ਪਾਏ । ਪਰ ਪੂਜਨੀਕ ਜਗਤ ਮਾਂ ਸਭ ਨੂੰ ਗੱਲਵਕੜੀ ਵਿਚ ਲੈ'ਬੀਰਾ'ਕਹਿਣਵਾਲੇਸ੍ਰੀ ਮਾਤਾ ਜੀਉਣਕੌਰ ਜੀਨੇ ਅਨੇਕਾਂ ਹੀਵਾਰਤਾਵਾਂ ਟੁਟੀ ਗੰਢਣ ਹਾਰ ਗੁਪਾਲ ਸਤਿਗੁਰੂ ਜੀ ਦੀਆਂ ਸੁਣਾਈਆਂ; ਪਰ ਮੇਰੀ ਯਾਦ ਨੇ ਭੁਲਾ ਦਿਤੀਆਂ । ਪਰ ਇਹ ਗਲ ਨਹੀਂ ਭੁਲੀ ਕਿ ਪਾਤਸ਼ਾਹ ੨੧ ਮਾਲਾ ਪਕੀਆਂ ਭਜਨ ਦੀਆਂ ਫੇਰਦੇ ਸਨ ਤੇ ਹਰ ਸਮੇ ਨੇਤਰ ਨੀਵੇਂ ਰਖਦੇ ਸਨ । ਪਰ ਮਾਤਾ ਜੀਵਨਕੌਰ ਜੀ ਦੇ ਬਚਨਾਂ ਦੁਆਰਾ ਇਕ ਸੁੰਦਰ ਤਸਵੀਰ ਮੇਰੇ ਅੰਦਰ ਬੜੀ ਨਿਖਰਵੇਂ ਰੂਪ ਵਿਚ ਵਸੀ ਹੋਈ ਹੈ— ਜਿਸਦੇ ਮੋਟੇ ਮੋਟੇ ਵਿਸ਼ਾਲ ਸੁੰਦਰ ਨੇਤਰ ਹਨ, ਤਿਰਛਾ ਸੁੰਦਰ ਨੱਕ ਹੈ, ਪ੍ਰਭਾਵਸ਼ਾਲੀ ਮੋਹਣ-ਮੁਖੜਾ ਹੈ । ਉਹਦੇ ਹਥਾਂ ਵਿਚ ਸਦਾ ਹੀ ਸ਼ੋਭਦੀ ਉੱਨ ਦੀ ਮਾਲਾ ਹੈ । ਪੂਜਯ ਮਾਤਾ ਜੀ ਨੇ ਦਸਣਾਂ ਕਿ ਜਦੋਂ ਕਦੋਂ ਵੀ ਉਹ ਸੁੰਦਰ ਮੂਰਤੀ ਨੀਵੇਂ ਨੈਣਾਂਨੂੰ ਉਪਰ ਉਠਾ ਕੇ ਤਕਦੇ ਤਾਂ ਦਰਸ਼ਨ ਕਰਨ ਆਏ ਪ੍ਰਾਣੀ ਦਾ ਬੇੜਾ ਪਾਰ ਹੋ ਜਾਂਦਾ ।

ਨਾਲ ਨਿਗਾਹ ਦੇ ਪਲ ਵਿਚ ਤਾਰਨ ਬਖਸ਼ਣ ਤਰਸਣ ਲਗ ਪੈਣਾ । ਆਹਾ, ਕੇਡੇ ਭਾਗ ਸ਼ੀਲ
ਖੁਸ਼ੀ ਖਜ਼ਾਨੇ । ਸਨ ਉਹ ਪੁਰਸ਼ ਤੇ ਨਾਰੀਆਂ ਜਿਨ੍ਹਾ ਤੇ ਏਨੇ ਠੰਢੇ
ਸ਼ਾਹਾਂ ਦੇ ਸਿਰ ਸ਼ਾਹ ਵਡੇਰੇ ਉਸਦੇ ਜੋ ਮਸਤਾਨੇ । ਜਿਗਰੇ ਵਾਲੇ ਮਹਾਨ ਸਤਿਗੁਰੂ ਦੀ ਨਜ਼ਰ ਪੈਂਦੀ
ਤਾਂ ਮੇਰੇ ਮਨ ਨੇ ਉਸ ਪਾਵਨ ਨਿਗਾਹ ਲਈ ਹੁੰਦੀ ਸੀ ।

ਏਸੇ ਅਰਸ਼ੀ ਨਿਗਾਹ ਦਾ ਜ਼ਿਕਰ ਮੇਰੇ ਨਾਲ ਇਕ ਹੋਰ ਭੈਣ ਜੀ ਨੇ ਕੀਤਾ। ਉਹਨਾਂ ਭੈਣ ਜੀ ਨੂੰ ਹਡ ਬੀਤੀ ਯਾਦ ਆ ਗਈ। ਉਹਨਾਂ ਐਸੇ ਢੰਗ ਨਾਲ ਗਲ ਕੀਤੀ ਕਿ ਮੇਰੇ ਹਿਰਦੇ ਦੀਆਂ ਹੇਠ-ਲੀਆਂ ਤੈਹਾਂ ਵਿਚ ਜਾ ਵਸੀ।

ਭੈਣ ਜੀ ਨੇ ਕਿਹਾ ਕਿ ਮੈਂ ਇਕ ਦਫ਼ਾ ਬਹੁਤ ਬੀਮਾਰ ਹੋ ਗਈ ਸਰੀਰ ਕਠਾ ਹੋ ਗਿਆ। ਹਿਲਣ ਜੋਗੀ ਰਹੀ ਨਾ ਉਠਣ ਜੋਗੀ। ਮਨ ਜ਼ਿੰਦਗੀ ਤੋਂ ਅਵਾਜ਼ਾਰ ਹੋ ਗਿਆ। ਪੂਜਯ ਪਿਤਾ ਜੀ ਦੇ ਧਿਆਨ ਤੇ ਡਾਕਟਰਾਂ ਦੀਆਂ ਸਾਰੀਆਂ ਕੋਸ਼ਸ਼ਾਂ ਨਿਸਫਲ ਗਈਆਂ-ਮਰਜ਼ ਬੜ੍ਹਤਾ ਗਇਆ ਜੂੰ ਜੂੰ ਦਵਾ ਕੀ।

ਮੈਂ ਕਈ ਵਾਰ ਸੁਣ ਚੁਕੀ ਸਾਂ ਕਿ ਪਾਤਸ਼ਾਹ ਸਤਿਗੁਰੂ ਹਰੀ ਸਿੰਘ ਜੀ ਟੁਟੀ ਗੰਢਣ ਹਾਰ ਗੁਪਾਲ ਹਨ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਸ੍ਰੀ ਮੁਖਵਾਕ ਹੈ ਕਿ ਮੇਰੇ ਧਕੇ ਹੋਏ ਨੂੰ ਗੁਰੂ ਹਰੀ ਸਿੰਘ ਜੀ ਬਖਸ਼ ਦੇਣਗੇ ਪਰ ਇਨ੍ਹਾਂ ਦੇ ਧਕੇ ਨੂੰ ਮੈਂ ਨਹੀਂ ਬਖਸ਼ਣਾ। ਮੇਰੇ ਮਨ ਵਿਚ ਸਤਿਗੁਰਾਂ ਬਾਰੇ ਬੜੀ ਸ਼ਰਧਾ ਸੀ। ਮੈਨੂੰ ਉਨ੍ਹਾਂ ਸਜ ਵਿਆਹੀ ਆਈ ਨੂੰ ਪੁਛਿਆ ਸੀ-ਕੀ ਕੀ ਗਹਿਣਾ ਪਿਆ ਏ ਤੇ ਕੀ ਕੀ ਕਪੜਾ। ਹੋਰ ਵੀ ਨਿਕੀਆਂ ੨ ਗਲਾਂ ਪੁਛੀਆਂ ਸਨ।

ਮੇਰੀ ਖੁਸ਼ ਕਿਸਮਤੀ ਨੂੰ ਸਤਿਗੁਰੂ ਹਰੀ ਸਿੰਘ ਸਾਡੇ ਨਗਰ ਅਪਣੇ ਦੌਰੇ ਦੇ ਸੰਬੰਧ ਵਿਚ ਪਹੁੰਚਣ ਵਾਲੇ ਸਨ ਮੈਨੂੰ ਚਾ ਚੜ੍ਹ ਗਿਆ। ਮੈ ਮਾਂ ਜੀ ਅਤੇ ਵੀਰਾ ਜੀ ਨੂੰ ਕਹਿ ਕੇ ਅਪਣਾ ਮੰਜਾ ਉਸ ਰਸਤੇ ਵਿਚ ਡਹਾਲਿਆ ਜਿਥੋਂ ਦੀ ਉਨ੍ਹਾਂ ਪਾਵਨ ਚਰਨਾਂ ਨੇ ਗੁਜ਼ਰਨਾ ਸੀ ਜਿਨ੍ਹਾਂ ਨੂੰ ਦੇਵੀ-ਦੇਵ ਤਰਸਦੇ ਰਹਿੰਦੇ ਹਨ। ਮੇਰੀ ਨਾ ਹਿਲ ਜੁਲ ਸਕਣ ਵਾਲੀ ਦੇਹ ਮੰਜੇ ਤੇ ਨਿੱਸਲ ਹੋਈ ਪਈ ਸੀ ਤੇ ਅਖਾਂ ਰਾਹ ਤੇ ਵਿਛੀਆਂ ਹੋਈਆਂ।

ਰਸਤੇ ਵਿਚ ਗੁਰੂ ਜੀ ਤੇਰੇਇਹ ਦਿਲ ਫਰਸ਼ਵਿਛਾਵਾਂ।
ਸੁਹਣੇ ਚਰਨ ਗੁਰਾਂ ਦਾ ਜੋੜਾ ਇਹ ਦੋਇ ਨੈਣ ਬਣਾਵਾਂ।

ਮੇਰੀ ਕਸ਼ਟ ਦੀ ਘੜੀ ਕਟਣੇ ਨੂੰ, ਮੇਰੀ ਡੋਲਦੀ ਬੇੜੀ ਨੂੰ ਬੰਨੇ ਲਾਣ, ਮੇਰੇ ਦੁਖੀ ਸਰੀਰ ਨੂੰ ਸੁਖ ਦਾ ਸੋਮਾ ਬਣਾਣ ਨੂੰ ਅਰਸ਼ਾਂ ਕੁਰਸ਼ਾਂ ਦੇ ਮਾਲਿਕ ਆ ਪਹੁੰਚੇ। ਮੇਰੇ ਮੰਜੇ ਦੇ ਪਾਸ ਹੀ ਆਕੇ ਖੜੇ ਹੋ ਗਏ। ਕੀ ਹੋਇਆ :

ਅਮਿਉ ਦ੍ਰਿਸਟਿ ਸੁਭ ਕਰੈ ਹਰੈ ਸਭ ਪਾਪ ਸਕਲ ਮਲ।
ਕਾਮ ਕ੍ਰੋਧ ਅਰ ਲੋਭ ਮੋਹ ਵਸ ਕਰੈ ਸਭੈ ਬਲ।
ਸਦਾ ਸੁਖੁ ਮਨ ਵਸੈ ਦੁਖੁ ਸੰਸਰਹਿ ਖੋਵੈ।
ਗੁਰ ਨਵ ਨਿਧਿ ਦਰੀਆਉ ਜਨਮ ਹਮ ਕਾਲਖ ਧੋਵੈ।

ਦੇਖਦਿਆਂ ਹੀ ਦਿਆਲੂ ਹੋ ਗਏ।

ਜਿਤ ਵਲ ਨਿਗਹ ਮੇਹਰ ਦੀ ਕਰਦੇ,
ਜਾਨ ਜਿਸਮ ਵਿਚ ਪਾਵਨ।
ਇਸ ਥੀ ਜ਼ਿਆਦਾ ਹੋਰ ਪਵਿਤਰ,
ਆਵਾ ਗਵਨ ਮਿਟਾਵਨ।

ਫਿਰ ਵਾਕ ਹੋਇਆ:—ਬੀਬੀ ਤੂੰ ਠੀਕ ਹੈਂ। ਤੇ ਪਾਵਨ ਹਥਨਾਲ ਚੁਕ ਕੇ ਆਪ ਅੰਦਰ ਲੈ ਆਏ। ਮੇਰੇ ਦੁਖ ਕਟੇ ਗਏ। ਅੰਦਰ ਆਉਂਦਿਆਂ ਮੈਂ ਉਠ ਕੇ ਬੈਠ ਗਈ। ਦਿਨੋ ਦਿਨ ਰਾਜ਼ੀ ਹੁੰਦੀ ਗਈ। ਤੇ ਅੱਜ ਮੇਰੀ ਹਾਲਤ ਏਹ ਹੈ ਕਿ ਮੈਂ ਕਈ ਕਈ ਮੀਲ ਪੰਧ ਮੁਕਾ ਲੈਂਦੀ ਹਾਂ।

ਉਪਰੋਕਤ ਵਾਰਤਾ ਭੈਣ ਜੀ ਤੋਂ ਸੁਣੀ ਲਿਖ ਦਿਤੀ ਹੈ ਪਰ ਕਈ ਵਾਰ ਤਾਂ ਅਪਣੇਂ ਆਪ ਤੇ ਬਹੁਤ ਅਫਸੋਸ ਆਉਂਦਾ ਹੈ ਕਿ ਅਗਰ ਮੈਂ ਹਰ ਸਮੇ ਕਲਮ ਕਾਗਦ ਕੋਲ ਰਖਦੀ ਤਾਂ ਮਾਤਾਜੀਦੁਆਰਾ ਸੁਣੇ ਬਚਨਅਜ ਲਿਖਲਿਖਦਸਦੀ ਪਰ ਹੱਛਾ ਮੈਂ ਫੇਰ ਵੀ ਧੰਨ ਹਾਂ ਜਿਸਨੇ ਸ੍ਰੀ ਮਾਤਾ ਜੀਉਣ ਕੋਰ ਜੀ ਦੇ ਲਾਲ, ਵਡੇ ਪਰਤਾਪ ਵਾਲਿਆਂ ਦੇ ਦਰਸ਼ਨ ਰਜ ਰਜ ਪਾਏ ਹਨ। ਰਜ ਰਜ ਪਿਆਰ ਮਾਨਿਆਂ ਤੇ ਚਰਨ ਪਰਸੇ ਹਨ। ਤੇ ਰਜ ਰਜ ਧੂੜ ਮਥੇ ਤੇ ਲਾਈ ਹੈ। ਅਜ ਉਸ ਗੁਰੂ ਹਰੀ ਸਿੰਘ ਜੀ ਮਹਾਰਾਜ ਜੀ ਦੇ ਦਰਸ਼ਨ ਉਨ੍ਹਾਂ ਦੇ ਪੋਤਰੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਿਚੋਂ ਕੀਤੇ ਜਾ ਸਕਦੇ ਹਨ ਜਿਨ੍ਹਾਂ ਦੇ ਬਚਨਾਂ ਤੋਂ ਤਨ ਮਨ ਦੀ ਤਪਸ਼ ਮਿਟਦੀ ਤੇ ਸੁਖ ਉਪਜਦਾ ਹੈ।

# ਭੂਰਿਆਂ ਵਾਲੇ ਰਾਜੇ

[ਸ੍ਰੀ ਸਵਰਨ ਸਿੰਘ ਜੀ 'ਸਨੇਹੀ'

ਭੂਰਿਆਂ ਵਾਲੇ ਰਾਜਿਆਂ ਦੀ ਹੋਂਦ ਮੰਨਣੀ ੨੦ਵੀਂ ਸਦੀ ਦੇ ਵਿਗਿਆਨਕ ਜੁਗ ਵਿਚ ਉਨੀ ਹੀ ਅਸੰਭਵ ਹੈ ਜਿੰਨੀ ਪੁਰਾਣੇ ਸਮਿਆਂ ਵਿਚ ਚੰਨ ਤੇ ਅਪੜਨ ਦੀ ਗਲ ਨੂੰ ਸਚ ਮੰਨਣਾ।

ਪਰ ਭੂਰਿਆਂ ਵਾਲੇ ਰਾਜੇ ਦੀ ਗਲ ਤਾਂ ਉਸ ਰਾਜੇ ਨਾਲੋਂ ਵੀ ਪੁਰਾਣੀ ਹੈ ਜਿਸ ਨੇ ਕਿਸੇ ਅਜਿਹੇ ਹੀ ਰਾਜੇ ਕੋਲੋਂ ਕੁੜਤਾ ਮੰਗਣ ਦੀ ਇਛਿਆ ਕੀਤੀ ਸੀ ਤਾਂ ਕਿ ਉਸ ਖੁਸ਼ਦਿਲ ਰਾਜੇ ਦਾ ਕੁੜਤਾ ਪਾਕੇ ਉਹ ਵੀ ਖੁਸ਼ਦਿਲ ਹੋ ਸਕੇ ਪਰ ਇਹ ਇਛਿਆ ਅਧੂਰੀ ਇਸੇ ਕਰਕੇ ਹੀ ਰਹਿ ਗਈ ਸੀ ਕਿ ਅਜਿਹੇ ਰਾਜਿਆਂ ਦੇ ਗਲ ਕਿਸੇ ਵੇਲੇ ਕੁੜਤਾ ਵੀ ਨਹੀਂ ਹੁੰਦਾ।

ਇਹ ਦੁਨਿਆਵੀ ਰਾਣੇ ਤੇ ਜਰਵਾਣੇ, ਜੋ ਲੋਕਾਂ ਦੇ ਥੋੜੇ ਜੇਹੇ ਹਿਸੇ ਦੇ ਹਾਕਮ ਹੁੰਦੇ ਹਨ। 'ਸਭ ਹਰਿ ਕੇ ਕੀਏ' ਹੀ ਹੁੰਦੇ ਹਨ ਪਰ ਇਨ੍ਹਾਂ ਵਿਚ ਕੋਈ ਵਿਰਲਾ ਹੀ ਉਸ ਕਾਦਰ ਨੂੰ ਯਾਦ ਰਖਦਾ ਹੈ। ਬਹੁਤੇਉਸਦਾ ਸਤਿਕਾਰਕਰਨਦੀਥਾਂਉਸਨੂੰਹਰ-ਨਾਖਸ਼ ਵਾਂਗ ਵੰਗਾਰਨ ਲਗ ਪੈਂਦੇ ਹਨ। ਉਹ ਰਬ ਦੇ ਜਾਇਆਂ ਤੇ ਘੋਰ ਅਤਿਆਚਾਰ ਕਰਨ ਵੇਲੇ ਇਹ ਗਲ ਭੁਲ ਜਾਂਦੇ ਹਨ ਕਿ ਰਬ ਦੇ ਬਣਾਏ ਜੀਵਾਂ ਨਾਲ ਕੀਤਾ ਚੰਗਾ ਵਿਵਹਾਰ ਉਨ੍ਹਾਂ ਲਈ ਕਾਦਰ ਦੀ ਖੁਸ਼ੀ ਜਿਤੇਗਾ ਜਿਸ ਕਾਰਨ ਉਨ੍ਹਾਂ ਨੂੰ ਇਸ ਤੋਂ ਉਚਾ ਅਹੁਦਾ 'ਨਿਹਚਲ ਰਾਜ' ਮਿਲਣ ਦੀ ਆਸ ਹੋ ਸਕਦੀ ਹੈ ਨਹੀਂ ਤੇ 'ਤਪੋਂ' ਰਾਜ ਤੇ ਰਾਜੋਂ 'ਨਰਕ' ਮਿਲਣ ਦਾ ਅਖਾਣ ਤਾਂ ਪ੍ਰਸਿਧ ਹੈ ਹੀ।

ਹਾਂ, ਗਲ ਭੂਰਿਆਂ ਵਾਲੇ ਰਾਜਿਆਂ ਦੀ ਚਲ ਰਹੀ ਸੀ—ਇਹ ਭੂਰਿਆਂ ਦੇ ਹੀ ਪਰੇਮੀ ਹੁੰਦੇ ਹਨ ਤੇ ਸ਼ਾਹੀ ਲਿਬਾਸ ਤੋਂ ਬਹੁਤੇ ਹੀ ਦੂਰ ਰਹਿਣ ਵਾਲੇ ਹੁੰਦੇ ਹਨ। ਇਸ ਦੁਨਿਆਵੀ ਤੇ ਅਸਥਾਈ ਅਮੀਰੀ ਵਿਚ ਪਿਆਂ ਇਨਾਂ ਦੇ ਰਾਜ ਦੇ ਵੀ ਕੁਛ ਇਲਾਕੇ ਖੁਸ ਜਾਣ ਦਾ ਡਰ ਰਹਿੰਦਾ ਹੈ। ਰਬ ਦੇ ਵਧੇਰੇ ਕੋਲ ਇਹੀ ਰਹਿੰਦੇ ਹਨ। ਜੋ ਇਨ੍ਹਾਂ ਦੇ ਮੂੰਹੋਂ ਸਹਿਜ ਸੁਭਾ ਨਿਕਲ ਜਾ ਮਨ ਦੀ ਮੌਜ ਵਿਚ ਆਕੇ ਕਢ ਦੇਣ, ਰਬ ਉਸੇ ਨੂੰ ਕਰਨ ਲਈ ਮਜਬੂਰ ਹੁੰਦਾ ਹੈ। ਸੰਤ ਨਰਾਇਣ ਸਿੰਘ ਜੀ ਛੋਟੀਆਂ ਵਾਲੇ, ਜੋ ਅਜੇਹੇ ਰਾਜਿਆਂ ਵਿਚੋਂ ਹੀ ਇਕ ਸਨ, ਸਾਥ ਸਮੇਤ ਇਕ ਵਾਰ ਕਿਧਰੇ ਜਾ ਰਹੇ ਸਨ। ਕਿਸੇ ਨੇ ਪੁਛਿਆ, ਕਿਸਦੇ ਜਾ ਰਹੇ ਹੋ? ਉਤਰ ਮਿਲਿਆ—'ਭਗਵਾਨ ਸਿੰਘ ਦੇ।' ਅਛਾ ਤਾਂ ਉਸਨੂੰ ਉਜਾੜ ਕੇ ਹੀ ਘਰੋਂ ਨਿਕਲੋਗੇ; ਕਿਵੇਂ ਨ ਕਿਵੇਂ ਇਹ ਗਲ ਸੰਤਾਂ ਦੇ ਕੰਨੀਂ ਵੀ ਪੈ ਗਈ।

ਉਨ੍ਹਾਂ ਮਨ ਦੀ ਮੌਜ ਵਿਚ ਆ ਕੇ ਕਿਹਾ, 'ਜਾਹ, ਸ਼ਾਹਾਂ ਦਾ ਸ਼ਾਹ ਕੀਤਾ ।'ਤੇ ਸਚਮੁਚ ਹੀ ਭਗਵਾਨ ਸਿੰਘ ਕੰਗਲੇ ਤੋਂ ਸ਼ਾਹਾਂ ਦਾ ਸ਼ਾਹ ਬਣ ਗਿਆ ਸੀ। ਇਹ ਸਿਫਤਾਂ ਸਿਰਫ ਭੂਰਿਆਂ ਵਾਲਿਆਂ ਕੋਲ ਹੀ ਹੁੰਦੀਆਂ ਹਨ ਪਰ 'ਨਦਰ ਉਪਠੀ ਜੇ ਕਰੇ' ਤਦ ਵੀ ਰਬ ਇਨ੍ਹਾਂਦੀ ਰੋਕਣੋ ਅਸਮਰਥਹੁੰਦਾਹੈ। ਉਨ੍ਹਾਂ ਨਾਲ ਸ਼ਰੀਕਾ ਕਾਹਦਾ ਰਬ ਜਿਨਾਂ ਦੀਆਂ ਮੰਨੇ ? ਕੁਛ ਅਜੇਹੀ ਘਟਨਾ ਹੀ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਵਾਪਰੀ ਸੀ।

ਅਸਲ ਗਲ ਇਉਂ ਸੀ ਕਿ ਮਹਿਤ ਪੁਰੀਏ ਨਿਹਾਲ ਸਿੰਘ ਹੋਰੀਂ ਫੀਰੋਜ਼ਪੁਰ ਕੰਮ ਕਰਦੇ ਹੁੰਦੇ ਸਨ –ਦਿਹਾੜੀ ਉਨ੍ਹਾਂ ਸਮਿਆਂ ਵਿਚ ਦੋ ਆਨੇ ਮਿਲਦੀ ਸੀ–ਉਨ੍ਹਾਂ ਨੂੰ। ਸਮੇਂ ਸਸਤੇ ਹੋਣ ਦੇ ਬਾਵਜੂਦ ਵੀ ਗੁਜ਼ਾਰਾ ਬਹੁਤ ਔਖਾ ਹੁੰਦਾ ਸੀ। ਕਿਉਂਕਿ ਆਰਥਕ ਹਾਲਤ ਬਹੁਤ ਕਮਜ਼ੋਰ ਸੀ, ਨਿਹਾਲ ਸਿੰਘ ਹੋਰਾਂ ਨੇ ਪੂਰੇ ਸਿਦਕ ਭਰੋਸੇ ਤੇ ਸ਼ਰਧਾ ਨਾਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅਗੇ ਅਰਜ਼ ਕੀਤੀ ਕਿ ਉਹ ਇਸ ਪ੍ਰਵਾਰ ਤੇ ਕੁਛ ਕਿਰਪਾ ਕਰਨ। ਤੇ ਚੀਨੀ ਵਾਲੇ ਪਾਤਸ਼ਾਹ ਨੇ ਹੀ ਆਖਿਆ ਸੀ ਕਿ ' ਭੂਰਿਆਂ ਵਾਲਿਆਂ ਨਾਲ ਨਾ ਵਿਗਾੜੀਂ ਸ਼ਾਹਾਂ ਦਾ ਸ਼ਾਹ ਬਣ ਜਾਇੰਗਾ।'

ਤੇ ਹੋਇਆ ਵੀ ਬਿਲਕੁਲ ਇਵੇਂ ਹੀ ਸੀ-ਉਸ ਦੇ ਕਚੇ ਕੋਠਿਆਂ ਦੀ ਥਾਂ ਛੇਤੀ ਪੱਕੀਆਂ ਇਮਾਰਤਾਂ ਨੇ ਲੈ ਲਈ। ਸੋਨੇ ਦੇ ਪਤਰੇ ਮੜ੍ਹੇ ਜਾਣੇ ਕੋਈ ਘਟ ਅਮੀਰੀ ਦੀ ਨਿਸ਼ਾਨੀ ਨਹੀਂ ਹੁੰਦੇ। ਇਸਦਾ ਇਕੋ ਇਕ ਕਾਰਨ ਸੀ ਕਿ ਨਿਹਾਲ ਸਿੰਘ ਹੋਰੀਂ ਅਪਣੇ ਘਰ ਨੂੰ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਭੂਰਿਆਂ ਵਾਲਿਆਂ ਦਾ ਘਰ ਸਮਝਦੇ ਸੀ। ਪਰ ਇਕ ਦਿਨ ਇਸ ਤੋਂ ਉਲਟ ਹੋ ਗਈ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਅਪਣੇ ਸਿਖਾਂ ਸਮੇਤ ਨਿਹਾਲ ਸਿੰਘ ਹੋਰਾਂ ਦੇ ਪਿੰਡ ਪੁਜੇ। ਸਿਖ ਸੇਵਕ, ਭਾਵ ਭੂਰਿਆਂ ਵਾਲੇ, ਹੁਕਮ ਅਨੁਸਾਰ ਸੰਤਾਂ ਦੇ ਘਰ ਜਾ ਕੇ ਲੰਗਰ ਤਿਆਰ ਕਰਨ ਲਗ ਪਏ। ਸਤਿਗੁਰੂ ਜੀਦਾ ਡੇਰਾ ਬਾਹਰ ਸੀ। ਇੰਨੇ ਨੂੰ ਸੰਤਾਂ ਦੇ ਜਵਾਈ ਆ ਗਏ ਤੇ ਜੋੜਿਆਂ ਸਮੇਤਲੰਗਰ ਉਪਰੋਂ ਦੀ ਪੌੜੀ ਚੜ੍ਹਨ ਲਗੇ। ਸੰਤਾਂ ਨੇ ਨਿਮ-ਰਤਾ ਸਹਿਤ ਇਓਂ ਕਰਨੋਂ ਰੋਕਿਆ। ਉਹ ਭਰੇ ਪੀਤੇ ਜਾ ਕੇ, ਇਸ ਮਰਿਯਾਦਾ ਵਿਰੁਧ, ਸੰਤਾਂ ਕੋਲ ਬੋਲੇ ਤੇ ਉਨ੍ਹਾਂ ਨੂੰ ਭੀ ਆਪਣੀ ਟੋਲੀ ਵਿਚ ਸ਼ਾਮਲ ਕਰ ਲਿਆ।

ਸਤਿਗੁਰੂ ਦੀ ਲੀਲ੍ਹਾ ਨੂੰ ਕੋਈ ਨਹੀਂ ਜਾਣ ਸਕਦਾ। ਉਸਦੀ ਮਾਇਆ ਵੀ ਘਟ ਪ੍ਰਬਲ ਨਹੀਂ ਹੁੰਦੀ। ਇਸ ਮਾਇਆ ਤੋਂ ਦੂਰ ਰਹਿਣ ਦਾ ਹੰਕਾਰ ਅਰਜਨ ਨੇ ਵੀ ਕੀਤਾ ਸੀ ਪਰ ਅੰਤ ਨੂੰ ਸ੍ਰੀ ਕ੍ਰਿਸ਼ਨ ਭਗਵਾਨ ਦੀ ਚਪੇੜ ਨੇ ਹੀ ਇਸ ਦਾ ਨਸ਼ਾ ਉਤਾ-ਰਿਆ ਸੀ। ਕੁਛ ਇਹੋ ਜਿਹੀ ਮਾਇਆ ਹੀ ਸੰਤ ਨਿਹਾਲ ਸਿੰਘ ਹੋਰਾਂ ਤੇ ਆ ਪਈ। ਉਨ੍ਹਾਂ ਨੇਬਿਨਾਂ ਕੁਛ ਸੋਚਿਆਂ ਸਮਝਿਆ ਭੂਰਿਆਂ ਵਾਲਿਆਂ ਨਾਲ ਵਿਗਾੜਨ ਵਾਲੀ ਗਲ ਸ਼ੁਰੂ ਕਰ ਦਿਤੀ- ਮੰਦਾਚੰਗਾ ਬੋਲੇ,ਓਨ੍ਹਾਂ ਸਿਖਾਂ ਨੂੰ ਘਰੋਂ ਨਿਕਲ ਜਾਣ ਦਾ ਹੁਕਮ ਦੇ ਦਿਤਾ। ਸੰਤਾਂ ਨੇ ਪੁਛਿਆ ਘਰ ਕਿਸਦਾ ਹੈ? ਉਨ੍ਹਾਂ ਕਿਹਾ ,'ਮੇਰਾ ਹੈ–ਭੂਰਿਆਂ ਵਾਲੇ ਕੁਛ ਨਹੀਂ ਲਗਦੇ।'ਸੰਤਾਂ ਨੇ ਤਿੰਨ ਵਾਰ ਉਨ੍ਹਾਂ ਦੇ ਮੂੰਹੋਂ ਇਹੋ ਸ਼ਬਦ ਅਖਵਾ ਲਏ ਤੇ ਗੁਝੇ ਹੋਏ ਆਟੇ ਤੇ ਅਧ-ਰਿਝੀਆਂ ਦਾਲਾਂ ਚੁਕਕੇ ਘਰੋਂ ਬਾਹਰ ਆ ਗਏ। ਉਨ੍ਹਾਂ ਦੇ ਨਾਲ ਹੀ ਲਛਮੀ ਦੇਵੀ ਨੇ ਵੀ ਆਪਣੇ ਚਰਨ ਓਥੋਂ ਕਢ ਲਏ। ਜਿਸ ਚਾਲੇ ਉਹ ਸ਼ਾਹਾਂ ਦੇ ਸ਼ਾਹ ਬਣੇ ਸਨ ਉਸ ਤੋਂ ਦੁਗਣੀ ਚਾਲੇ ਰੰਕਾਂ ਦੇ ਰੰਕ ਬਣਨੇ ਸ਼ੁਰੂ ਹੋ ਗਏ। ਇਥੋਂ ਤਕ ਕਿ ਉਨ੍ਹਾਂ ਦੇ ਪੁਤਰ ਦਾ ਵਿਆਹ ਆ ਗਿਆ। ਗਲ ਪਾਉਣ ਨੂੰ ਕਪੜਾ ਕੋਈ ਨਾ ਖਰੀਦਿਆ ਜਾ ਸਕਿਆ। ਅੰਤ ਫੇਰ ਸਤਿਗੁਰੂ ਦੀ ਸ਼ਰਨ ਆਉਣਾ ਪਿਆ–ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਗਲ ਦਾ ਕੁੜਤਾ ਉਸਨੂੰ ਪਹਿਨਾਕੇ ਮੌਕਾ ਸਾਰਿਆ ਗਿਆ।

ਭੂਰਿਆਂ ਵਾਲਿਆਂ ਵਾਲਾ ਇਹ ਵਾਧਾ ਦੂਜੇ ਰਾਜਿਆਂ ਵਿਚ ਨਹੀਂ ਹੁੰਦਾ।

# ਸਿਦਕ ਅਤੇ ਭਰੋਸੇ ਦੀ ਇਕ ਜ਼ਿੰਦਾ ਮਿਸਾਲ

[ਸੰਤ ਦੁਆਰਕਾ ਸਿੰਘ ਜੀ (ਕੂਕਾ) ਦਿਲੀ

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਅਜ ਤੋਂ ਕੋਈ ੬੦ ਸਾਲ ਪਹਿਲਾਂ ਜ਼ਿਲਾ ਲਾਇਲਪੁਰ ਦੀ ਧਰਤੀ ਨੂੰ ਭਾਗ ਲਾਂਦਿਆਂ ਲੌਂਗੋਂਵਾਲ ਪਧਾਰੇ ਤਾਂ ਲਾ ਬਰਕਤ ਰਾਮ ਜੀ ਨੇ ਦੀਵਾਨ ਵਿਚ ਹਾਜ਼ਰ ਹੋਕੇ ਸਤਿਗੁਰੂ ਜੀ ਅਗੇ ਭੇਟਾ ਰਖੀ ਅਤੇ ਮਥਾ ਟੇਕਿਆ। ਬਚਨ ਬਿਲਾਸ ਤਾਂ ,ਸ੍ਰੀ ਸਤਿਗੁਰੂ ਜੀ ਨਾਲ ਕੋਈ ਨਾ ਹੋਇਆ, ਪਰ ਦਰਸ਼ਨ ਕਰ–ਦਿਆਂ ਮਨ ਸ਼ਾਂਤ ਹੋ ਗਿਆ। ਅਤੇ ਮਸਤੀ ਦੀ ਰੰਗਨ ਵਿਚ ਭਜਨ ਕਰਦੇ ਰਹੇ।

'ਜਿਨ ਕੌ ਨਦਰਿ ਕਰਮ ਹੋਵੈ ਹਿਰਦੇ ਤਿਨੇ ਸਮਾਣੀ' ਦੇ ਵਾਕ ਅਨੁਸਾਰ ਸਤਿਗੁਰੂ ਜੀ ਦੇ ਐਸੇ ਅਨੇਕਾਂ ਹੀ ਆਸ਼ਕ, ਭਗਤ ਅਤੇ ਦੀਵਾਨੇ ਹਨ, ਜਿਨਾਂ ਤੇ ਮਿਹਰ ਦੀ ਦਰਿਸ਼ਟੀ ਹੋਈ ਅਤੇ ਉਹ ਹਮੇਸ਼ਾਂ ਹੀ ਗੁਪਤ ਰਹੇ ਅਤੇ ਓਨ੍ਹਾਂ ਦੇ ਜੀਵਨ ਦੇ ਬਾਰੇ ਸਾਨੂੰ ਅਜੇ ਤਕ ਪਤਾ ਨਹੀਂ ਲਗ ਸਕਿਆ। ਪਰਜਦੋਂ ਵੀਕੋਈ ਐਸਾਜੀਓੜਾ ਅਪਣੇ ਪਿਆਰੇ ਦੀ ਗਲ ਕਿਸੇ ਹਮ ਸਾਥੀ ਨੂੰਦਸਦਾਹੈਤਾਂ ਅਗੋਂ ਸੁਨਣ ਵਾਲਿਆਂ ਦੇ ਹਿਰਦੇ ਪ੍ਰਫੁਲਤ ਹੋਕੇ ਉਸ ਬਖ਼ਸ਼ਸ਼ ਦਾ ਸੁਆਦ ਮਾਣਦੇ ਹਨ ਅਤੇ ਅੰਦਰੋਂ ਅੰਦਰੀਂ ਅਪਣੇ ਮਨ ਨਾਲ ਬੇਨਤੀਆਂ ਕਰਦੇ ਹਨ ਕਿ ਹੇ ਸਚੇ ਪਾਤਸ਼ਾਹ ! ਸਾਡੇ ਤੇ ਭੀ ਬਖਸ਼ਸ਼ ਦਾ ਦਰ ਖੋਲੋ। ਅਤੇ ਬਾਜ਼ੇ ਵਕਤ ਤਾਂ ਸੁਨਣ ਵਾਲਿਆਂ ਦੀ ਐਸੀ ਹਾਲਤ ਹੋ ਜਾਂਦੀ ਹੈ ਕਿ ਕਈ

ਲਾਲਾ ਬਰਕਤ ਰਾਮ ਜੀ ਦੀ ਉਮਰ ਏਸ ਵੇਲੇ ੮੦ ਸਾਲਾਂ ਦੀ ਹੈ ਇਨ੍ਹਾਂ ਦੇ ਪੰਜ ਲੜਕੇ, ਨੂਹਾਂ ਪੋਤਰੇ ਅਤੇ ਭਰਪੂਰ ਪਰਵਾਰ ਹੈ। ਲਖਾਂ ਵਿਚ ਖੇਡਦੇ ਹਨ, ਕਾਰਾਂ ਮੋਟਰਾਂ ਤੇ ਚੜ੍ਹਦੇ ਹਨ। ਬਾਗ ਬਗੀਚਿਆਂ ਦੇ ਮਾਲਿਕ ਅਤੇ ਦਿਲੀ, ਚੰਡੀ-ਗੜ੍ਹ ਤੇ ਜਲੰਧਰ ਵਿਚ ਸ਼ਾਨਦਾਰ ਕੋਠੀਆਂ ਪਈਆਂ ਹੋਈਆਂ ਹਨ।

ਪਾਕਿਸਤਾਨ ਬਨਣ ਵੇਲੇ ਇਨ੍ਹਾਂ ਸਿਆਲ ਕੋਟ ਤੋਂ ਉਠ ਕੇ ਜਲੰਧਰ ਆਦਰਸ਼ ਨਗਰ ਵਿਚ ਆ ਡੇਰੇ ਲਾਏ ਅਤੇ ਖਰਾਦਾਂ ਬਨਾਣ ਦਾ ਕੰਮ ਬੜੀ ਭਾਰੀ ਪੈਮਾਨੇ ਤੇ ਸ਼ੁਰੂ ਕੀਤਾ ਅਤੇ ਸੂਅਰ ਇੰਜ–ਨੀਅਰਿੰਗ ਵਰਕਸ ਦੇ ਨਾਂ ਤੇ ਕਾਫੀ ਨਾਮ ਪੈਦਾ ਕੀਤਾ।

ਭਾਵੇਂ ਇਨ੍ਹਾਂ ਦਾ ਪਿਛਲਾ ਪਿੰਡ ਪਾਕਿਸ–ਤਾਨ ਵਿਚ ਦੀਪੋਕੇ (ਦੜਪ) ਜ਼ਿਲਾ ਸਿਆਲ ਕੋਟ ਵਿਚ ਸੀ, ਪਰ ਇਹ ਜ਼ਿਲਾ ਲਾਇਲਪੁਰ ਵਿਚ ਲੌਂਗੋਵਾਲ ਵਿਚ ਕਾਫੀ ਅਰਸੇ ਤੋਂ ਸਰਾਫੀ ਦਾ ਕੰਮ ਕਰਦੇ ਸਨ। ਬਚਪਨ ਵਿਚ ਨਾ ਇਨ੍ਹਾਂ ਨੂੰ ਕੁਸ਼ਤੀ ਦਾ ਬੜਾ ਸ਼ੌਕ ਸੀ। ਤੇਲ ਮਾਲਸ਼ਾਂ ਡੰਡ, ਬੈਠਕਾਂ ਅਤੇ ਆਮ ਜ਼ੋਰ ਕਰਕੇ ਅਤੇ ਖੁਲ੍ਹਾ ਛਕਨਾ ਛਕਾਨਾ ਮਾਪਿਆਂ ਦੇ ਹੁੰਦਿਆਂ ਨਫਿਕਰਨਾਫਾਕਾ। ਭਾ ਚੰਗੇ ਸਨ, ਸਮੇਂ ਚੰਗੇ ਸਨ, ਧੀ ਭੈਣ ਦੀ ਸਾਂਝ ਇਕੱਠੀ ਸੀ, ਲੋਗ ਭੋਲੇ ਭਾਲੇ ਅਤੇ ਫੈਸ਼ਨਾਂ ਤੋਂ ਦੂਰ ਸਨ।

# ਅੜਬੰਗੀ

[ਪ੍ਰੀਤਮ ਸਿੰਘ ਕਵੀ

"ਆਹ ਪੰਜ ਰੁਪੈ ਮੈਂ ਧਰ ਚਲਿਆ ਹਾਂ, ਇਹ ਲੈ ਲੈ ਤੇ ਪਿਛਾਂਹ ਨੂੰ ਮੁੜ ਜਾ ।" ਅੜਬੰਗੀ ਨੇ ਗਲੋਂ ਲਾਹੁਣਾ ਚਾਹਿਆ ।

'ਤੂੰ ਪੰਜਾਂ ਰੁਪੈਆਂ ਨਾਲ ਛੁਟਕਾਰਾ ਚਾਂਹਦਾ ਏਂ, ਅਜ ਪਠਾਣ ਗੇਂਦੇ ਦੇ ਹੱਥ ਵੇਖਣੇ ਪੈਣਗੇ ।" ਉਹ ਹੰਕਾਰ ਵਿਚ ਫੁੰਕਾਰਦਾ ਅਗੇ ਵਧ ਰਿਹਾ ਸੀ ।

ਅੜਬੰਗੀ ਨੇ ਅਪਣਾ ਰਾਹ ਮਾਪਦਿਆਂ ਫਿਰ ਭਉਂਕੇ ਵੇਖਿਆ । ਉਹਦੇ ਤੇ ਗੇਂਦੇ ਵਿਚ ਕੋਈ ਤੀਹ ਕਰਮਾਂ ਦਾ ਫਾਸਲਾ ਸੀ। ਅੜਬੰਗੀ ਨੇ ਤਰਸ ਖਾਂਦਿਆਂ ਤੇ ਅਪਣੇ ਵਲੋਂ ਗੇਂਦੇ ਦੇ ਲਾਲਚ ਨੂੰ ਪੱਠੇ ਪਾਂਦਿਆਂ ਅਪਣੇ ਮੋਢੇ ਉਤਲੀ ਕੀਮਤੀ ਲੋਈ ਲਾਹ ਕੇ ਜ਼ਮੀਨ ਤੇ ਰਖ ਦਿਤੀ । 'ਚੰਗਾ ਜੇ ਪੰਜ ਥੋੜੇ ਲਗਦੇ ਨੀ ਤਾਂ ਇਹ ਚਾਲੀਆਂ ਦੀ ਲੋਈ ਹੀ ਸੰਭਾਲ ਲੈ, ਪਰ ਪਿੱਛਾ ਨਾ ਕਰ। ਤੂੰ ਕੀ ਲੈਣਾਂ ਏ, ਮੈਂਨੂੰ ਫੜਕੇ ।'

"ਸਰਦਾਰਾ ਮਾਣ ਨਾ ਕਰੀਂ। ਮੈਂ ਤੇਰੀ ਬਹਾਦਰੀ, ਜੋਰਾਵਰੀ ਤੇ ਨਿਡਰਤਾ ਦੀਆਂ ਬੜੀਆਂ ਕਹਾਣੀਆਂ ਸੁਣੀਆਂ ਹੋਈਆਂ ਨੇ । ਪਰ ਇਕ ਪਠਾਣ ਤੋਂ ਤੂੰ ਕਿਵੇਂ ਜਾਨ ਵਲਾਉਂਦਾ ਏਂ, ਵੇਖਕੇ ਤੇਰੀਆਂ ਸਾਰੀਆਂ ਬਹਾਦਰੀਆਂ ਦਾ ਧੂੰਆਂ ਸਾਫ ਹੋ ਗਿਆ ਏ । ਮੈਂ ਤੈਨੂੰ ਫੜੇ ਬਿਨਾਂ ਦਮ ਨਹੀਂ ਲੈਣ ਲਗਾ ।' ਗੇਂਦੇ ਨੇ ਲਲਕਾਰਿਆ ।

'ਤੈਨੂੰ ਲੋਈ ਦੀ ਕੀਮਤ ਜਚੀ ਨਹੀਂ, ਜੋ ਛਡ ਕੇ ਤੁਰਿਆ ਆਉਨਾ ਏਂ ? ਮੈਨੂੰ ਡਰ ਏ ਤੇਰ ਕਾਲ ਹੀ ਨਾ ਤੈਨੂੰ ਧੱਕੀ ਲਿਆ ਰਿਹਾ ਹੋਵੇ ।' ਤੁਰ ਜਾਂਦਿਆਂ ਪਿਛਾਂਹ ਭਉਂਕੇ ਅੜਬੰਗੀ ਨੇ ਫੇਰ ਕਿਹਾ ।

'ਤੂੰ ਅਪਣੇ ਕਾਲ ਦੀ ਗਲਕਰ ਸਿਖਾ, ਅਜ ਤੂੰ ਕਾਲ ਤੋਂ ਡਰਦਾ ਅਗੇ ਅਗੇ ਲਗਾ ਜਾਨਾ ਏਂ ਤੇ ਕਾਲ ਤੇਰਾ ਮਗਰ ਮਗਰ ਆ ਰਿਹਾ ਏ । ਤੂੰ ਪੰਜ ਰੁਪਏ ਤੇ ਲੋਈ ਅਪਣੇ ਕਾਲ ਨੂੰ ਵਢੀ ਦੇਨਾ ਏਂ–ਜਾਣਨੈਂ, ਮੇਰਾ ਇਰਾਦਾ ਕੀਹ ਏ ? ਸੁਣ, ਮੈਂ ਤੈਨੂੰ ਜੀਉਂਦਿਆਂ ਫੜਕੇ ਤੇ ਪੁਲਿਸ ਹਵਾਲੇ ਕਰਕੇ ਸਾਰਜੈਂਟੀ ਲੈਣੀ ਏ । ਮੈਨੂੰ ਸਿਪਾਹੀ ਦੀ ਜੂਨ ਪਸੰਦ ਨਹੀਂ ।' ਗੇਂਦੇ ਨੇ ਇਰਾਦਾ ਸਾਫ਼ ਕਰ ਦਿਤਾ ।

"ਚੰਗਾ ਜੇ ਤੈਨੂੰ ਸਿਪਾਹੀਦੀ ਜੂਨ ਪਸੰਦ ਨਹੀਂ ਤਾਂ ਮੈਂ ਤੇਰੀ ਮਦਦ ਕਰਾਂਗਾ। ਪਰ ਪਤਾ ਨਹੀਂ ਮੈਨੂੰ ਤੇਰੇ ਵਾਸਤੇ ਤਰਸ ਕਿਉਂ ਆਉਂਦਾ ਏ ।"

ਤੋਅੜਬੰਗੀ ਪਿਛਾਂਹ ਵੇਖਦਾ ਅਗਾਂਕਦਮ ਪੱਟੀਗਿਆ

ਉਤਰਦੇ ਸਿਆਲ ਦੇ ਦਿਨ ਸਨ। ਦਸ-ਗਿਆਰਾਂ ਦਾ ਵਕਤ ਹੋਵੇਗਾ। ਦੂਰ ਨੇੜੇ ਖੇਤਾਂ ਵਿਚ ਘਾਹ ਖੋਤਦੇ ਲੋਕੀਂ ਕਿਤੇ ਕਿਤੇ ਨਜ਼ਰ ਪੈਂਦੇ। ਸੂਰਜ ਦੀ ਧੁਪ ਵਿਚ ਮਸਾਂ ਜੇਹੇ ਕਿਤੇ ਗਰਮੀ ਆਉਣ ਲਗੀ। ਪਰ ਇੰਜ ਦੀ ਗਰਮੀ ਅਜੇ ਅੜਬੰਗੀ ਵਿਚ ਨਹੀਂ ਸੀ ਆਈ।

ਭੈਣੀ ਸਾਹਿਬ ਦੇ ਕੋਟ ਰੰਗੂਰਾਇ ਤੇ ਵਸੀਵੇਂ ਉਤੇ ਇਕ ਮੱਲ-ਯੁਧ ਦੀ ਤਿਆਰੀ ਹੋ ਰਹੀ ਸੀ। ਅਜੇ ਹੁਣੇ-ਹੁਣੇ ਗੁਸਾਈਂ ਆਣੇ ਦੀ ਢਕੀ ਵਿਚ, ਦਰਸ਼ਨ ਪਿਆਸੇ ਸ੍ਰ. ਭਗਵਾਨ ਸਿੰਘ ਅੜਬੰਗੀ ਨੂੰ ਸ੍ਰੀ ਸਤਿਗੁਰ ਹਰੀਸਿੰਘਜੀ ਭਾਈ ਰਾਗਾਸਿੰਘ ਨੂੰ ਨਾਲ ਲੈਕੇ, ਮਿਲ ਕੇ ਆਏ ਸਨ। ਭਗਵਾਨ ਸਿੰਘ ਅਰਜ ਕੀਤੀ ਸੀ-ਦੀਨ ਦਿਆਲ, ਮੈਂ ਕਦੇ ਕਿਸੇ ਨਾਲ ਅਪਣੇ ਸੁਆਰਥ ਤੋਂ ਨਹੀਂ ਜੇ ਲੜਿਆ। ਅੰਗਰੇਜ਼ ਦੇ ਚੁਗਲ ਖੋਰ ਚਾਟੜਿਆਂ ਜਾਂ ਗਊ—ਦੋਖੀ ਬੁਚੜਾਂ ਤੋਂ ਬਿਨਾ ਮੈਂ ਕਿਸੇ ਤੇ ਹਥ ਨਹੀਂ ਉਠਾਇਆ। ਪਤਾ ਨਹੀਂ ਕਿਉਂ" ਜਦੋਂ ਮੈਂ ਨਾਮ-ਧਾਰੀਆਂ ਦੇ ਕਿਸੇ ਵਿਰੋਧੀ ਨੂੰ ਜਾਂ ਗਊ ਦੋਖੀ ਨੂੰ ਵੇਖ ਲੈਂਦਾ ਹਾਂ ਤਾਂ ਮੇਰੇ ਡੌਲੇ ਫਰਕਣ ਲਗ ਪੈਂਦੇ ਨੇ ਤੇ ਫੇਰ ਮੇਰੀ ਅਣਖ ਤੇ ਤੁਹਾਡਾ ਦਿਤਾ ਹੋਇਆ ਬਲ ਮੈਨੂੰ ਅਜੇਹੇ ਬੰਦਿਆਂ ਨੂੰ ਸੋਧੇ ਬਿਨਾਂ ਅਗਾਂਹ ਨਹੀਂ ਤੁਰਨ ਦਿੰਦੇ।

ਸਤਿਗੁਰਾਂ ਧੀਰਜ ਅਤੇ ਬਲ ਦੀ ਦੀਨ ਦੁਖੀ ਲਈ ਕੀਤੀ ਗਈ ਵਰਤੋਂ ਦੀ ਸ਼ਲਾਘਾ ਕਰਦਿਆਂ ਆਖਿਆ ਸੀ—ਬਲਵਾਨ ਆਦਮੀ ਦਾ ਧੀਰਜ ਭਾਰੇ ਥੱਲੇ ਦੇ ਪਤੀਲੇ ਵਰਗਾ ਹੁੰਦਾ ਹੈ। ਅੱਵਲ ਤਾਂ ਸੇਕ ਛੇਤੀ ਕੀਤਿਆਂ ਲਗਦਾ ਨਹੀਂ, ਜੇ ਲਗਣਾ ਸ਼ੁਰੂ ਹੋ ਜਾਇ ਤਾਂ ਛੇਤੀ ਠੰਢਾ ਨਹੀਂ ਪੈਂਦਾ। ਮੈਨੂੰ ਪਤਾ ਲਗਾ ਹੈ ਕਿ ਤੂੰ ਵੇਲੇ ਕੁਵੇਲੇ ਬੁਚੜਾਂ ਨਾਲ ਸਿਝਦਾ ਰਹਿੰਦਾ ਏਂ, ਪਰ ਇਕ ਗਲ ਚੇਤੇ ਰਖੀਂ, ਸਾਡੀ ਨਵਰਤ ਮੁਸਲਮਾਨਾਂ ਦੇ ਖਿਲਾਫ਼ ਨਹੀਂ। ਸੱਚਾ ਮੁਸਲਮਾਨ ਮੋਮ ਦਿਲ ਹੁੰਦਾ ਏ। ਤੇ ਅੰਗਰੇਜ਼ ਦੀ ਚਲਾਕੀ ਏ ਏਹ ਤਾਂ ਕਿ ਉਹ ਹਿੰਦੂ ਤੇ ਮੁਸਲਮਾਨ ਵਿਚ, ਸਿਖ ਤੇ ਮੁਸਲਮਾਨ ਵਿਚ ਨਵਰਤ ਦੇ ਬੀ ਖਿਲਾਰਦਾ ਰਹਿੰਦਾ ਏ। ਤੇ ਭੈੜੇ ਬੰਦਿਆਂ ਦੀ ਤਲਾਸ਼ ਵਿਚ ਹੁੰਦਾ ਏ ਜਿਹੜੇ ਉਹਦੇ ਇਸ਼ਾਰੇ ਉਤੇ ਇਕ ਦੂਜੇ ਦੇ ਗਲ ਪੈਣ ਨਵਰਤ ਤਾਂ ਅਸੀਂ ਅੰਗਰੇਜ਼ ਨੂੰ ਵੀ ਕਿਉਂ ਕਰੀਏ। ਪਰ ਧਿਙੋਂ ਜ਼ੋਰੀ ਸਾਡੇ ਘਰ ਤੇ ਕਬਜ਼ਾ ਕਰਕੇ ਸਾਨੂੰ ਆਪੋ ਵਿਚ ਲੜਾ ਲੜਾ ਮਾਰਨ ਵਾਲਿਆਂ ਤੋਂ ਛੁਟਕਾਰਾ ਚਾਹੀਦਾ ਏ ਨਾ। ਚੰਗਾ, ਜਾਹ ਫਿਰ, ਆਇਆਂ ਸਾਨੂੰ ਦੇਰ ਹੋ ਗਈ ਏ ਤੇ ਜਾਪਦਾ ਸੀ ਕਿ ਕੁਝ ਸਿਪਾਹੀਆਂ ਨੇ ਸਾਨੂੰ ਤਾੜਵੀਆਂ ਨਜ਼ਰਾਂ ਨਾਲ ਘਰੋਂ ਤੁਰਦਿਆਂ ਵੇਖ ਲਿਆ ਸੀ।

ਅਤੇ ਗਲ ਹੋਈ ਵੀ ਇਵੇਂ ਹੀ। ਜਦੋਂ ਸਤਿ-ਗੁਰੂ ਹਰੀ ਸਿੰਘ ਜੀ ਕੋਈ ਦੋਕੁ ਫਰਲਾਂਗ ਗੁਸਾਈਂ ਆਣਿਉਂ ਉਰਾਂ ਲੰਘ ਆਏ ਤਾਂ ਗੇਂਦੇ ਨੇ ਬੜੇ ਹੰਕਾਰੇ ਹੋਏ ਲਹਿਜੇ ਵਿਚ ਕਿਹਾ ਸੀ ਕਿਨੂੰ ਮਿਲ ਕੇ ਆਏ ਹੋ? ਸਾਨੂੰ ਵੀ ਸੂਹ ਲਗ ਗਈ ਹੈ ਤੇ ਅਜ ਉਹਦੀ ਕਿਆਮਤ ਆ ਗਈ ਏ।

ਭੈਣੀ ਸਾਹਿਬ ਦਾ ਵਸੀਵਾਂ ਲੰਘਾਕੇ ਅੜਬੰਗੀ ਅਪਣਾ ਖੂੰਡਾ ਸੰਭਾਲ ਕੇ ਖਲੋ ਗਿਆ। ਕਹਿਣ ਲਗਾ: 'ਗੇਂਦਿਆ! ਮੈਂ ਤੇਰੇ ਜ਼ੁਲਮਾਂ ਤੇ ਸੀਨਾ ਜ਼ੋਰ ਦੀਆਂ ਕਈ ਕਹਾਣੀਆਂ ਸੁਣੀਆਂ ਹਨ। ਜ਼ਰਾ ਏਥੇ ਹੀ ਖਲੋ, ਅਗੇ ਨਾ ਵਧ, ਮੈਂ ਕਿਤੇ ਚਲਿਆ ਨਹੀਂ ,ਸਿੰਘ ਹਾਂ ਬਚਨ ਕਰਦਾ ਹਾਂ। ਪਰ ਗੱਲ ਸੁਣ, ਖਊਰੇ ਤੇਰਾ ਜੀਵਨ ਤੇਰੇ ਨਾਲ ਮੁੜ ਮੋਹ ਕਰਨ ਲਗ ਪਏ। ਤੂੰ ਜਦੋਂ ਦਾ ਦੂਜ਼ ਕੇ ਗੁਰਦਵਾਰਾ ਭੈਣੀ ਸਾਹਿਬ ਦੀ ਚੌਕੀ ਵਿਚ ਲਾਇਆ ਗਿਆ ਏਂ ਤੇਰੇ ਹੰਕਾਰ ਵਿਚ ਵਾਧਾ ਹੀ ਹੁੰਦਾ ਗਿਆ ਏਂ। ਤੂੰ ਭਗਤੀ ਪੁੰਜ ਨਾਮਧਾਰੀਆਂ ਨੂੰ ਅਪਣੇ ਗੁਰੂ ਨੂੰ ਮਿਲਣ ਵਿਚ ਜਾਣ੨ ਕੇ ਅੜਿਕੇ ਡਾਹੁੰਦਾ ਏਂ,ਤੂੰ ਨਾਮਧਾਰਨਾਂ ਨੂੰ ਮਖੌਲ ਤੇ ਟਿਚਕਰਾਂ ਕਰਦਾ ਰਿਹਾ ਏਂ! ਤੂੰ ਸੇਵਾ-ਦਾਰਾਂ ਨੂੰ ਤਰ੍ਹਾਂ ਤਰ੍ਹਾਂ ਦੇ ਕੁਬੋਲ ਬੋਲਦਾ ਰਿਹਾ ਏਂ ਤੂੰ ਇਹ ਕਦੇ ਨਹੀਂ ਜਾਤਾ ਜੁ ਮੁਸਲਮਾਨ ਮੋਮ-ਦਿਲ ਹੁੰਦਾ ਏ। ਤੂੰ ਡੇਰੇ ਵਾਲਿਆਂ ਨੂੰ ਡਰਾ ਧਮਕਾ ਕੇ ਅਪਣੇ ਰੋਹਬ ਦਾ ਵਖਾਲਾ ਪਾਂਦਾ ਰਿਹਾ ਏਂ—ਤੈਨੂੰ ਨਹੀਂ ਪਤਾ ਕਿ ਸਤਿਗੁਰੂ ਜੀ ਤੇ

ਡੇਰੇ ਵਾਲੇ ਕਿਵੇਂ ਬੁਰੇ ਦਿਨਾਂ ਨੂੰ, ਪਹਾੜ ਜੇਡਾ ਜੇਰਾ ਕਰਕੇ, ਦੜ ਵਟ ਕੇ ਲੰਘਾ ਰਹੇ ਨੇ। ਆ ਭ... ਮਾਣਸ ਬਣ ਜਾ, ਤੇ ਤੁਰ ਜਾ ਪਿਛੇ ਨੂੰ। ਸਾਊਆਂ ਵਾਂਗ ਦਿਨ ਕੱਟ ਤੇ ਕਟਣ ਦੇ।'

ਪਰ ਗੇਂਦਾ ਕਦਮ ਕਦਮ ਅਗੇ ਵਧਦਾ ਆਇਆ। ਗੁਸੇ ਤੇ ਰੋਹ ਨਾਲ ਹੰਕਾਰ ਵਿਚ ਫੁੰਕਾਰਦਾ ਹਥਲੀ ਡਾਂਗ ਨੂੰ ਕੁਝ ਇਸ ਤਰ੍ਹਾਂ ਘੁਮਾਂ-ਦਾ ਆਇਆ ਜਿਵੇਂ ਉਹ ਗਤਕੇਬਾਜ਼ ਹੋਵੇ!

'ਭਗਵਾਨਿਆਂ! ਤੇਰੀ ਮੌਤ ਨਜੀਕ ਆ ਗਈ ਏ, ਤੂੰ ਮੈਨੂੰ ਵਾਅਜ਼ ਨਾ ਦੇ। ਇਹ ਤੇਰੀ ਖੁਸ਼ ਕਿਸਮਤੀ ਏ ਕਿ ਤੂੰ ਅਪਣੇ ਗੁਰੂ ਨੂੰ ਮਿਲ ਲਿਆ ਏ। ਮੈਂ ਅਜ ਤੈਨੂੰ ਸੁਕਿਆਂ ਨਹੀਂ ਜਾਣ ਦੇਣਾ।' ਗੇਂਦੇ ਨੇ ਲਲਕਾਰਿਆ।

'ਚੰਗਾ ਫਿਰ, ਜੇ ਇਹੋ ਗਲ ਏ, ਤਾਂ ਮੈਂ ਤਿਆਰ ਹਾਂ।' ਅੜਬੰਗੀ ਨੇ ਖੂੰਡੇ ਨੂੰ ਸੰਭਾਲਿਆ 'ਪਰ ਤੂੰ ਬੜਾ ਦਲੇਰ ਸੁਣੀਂਦਾ ਏਂ, ਪਹਿਲਾ ਵਾਰ ਕਰਲੈ, ਕਹੀਂ ਨਾ ਦਸਿਆ ਨਹੀਂ। ਅਜ ਤੇਰੀ ਮੌਤ ਯਕੀਨੀ ਏ।'

'ਏਹ ਤਾਂ ਹੁਣੇ ਪਤਾ ਲਗ ਜਾਏਗਾ, ਘੁਮੰ-ਡੀਆ!' ਕਹਿਕੇ ਗੇਂਦੇ ਨੇ ਪੈਂਤੜਾ ਬੰਨ ਕੇ ਜ਼ੋਰ ਦੀ ਘੂਕਵੀਂ ਡਾਂਗ ਅੜਬੰਗੀ ਨੂੰ ਦੇਹ ਮਾਰੀ। ਵਾਰ ਬਚਾਂਦਿਆਂ ਅੜਬੰਗੀ ਨੇ ਉਹਦੇ ਨੱਕ ਤੇ ਇਕ ਅਜੇਹੀ ਹੁਝ ਮਾਰੀ ਕਿ ਉਹ ਖੱਬੇ ਪਾਸੇ ਉਲਰ ਗਿਆ। ਇਸ ਤੋਂ ਪਹਿਲਾਂ ਕਿ ਗੇਂਦਾ ਸੰਭਲੇ ਉਸਨੂੰ ਦੋ-ਚਾਰ ਖੂੰਡੇ ਕਨਪੱਟੀ ਤੇ ਠੁਕ ਗਏ ਤੇ ਉਹ ਧੜੈਂ ਕਰਦਾ ਜ਼ਮੀਨ ਤੇ ਚਿਤ ਹੋਗਿਆ।

ਅੜਬੰਗੀ ਨੇ ਆਲੇ ਦੁਆਲੇ ਨਜ਼ਰ ਫੇਰੀ। ਲੋਕ ਇਹਨਾਂ ਨੂੰ ਵਸਵੀਂ ਹਾਲਤ ਵਿਚ ਵੇਖਦਿਆਂ ਹੀ ਘਾਹ ਖੋਤਣੋਂ ਛਡ ਦੂਰ ਦੇ ਖੇਤਾਂ ਜਾਂ ਘਰਾਂ ਨੂੰ ਚਲੇ ਗਏ ਸਨ। ਦੋਹਾਂ ਵਿਚੋਂ ਕਿਸੇ ਇਕ ਦਾ ਗਵਾਹ ਬਣਿਆਂ ਵੀ ਉਹਨਾਂ ਨੂੰ ਸੁੱਖ ਨਹੀਂ ਸੀ ਲਗਦੀ।

* * * * * * *

ਗੇਂਦੇ ਦੇ ਪੁਲਸ ਵਾਲੇ ਸਾਥੀਆਂ ਨੇ ਉਹਨੂੰ ਜਾਣੋ ਰੋਕਿਆ ਸੀ ਕਿ ਉਹ ਡੇਰੇ ਦੀ ਹਦੂਦ ਤੋਂ ਬਾਹਰ ਜਾਕੇ ਬਦੋਬਦੀ ਨਾ ਦੂਜਿਆਂ ਦੇ ਗਲੇ ਪਏ। ਪਰ ਜਦੋਂ ਦੋ ਤਿੰਨ ਘੰਟੇ ਤਕ ਗੇਂਦਾ ਵਾਪਸ ਨ ਪਰਤਿਆ ਤਾਂ ਪੁਲਿਸ ਵਾਲਿਆਂ ਪਿਛਾ ਕੀਤਾ। ਏਹ ਸਭ ਨੂੰ ਪਤਾ ਸੀ ਕਿ ਅੜਬੰਗੀ ਨਾਲ ਭਿੜਨਾਂ ਤਾਂ ਸਰੀਹਣ ਮੌਤ ਨਾਲ ਭਿੜਨਾਂ ਏਂ, ਓਹੋ ਗਲ ਹੋਈ। ਜਾਕੇ ਡਿਠਾ ਤਾਂ ਉਹ ਕੋਟ ਗੰਗੂਰਾਇ ਦੀ ਜੂਹ ਵਿਚ ਖ਼ੂਨ ਨਾਲ ਲੱਥ ਪੱਥ ਪਿਆ ਏ ਤੇ ਜਾਪ ਦਾ ਸੀ ਜਿਵੇਂ ਖ਼ੂਨ ਨਾਲ ਕਿਸੇ ਪਿਆਸ ਵੀ ਬੁਝਾਈ ਹੋਵੇ।

ਹਵਾਲਦਾਰ ਨੇ ਫੌਰਨ, ਡੇਰੇ ਦੇ ਤਮਾਮ ਜੀਆਂ ਨੂੰ ਘਰੋ ਘਰੀ ਅੰਦਰੀਂ ਤਾੜ ਦਿਤਾ। ਸਤਿਗੁਰੂ ਹਰੀ ਸਿੰਘ ਜੀ ਵੀ ਦੋਹਾਂ ਮਾਤਾਵਾਂ, ਤੇ ਹੋਰ ਸੇਵਕਾਂ ਨਾਲ ਇਕ ਅੰਦਰ ਦੇ ਕੇ ਜੰਦਰੇ ਗਏ। ਸਾਹਨੇ ਵਾਲ, ਲੁਦਿਹਾਣੇ ਅੰਬਾਲੇ ਤੇ ਜਲੰਧਰ ਦੇ ਪੁਲਿਸ ਹੈਡ ਕੁਆਰਟਰਾਂ ਨੂੰ ਇਤਲਾਹ ਦਿਤੀ ਗਈ।

ਰਾਤ ਤਕ ਜਲੰਧਰੋਂ ਸਪੈਸ਼ਲ ਪੁਲਿਸ ਆ ਗਈ। ਪੁਲਿਸ ਅਫਸਰ ਤੇ ਸਿਪਾਹੀਆਂ ਦੀ ਚੰਗੀ ਚੋਖੀ ਧਾੜ ਨੇ ਬਲਵਾ ਸਮਝ ਕੇ ਗੁਰਦੁਆਰੇ ਨੂੰ ਘੇਰ ਲਿਆ। ਅੰਗਰੇਜ਼ ਪੁਲਿਸ ਕਪਤਾਨ ਨੇ ਪੁਛਿਆ: 'ਗੁਰੂ ਜੀ ਕਿਥੇ ਨੇ?'

'ਅੰਦਰ ਦਿਤੇ ਹੋਏ ਨੇ।' ਚੌਂਕੀ ਦੇ ਹਵਾਲਦਾਰ ਨੇ ਬਹਾਦਰੀ ਜਤਲਾਈ।

"ਕਿਉਂ?" ਕਪਤਾਨ ਨੇ ਘੂਰਿਆ 'ਚਲੋ, ਕਢੋ ਉਨ੍ਹਾਂ ਨੂੰ, ਕਿਥੇ ਨੇ ਉਹ?'

ਹਵਾਲਦਾਰ ਅਗੇ ਹੋ ਉਸ ਕਮਰੇ ਨੂੰ ਖੋਲਣ ਚਲਿਆ। ਜੰਦਰਾ ਖੋਲ੍ਹਦਿਆਂ ਨੂੰ ਵੇਖ ਸਾਹਿਬ ਨੇ ਕਿਹਾ—'ਓਇ ਬੇਵਕੂਫਾ, ਤੈਨੂੰ ਤਰਸ ਨ ਆਇਆ?'

'ਨਹੀਂ ਸਾਹਿਬ, ਬੜੇ ਵਡੇ ਬਲਵੇ ਦਾ ਖਤਰਾ ਸੀ।'

—ਸਤਿਗੁਰੂ ਜੀ ਤੋਂ ਸਾਹਿਬ ਨੇ ਵਾਕਿਆ ਬਾਬਤ ਪੁਛਿਆ। ਸਤਿਗੁਰਾਂ ਦਸਿਆ ਉਨ੍ਹਾਂ ਨੂੰ ਤਾਂ ਕੋਈ ਪਤਾ ਨਹੀਂ ਕਿ ਕੀ ਹੋਇਆ ਬੀਤਿਆ ਹੈ। ਏਨਾ ਹੀ ਪਤਾ ਹੈ ਕਿ ਸਿਪਾਹੀਆਂ ਦੇ ਜ਼ੋਰ ਉਨ੍ਹਾਂ ਨੂੰ ਅੰਦਰ ਡੱਕ ਦਿਤਾ ਗਿਆ ਏ। ਉਹ

ਸਗੋਂ ਪਿਸ਼ਾਬ ਤੇ ਹਾਜਤ ਵਲੋਂ ਪਰੇਸ਼ਾਨ ਰਹੇ ਸਨ। ਸਤਿਗੁਰੂ ਜੀ ਨੇ ਗਿਲਾ ਜ਼ਾਹਰ ਕੀਤਾ ਕਿ ਜੇਕਰ ਕਿਸੇ ਅਜੇਹੇ ਵਕੂਏ ਦੀ ਗਲ ਸੀ ਤਾਂ ਉਹ ਅਪਣੇ ਘੋੜੇ ਜਾਂ ਬਘੀ ਵਗੈਰਾ ਦੇ ਕੇ ਸਹਾਇਤਾ ਕਰਦੇ।

ਪੁਲਿਸ ਨੇ ਇਨਕੁਆਰੀ ਸ਼ੁਰੂ ਕਰ ਦਿਤੀ। ਇਹ ਤਾਂ ਪਤਾ ਲਗ ਗਿਆ ਕਿ ਏਹ ਕਤਲ ਅੜਬੰਗੀ ਨੇ ਹੀ ਕੀਤਾ ਹੈ—ਪਰ ਮੌਕੇ ਦਾ ਗਵਾਹ ਕੇਹੜਾ ਬਣੇ ਤੇ ਉਹਨੂੰ ਫੜਾਵੇ ਕਿਹੜਾ।

੩-੪ ਮਹੀਨੇ ਦੇ ਵਕਫੇ ਬਾਅਦ ਇਕ ਪੁਲਸੀਆ ਸ੍ਰ. ਭਗਵਾਨ ਸਿੰਘ ਜੀ ਅੜਬੰਗੀ ਦਾ ਇਕ ਸੇਵਕ ਬਣਨ ਵਿਚ ਕਾਮਯਾਬ ਹੋ ਗਿਆ। ਤੇ ਇਕ ਦਿਨ ਲੁਧਿਆਨਿਓਂ ਲੰਘਦਾ ਉਹ ਕੁਤਵਾਲੀ ਦੇ ਕੋਲੋਂ ਦੀ ਲੰਘਾਣ ਵਿਚ ਅੜਬੰਗੀ ਨੂੰ ਠਗ ਗਿਆ। ਪਿਸ਼ਾਬ ਦੇ ਬਹਾਨੇ ਉਹਨੇ ਪੁਲਿਸ ਨੂੰ ਖਬਰ ਕੀਤੀ ਤੇ ਜਦੋਂ ਭਗਵਾਨ ਸਿੰਘ ਇਕ ਭੜਭੂੰਜੇ ਤੋਂ ਝੋਲੀ ਵਿਚ ਦਾਣੇ ਪੁਆ ਰਹੇ ਸਨ, ਸਫੈਦ ਕਪੜਿਆਂ ਵਾਲੀ ਪੁਲਿਸ ਦੇ ਕੋਈ ੧੫-੨੦ ਜੁਆਨ ਇਕ ਦਮ ਭਗਵਾਨ ਸਿੰਘ ਤੇ ਆ ਡਿਗੇ ਤੇ ਉਹ ਬਬਰਸ਼ੇਰ ਸਾਥੀ ਦੇ ਧਰੋਹ ਉਤੇ ਜ਼ਹਿਰ ਉਗਲਦਾ ਗ੍ਰਿਫਤਾਰ ਹੋਇਆ ਕੁਤਵਾਲੀ ਲੈ ਜਾਇਆ ਗਿਆ।

ਸਤਿਗੁਰੂ ਹਰੀ ਸਿੰਘ ਜੀ ਨੂੰ ਅੜਬੰਗੀ ਦੀ ਗ੍ਰਿਫਤਾਰੀ ਦਾ ਬੜਾ ਦੁਖ ਹੋਇਆ। ਉਹ ਉਚੇਚੀ ਆਗਿਆ ਲੈ ਕੇ ਲੁਧਿਆਣੇ ਆਏ। ਏਥੇ ਵਰ—ਨੀਆਂ ਤੇ ਪਾਠਾਂ ਦਾ ਪਰੋਗਰਾਮ ਜਾਰੀ ਹੋ ਗਿਆ ਓਧਰ ਮਿਸਲ ਤਿਆਰ ਕਰਕੇ ਮਿ: ਬਾਰ ਬਟਨ ਅੜਬੰਗੀ ਨੂੰ ਕਚਿਹਰੀ ਵਿਚ ਪੇਸ਼ ਕਰ ਦਿਤਾ।

ਸ੍ਰ.ਭਗਵਾਨ ਸਿੰਘ ਮਰ੍ਹਾਣੇ (ਜਿ: ਅੰਮ੍ਰਿਤਸਰ) ਦੇ ਵਸਨੀਕ ਸੰਧੂ ਜਟ ਸਨ। ਉਨ੍ਹਾਂ ਵਿਚ ਅਥਾਹ ਬਲ ਦੇ ਨਾਲ ਸੂਝ ਸਿਆਣਪ ਵੀ ਕਾਫ਼ੀ ਸੀ। ਉਹ ਹਮੇਸ਼ਾਂ ਵਕਤ ਦੀ ਨਜ਼ਾਕਤ ਨੂੰ ਪਛਾਣ ਕੇ ਗੱਲ ਜਾਂ ਅਮਲ ਕਰਦੇ। ਅੰਦਰੋਗਤੀ ਸਤਿਗੁਰੂ ਹਰੀ ਸਿੰਘ ਜੀ ਨੇ ਭਗਵਾਨ ਸਿੰਘ ਜੀ ਨਾਲ ਸੰਬੰਧ ਸਥਾਪਤ ਕਰ ਲਿਆ।

ਕਚਿਹਰੀ ਵਿਚ ਪੇਸ਼ ਕਰਕੇ ਜਦੋਂ ਅੰਤ ਸੈਸ਼ਨ ਦੀ ਅਦਾਲਤ ਵਿਚ ਪਹੁੰਚੇ ਤਾਂ ਮਿ: ਬਾਰਬਟਨ ਦਾ ਸ਼ੋਰ ਸੀ ਕਿ ਭਗਵਾਨ ਸਿੰਘ ੧੮ ਕਤਲਾਂ ਵਿਚ ਮਤਲੂਬ ਹੈ। ਗੇਂਦੇ ਦਾ ਕਤਲ ਉਸ ਉਨੀਵਾਂ ਕੀਤਾ ਹੈ। ਭਗਵਾਨ ਸਿੰਘ ਜੀ ਇਕੋ ਗਲ ਕਹਿਣ 'ਜੀ, ਇਹ ਮੈਨੂੰ ਅਪਣਾ ਜੁਆਈ ਬਣਾਣਾ ਚਾਂਹਦਾ ਹੈ। ਮੇਰੀ ਡੀਲ ਡੌਲ, ਰੰਗ ਰੂਪ ਤੇ ਜ਼ੋਰ ਤਾਕਤ ਤੇ ਲਟੂ ਹੋਕੇ ਅਪਣੇ ਘਰ ਹੀ ਲੈ ਆਉਣਾ ਲੋੜਦਾ ਹੈ, ਪਰ ਮੈਂ ਇਹ ਮੰਨਦਾ ਨਹੀਂ। ਇਸ ਲਈ ਬਦਲੇਨੂੰ ਮੁਖ ਰਖਕੇ ਜਾਂ ਮੇਰੇਦਰਸ਼ਨਮੇਲੇਲਈ ਕੋਈ ਨ ਕੋਈਬਹਾਨਾਘੜ ਲੈਂਦਾ ਹੈ। ਜ਼ਰਾ ਸੋਚੋ ਤਾਂ, ਇਕੋ ਕਤਲ ਵਾਸਤੇ ਤਾਂ ਏਨੀ ਉਧੜ ਧੁੰਮੀ ਮਚ ਗਈ ਏ, ਅਠਾਰਾਂ ਕਤਲ ਕਰਕੇ ਕੋਈ ਇਸ ਪੁਲਿਸ ਦੀ ਧਾੜ ਤੋਂ ਬਚਿਆ ਰਹਿੰਦਾ? ਮੈਂ ਉਹ ਭਗਵਾਨ ਸਿੰਘ ਨਹੀਂ ਜਿਦੀ ਖੋਜ ਵਿਚ ਇਹ ਹੈ, ਮੈਂ ਤਾਂ ਅੜਬੰਗੀ ਦਾਸ ਹਾਂ ਤੇ ਬਿਕ੍ਰਮ ਦਾਸ ਜੀ ਦਾ ਚੇਲਾ ਹਾਂ।''

ਬਾਰ ਬਟਨ ਨੇ ਭਗਵਾਨ ਸਿੰਘ ਜੀ ਦੀ ਮਾਂ ਨੂੰ ਮਰ੍ਹਾਣੇ ਤੋਂ ਇਹ ਕਹਿਕੇ ਝਟਾ ਪਟ ਲੈ ਆਂਦਾ ਸੀ ਕਿ 'ਆ ਤੈਨੂੰ ਤੇਰਾ ਪੁਤਰ ਮਿਲਾਵਾਂ!' ਤੇ ਜਦੋਂ ਕਚਿਹਰੀ ਵਿਚ ਉਹ ਉਹਨੂੰ ਪਛਾਨਣ ਲਈ ਅਪੜੀ ਤਾਂ ਅੜਬੰਗੀ ਨੂੰ ਪਤਾ ਲਗ ਚੁਕਾ ਸੀ ਕਿ ਹੁਣ ਕੀ ਹੋਣ ਵਾਲਾ ਹੈ। ਦੂਰੋਂ ਹੀ ਵੇਖਕੇ ਅੜਬੰਗ ਦਾਸ ਹੁਰੀਂ ਰੋਹ ਨਾਲ ਕੂਕ ਉਠੇ-'ਵੇਖੋ ਸਾਹਿਬ ਮੇਰੇ ਫਸਾਉਣ ਦੀਆਂ ਕੋਡੀਆਂ ਚਾਲਾਂ ਹਨ। ਪਤਾ ਨਹੀਂ ਕਿ ਬਾਰਬਟਨ ਏਸ ਜ਼ਨਾਨੀ ਨੂੰ ਕਿਥੋਂ ਲੈ ਆਇਆ ਏ ਤੇ ਇਹ ਕੌਣ ਕਮਜਾਤ ਹੈ ਜੋ ਇਹਦੇ ਫੁਸਲਾਵੇ ਹੇਠ ਆਕੇ ਮੈਨੂੰ ਅਪਣਾ ਪੁਤਰ ਬਣਵਾ ਕੇ ਮਰਵਾਏਗੀ।'

ਜਿਦਣ ਕੇਸ ਦਾ ਫੈਸਲਾ ਹੋਇਆ ਅੜਬੰਗ ਦਾਸ ਨੂੰ ਨਿਰਦੋਸ਼ ਕਰਾਰ ਦਿਤਾ ਗਿਆ। ਗੇਂਦੇ ਬਾਬਤ ਗੁਰੂ ਹਰੀ ਸਿੰਘ ਜੀ ਦਾ ਏਹ ਬਚਨ ਸਿਧ ਹੋਇਆ-ਘਬਰਾਓ ਨਾ ਸਿੰਘੋ, ਭਲੇ ਮਾਣਸਾਂ ਨਾਲ ਵਾਧਾ ਕਰਨ ਵਾਲੇ ਕੁਤੇ ਦੀ ਮੌਤੇ ਮਰਦੇ ਹੁੰਦੇ ਨੇ।

# ਮੰਜੀ ਗੁਰੂ

ਪ੍ਰਾਪਤੀ ਬਾਦ ਵੀ ਜੇ ਮਨੁਖ ਨਿਰਮਾਣ ਰਹਿ ਸਕੇ ਤਾਂ ਉਹ ਮਹਾਨ ਉਚਾ ਹੈ। ਪਰ ਜੇ ਹਰ ਪ੍ਰਾਪਤੀ ਪਿਛੇ ਉਹਦੀ ਕ੍ਰਿਤਗਤਾ ਵਧਦੀ ਜਾਇ ਤਾਂ ਉਹ ਮਹਾਂ ਪੁਰਖ ਦਾ ਦਰਜਾ ਪ੍ਰਾਪਤ ਕਰਦਾ ਹੈ।

ਪੌਰਾਣਿਕ ਕਥਾ ਕਹਾਣੀਆਂ ਵਿਚ ਵਡੇ ਵਡੇ ਮਹਾਂ ਰਿਸ਼ੀਆਂ ਦਾ ਜ਼ਿਕਰ ਆਉਂਦਾ ਹੈ, ਜਿਹੜੇ ਸਮੁੰਦਰ ਸੁਕਾ ਸਕਦੇ, ਹਿਮਾਂਚਲ ਹਿਲਾ ਸਕਦੇ, ਸੁਮੇਰ ਦੀ ਜਗਹ ਬਦਲ ਸਕਦੇ, ਚੰਦ ਸੂਰਜ ਨੂੰ ਅਪਣੇ ਇਸ਼ਾਰੇ ਤੇ ਨਚਾ ਸਕਦੇ, ਪਰ ਜਦੋਂ ਕਦੇ ਵੀ ਕੋਈ ਉਨ੍ਹਾਂ ਚੋਂ ਅਪਣੇ ਅਧਿਕਾਰ ਖੇਤਰ ਚੋਂ ਨਿਕਲਿਆ–ਠਿਠ ਹੋਇਆ, ਪਛਤਾਇਆ ਤੇ ਫੇਰ ਰਾਹੇ ਗਸਤੀ ਤੇ ਆਇਆ।

ਗੁਰੂ-ਸਿਖ ਪਰੰਪਰਾ ਵਿਚ ਗੁਰੂ ਨਾਨਕ ਦੇਵ ਜੀ ਤੋਂ ਬਾਦ ਅਜੇਹੇ ਸੰਤਾਂ, ਭਗਤਾਂ, ਸੇਵਕਾਂ ਦੀਆਂ ਕਥਾਵਾਂ ਮਿਲਦੀਆਂ ਹਨ ਜਿਹੜੇ ਅਪਣੀ ਉਚ-ਕਰਨੀ ਦੇ ਸਦਕਾ ਕਦੇ ਪੂਜੇ ਸਤਿਕਾਰੇ ਜਾਂਦੇ ਰਹੇ ਪਰ ਫੇਰ ਅਭਿਮਾਨ ਦੇ ਚੰਗੁਲ ਵਿਚਫਸਕੇ ਹਉਮੈਦੇ ਮਾਰੂ ਗੇੜ ਵਿਚ ਪੈ ਗਏ, ਅੰਤ ਸਤਿਗੁਰੂ ਅਤੇ ਸੰਗਤ ਦੀ ਨਿਗਾਹ ਵਿਚੋਂ ਉਕਾ ਹੀ ਗਿਰ ਗਏ, ਜਾਂ ਖਿਮਾ ਪ੍ਰਾਪਤ ਕਰਕੇ ਮੁੜ ਸਹੀ ਜੀਵਨ ਵਿਚ ਸ਼ਾਮਲ ਹੋ ਗਏ।

ਸਿਖ ਇਤਿਹਾਸ ਨਾਲ ਵਾਸਤਾ ਰਖਣ ਵਾਲੇ ਭਲੀ ਭਾਂਤ ਜਾਣਦੇ ਹਨ ਕਿ ਅਠਵੇਂ ਸਤਿਗੁਰਾਂ ਦੇ ਦੇਹਾਂਤ ਬਾਦ ਸਿਖ ਜਗਤ ਵਿਚ ੨੨ ਮੰਜੀਆਂ ਡਠ ਗਈਆਂ ਅਰਥਾਤ ੨੨ ਗੁਰੂ ਬਣ ਗਏ ਤੇ ਉਹ ਅਪਣੇ ਅਪਣੇ ਵਲ ਸਿਖਾਂ ਨੂੰ ਖ਼ੂਬ ਪਰੇਰਨ ਲਗੇ। ਉਹਨਾਂ ਅਪਣੇ ਏਜੰਟ ਵੀ ਬਣਾ ਲਏ ਤੇ ਕਰਾਮਾਤਾਂ ਦੀ ਸ਼ਕਤੀ ਵੀ ਵਖਾਣੀ ਸ਼ੁਰੂ ਕੀਤੀ ਅਜੇਹੇ ਸਮੇ ਸਚੇ ਗੁਰੂ ਦਾ ਪਤਾ ਲਗਾਣਾ ਟੇਢੀ ਖੀਰ ਹੁੰਦਾ ਹੈ। ੨੨ ਮੰਜੀਆਂ ਦੇ ਚਕਰ ਚੋਂ ਸਿਖ ਸੰਗਤਾਂ ਨੂੰ ਸ੍ਰੀ ਮਖਣ ਸ਼ਾਹ ਲੁਬਾਣਾ ਨੇ ਕਢਿਆ ਜਦੋਂ ਉਸਨੇ ਮਨ ਇਛਾ ਨੂੰ ਗੁਰੂ ਤੇਗ ਬਹਾਦਰ ਜੀ ਰਾਹੀਂ ਹੀ ਪੂਰਨ ਹੁੰਦਾ ਡਿਠਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇ ਉਹੋ ਮੰਜੀਆਂ, ਮਸਨਦ ਦੇ ਰੂਪ ਵਿਚ ਹੋ 'ਮਸੰਦ' ਬਣੇ

ਭਾਈਆਂ ਤੇ ਹਰ ਸਿਖ ਨੂੰ ਪਤਾ ਹੈ ਕਿ ਦਸਮੇਸ਼ ਸਤਿਗੁਰੂ ਨੇ ਹੰਕਾਰ ਭਰੇ ਮਸੰਦਾਂ ਨੂੰ ਦੋਜ਼ਖ਼ੀ ਸਜ਼ਾਵਾਂ ਦਿਤੀਆਂ ।

ਇਹ ਕੋਈ ਅਲੋਕਾਰ ਨਹੀਂ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਪਰਦੇਸ ਗਮਨ ਵੇਲੇ ਦੇ ਰਾਜਸੀ ਤੇ ਦੂਜੇ ਹਾਲਾਤ ਨੂੰ ਮੁਖ ਰਖਕੇ ਨਾਮਧਾਰੀ ਸਮਾਜ ਦੇ ਮਹਾਨ ਕਰਨੀਆਂ ਵਾਲੇ ਸੰਤ ਗੁਰ-ਮਰਯਾਦਾ ਨੂੰ ਭੁਲ ਜਾਂਦੇ । ਇਹ ਅਪਣੀ ਢਾਈਪਾ ਦੀ ਖਿਚੜੀ ਰਿੰਨ੍ਹਣ ਲਈ ਵਖ ਵਖ ਚੁਲੇ ਬਣਾ ਕੇ ਬਹਿ ਗਏ ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਪੰਜਾਬ ਦੇ ਲੋਕਾਂ ਵਿਚ ਰਾਜਸੀ ਤੇ ਸਦਾਚਾਰਕ ਪਲਟਾ ਇਸ ਤਰ੍ਹਾਂ ਦਾ ਲਿਆਂਦਾ ਕਿ 'ਘਰ ਘਰ ਰਾਮ ਸਿੰਘ' ਹੋਣ ਵਾਲੀ ਸਥਿਤੀ ਪੈਦਾ ਹੋ ਗਈ । ਮਾਝੇ,ਮਾਲਵੇ ਦੜਪ, ਦੁਆਬੇ ਤੇ ਮੈਣ ਦੁਆਬ ਆਦਿ ਵਿਚ ਮਹਾਨ ਸੰਤ-ਸਿਤਾਰੇ ਚਮਕਣ ਲਗੇ ।

ਪ੍ਰਕਾਸ਼ ਸੂਰਜ ਦੇ ਪ੍ਰਦੇਸ ਚਲੇ ਜਾਣ ਬਾਦ ਸਿਖ ਸੰਗਤਾਂ ਨੂੰ ਕੇਂਦਰ ਸੁੰਨਾ-ਸੁੰਨਾ ਜਾਪਿਆ । ਸਤਿ-ਗੁਰੂ ਹਰੀ ਸਿੰਘ ਜੀ ਅਜੇ ਓਹੋ ਬੁਧ ਸਿੰਘ ਜੀ ਸਨ, ਜਿਨ੍ਹਾਂ ਨੂੰ ਚਾਰ ਛੇ ਮਹੀਨੇ ਪਹਿਲਾਂ ਤੋਂ ਕੋਈ ਉਕਾ ਹੀ ਨਹੀਂ ਸੀ ਜਾਣਦਾ ਤੇ ਕੇਵਲ ੨੦ ਦਿਨ ਪ੍ਰਦੇਸ ਗਵਨ ਤੋਂ ਅਗੋਂ ਉਨ੍ਹਾਂ ਸਭ ਸਿਖਾਂ ਨੂੰ ਸਮਝਾ ਕੇ ਕਿਹਾ ਸੀ ਕਿ ਤੁਸੀਂ ਤਾਂ ਮੇਰੇ ਕੋਲ ਸਦਾ ਰਹਿੰਦੇ ਹੋ, ਏਹ ਤਾਂ ਅਜੇ ਹੁਣੇ ਹੀ ਆਏ ਹਨ ।...ਗੰਗਾ-ਯਾਤਰਾ ਸਮੇਂ ਅਗ ਲਗੀ ਗੋਲੀ ਨੂੰ ਗੁਰੂ ਹਰੀ ਸਿੰਘ ਜੀ ਨੂੰ ਆਪਣੇ ਨਾਲ ਲੈ ਗੰਗਾ ਵਿਚ ਸੁਟਵਾਣ ਤੋਂ ਬਾਦ ਸ਼ਾਇਦ ਇਸੇ ਦਿਨ ਦੂਜੀ ਏਹ ਪ੍ਰਤੱਖ ਘਟਨਾ ਸੀ ਕਿ ਸਤਿਗੁਰੂ ਜੀ ਨੇ ਅਪਣੇ ਵਾਲੇ ਬਸਤਰ ਬੁਧ ਸਿੰਘ ਜੀ ਨੂੰ ਪਹਿਨਾਕੇ ਸਿਖਾਂ ਨੂੰ ਕਿਹਾ ਸੀ—ਏਹ ਵੇਖੋ ਅਸਲੋਂ ਮੇਰੇ ਜਿਹੇ ਹੀ ਲਗਦੇ ਨੇ !

ਓਦੋਂ ਇਹਨਾਂ ਸੰਕੇਤਾਂ ਦਾ ਪਤਾ ਕਿਸੇ ਨੂੰ ਨਹੀਂ ਸੀ ਲਗ ਰਿਹਾ, ਪਰ ਅਚਾਨਕ ਪਰਦੇਸ ਗਮਨ ਦੀਆਂ ਤਿਆਰੀਆਂ ਵਿਚ ਮਾਲੂਮ ਹੋਇਆ ਕਿ ਬੁਧ ਸਿੰਘ ਜੀ ਦਾ ਅਪ੍ਰਗਟ ਰਖਣਾ ਹੀ ਸਮਾਜ ਹਿਤ ਵਿਚ ਸੀ। ਸਤਿਗੁਰੂ ਹਰੀ ਸਿੰਘ ਜੀ ਕਈ ਵਾਰ ਆਪ ਕਿਹਾ ਕਰਦੇ ਕਿ ਉਹਨਾਂ ਨੂੰ ਸਤਿਗੁਰਾਂ ਨੇ ਏਸੇ ਲਈ ਜ਼ਾਹਰ ਨਹੀਂ ਹੋਣ ਦਿਤਾ ਕਿ ਏਸ ਅਉਖੇ ਵੇਲੇ ਵਾਸਤੇ ਰਾਖਵਾਂ ਰਖਣਾ ਸੀ। ਸੋਈ ਸ਼ੱਕ ਨਹੀਂ ਕਿ ਜੇ ਸ੍ਰੀ ਬੁਧ ਸਿੰਘ ਜੀ ਵੀ ਗੁਰੂ ਰਾਮ ਸਿੰਘ ਜੀ ਵਾਂਗ ਲੋਕ-ਜੀਵਨ ਵਿਚ ਸਰਗਰਮ ਹੁੰਦੇ ਤਾਂ ਇਹਨਾਂ ਦੇ ਨਾਲ ਹੀ ਦੇਸ਼—ਨਿਕਾਲੇ ਲਈ ਤੋਰ ਲਏ ਜਾਂਦੇ । ਪਰ ਦੂਰ ਦ੍ਰਿਸ਼ਟਾ ਸਤਿਗੁਰੂ ਦੇ ਮਨ ਦੀਆਂ ਕੌਣ ਜਾਣੇ !

ਏਸ ਲਈ ਅ-ਪ੍ਰਿਸਧ ਵਿਅਕਤੀ ਬੁਧ ਸਿੰਘ ਜੀ ਤਾਂ ਅਜੇ ਭੈਣੀ ਸਾਹਿਬ ਦੇ ਡੇਰੇ ਦੇ, ਸਤਿਗੁਰੂ ਰਾਮ ਸਿੰਘ ਜੀ ਦੇ ਡੀ. ਸੀ. ਨਾਲ ਕੀਤੇ ਬਚਨਾਂ ਅਨੁਸਾਰ, ਕੁੰਜੀ ਬਰਦਾਰ ਸਨ। ਪਰੰਤੂ ਸਾਧ ਸੰਗਤ ਦੇ ਮਾਰਗ ਦਰਸ਼ਕ ਤਾਂ ਇਹ ਪੂਰਨ ਰੂਪ ਵਿਚ ਉਸ ਦਿਨ ਤੋਂ ਹੀ ਬਣੇ, ਜਦੋਂ ਬਾਬਾ ਜਵਾਹਰ ਸਿੰਘ ਜੀ ਰਾਹੀਂ ਰੰਗੂਨ ਚੋਂ ਚੀਨੀ ਵਾਲੇ ਪਾਤਸ਼ਾਹ ਦੇ ਹੁਕਮ ਨਾਮੇ ਨੇ ਆਪ ਨੂੰ ਬੁਧ ਸਿੰਘ ਤੋਂ ਹਰੀ ਸਿੰਘ ਨਾਮ ਦੇਕੇ ਅਪਣੇ ਤੋਂ ਵੀ ਵਡਾ ਬਣਾ ਦਿਤਾ । ਹੁਕਮ ਕੀਤਾ ਕਿ ਮੇਰੇ ਧਕੇ ਨੂੰ ਏਹ ਬਖਸ਼ ਦੇਵੇਗਾ । ਇਹਦੇ ਧਕੇ ਨੂੰ ਮੈਂ ਨਹੀਂ ਬਖ਼ਸ਼ ਸਕਾਂਗਾ ।

ਏਸ ਮਹਾਨ ਜ਼ਿਮੇਵਾਰੀ ਦੇ ਸ੍ਰੀ ਬੁਧ ਸਿੰਘ ਜੀ ਤਕ ਮੁੰਤਕਿਲ ਹੁੰਦਿਆਂ ੩ ਸਾਲ ਲਗ ਗਏ । ਏਨੇ ਵਿਚ ਕੁਛ ਚਰਿਤਰਵਾਨ ਤੇ ਸਵੈ ਵਿਸ਼ਵਾਸੀ ਸਿਖ ਸਾਧਾਂਨੇ ਨਾਮਧਾਰੀਆਂ ਦੀਆਂ ਵਖਵਖ ਇਕਾਈਆਂ ਨੂੰ ਕੁਛ ਬਚਾਈ ਰਖਣ ਦੇ ਖਿਆਲ ਨਾਲ ਤੇ ਕੁਛ ਭੁਲਾਈ ਰਖਣ ਦੇ ਮਨਸ਼ਾ ਨਾਲ ਆਪਣੀਆਂ ਆਪਣੀਆਂ ਮੰਜੀਆਂ ਸਥਾਪਤ ਕਰ ਲਈਆਂ ।

ਇਲਾਕਿਆਂ ਦੇ ਲੋਕ ਇਹਨਾਂ ਆਪੂੰ ਉਗਾ ਕੇਂਦਰਾਂ ਵਿਚ ਆਉਂਦੇ। ਏਥੋਂ ਦੀ ਪ੍ਰਧਾਨ ਵਿਅ

ਕਤੀ ਸਿਖ ਸਾਧ ਨੂੰ ਸਤਿਗੁਰੂ ਜੀ ਵਾਂਗ ਹੀ ਮੰਨਦੇ ਭੇਟਾ ਚੜ੍ਹਾਂਦੇ ਤੇ ਇਹਨਾਂ ਦੀਆਂ ਰਿਧੀਆਂ ਸਿਧੀਆਂ ਤੋਂ ਲਾਹਾ ਲੈ ਘਰਾਂ ਨੂੰ ਜਾਂਦੇ। ਇਹ ਅੰਨ੍ਹਿਆਂ ਨੂੰ ਸੁਜਾਖਿਆਂ ਕਰਦੇ, ਸੁਜਾਖਿਆਂ ਨੂੰ ਅੰਨ੍ਹਿਆਂ ਕਰਦੇ ਜਦ ਜੀ ਕਰਦਾ ਮੀਂਹ ਵਰ੍ਹਾ ਲੈਂਦੇ ਜਦੋਂ ਮਨਮੰਨਦਾ ਨਾਲ ਖਿੰਡਾ ਪੁੰਡਾ ਦਿੰਦੇ। ਕਿਸੇ ਨੂੰ ਅਮੁਲੀ ਬੁਝ ਦਾਤ ਬਖਸ਼ਦੇ ਕਿਸੇ ਦੀ ਖੋਹ ਕੇ ਤਾਕਤ ਦਾ ਜਲਵਾ ਦਿਖਾਂਦੇ। ਮੁਠੀ ਵਿਚ ਰਬ ਆਇਆ ਜਾਣ ਹੁਣ ਉਨ੍ਹਾਂ ਨੂੰ ਉਸ ਪਰਮ-ਆਤਮਾਂ ਦੀ ਸੁਧ ਬੁਧ ਵਿਸਰ ਗਈ ਜੋ ਸਾਖਿਆਤ ਹੋ ਜੀਵਾਂਦੀ ਕਲਿਆਣ ਹਿਤ ਆਪ ਨਿਆਇ ਮਾਰਗ ਤੇ ਚਲਦਾ ਤੇ ਹੋਰਨਾਂ ਨੂੰ ਚਲਾਣ ਵਾਸਤੇ ਆਦਰਸ਼ ਪੁਰਸ਼ ਦੇ ਰੂਪ ਵਿਚ ਅਗੇ ਲਗ ਤੁਰਦਾ ਹੈ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਜਦੋਂ 'ਬੁਧ ਸਿੰਘ' ਦੀ ਓਢਣੀ ਚੋਂ ਬਾਹਰ ਨਿਕਲ, ਮਿਠੀਆਂ ਦਮਕਾਂ ਨਾਲ ਚਮਕਣ ਲਗੇ ਤਾਂ ਲੋਕ-ਪਰਵਾਹ ਨੇ ਅਸਲੀ ਗੁਰੂ ਨੂੰ ਪਹਿਚਾਨਣਾ ਸ਼ੁਰੂ ਕਰ ਦਿਤਾ। ਮੰਜੀ ਗੁਰੂਆਂ ਦਾ ਸਹਿਜੇ ਸਹਿਜੇ ਘੇਰਾ ਸੀਮਤ ਹੋਣ ਲਗ ਪਿਆ। ਭਾਵੇਂ ਸਤਿਗੁਰੂ ਜੀ ਭੈਣੀ ਸਾਹਿਬ ਵਿਚ ਨਜ਼ਰਬੰਦ ਹੀ ਸਨ ਤੇ ਉਨ੍ਹਾਂ ਦੇ ਦਰਸ਼ਨ ਕਰਨੇ ਵੀ ਬਾਹਲੇ ਸੁਖਾਲੇ ਨਹੀਂ ਸਨ ਤਾਂ ਵੀ ਦਰਸ਼ਨ ਕਰਨ ਗਿਆ ਹਰ ਵਿਅਕਤੀ ਉਨ੍ਹਾਂ ਚੋਂ ਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਕੇ ਪਰਤਿਆ। ਪਰ ਜਦੋਂ ਕਦੇ ਉਹ ਸਰਕਾਰ ਤੋਂ ਛੁਟੀ ਲੈਕੇ ੧੦ ਜਾਂ ੨੦ ਦਿਨਾਂ ਦਾ ਬਾਹਰਲੇ ਇਲਾਕਿਆਂ ਵਿਚ ਦੌਰਾ ਕਰ ਲੈਂਦੇ ਤਾਂ ਮੰਜੀ-ਗੁਰੂਆਂ ਨੂੰ ਘਬਰਾਹਟ ਜ਼ਰੂਰ ਵਾਪਰਦੀ ਕਿ ਕਿਸੇ ਦਿਨ ਇਹਨਾਂ ਦਾ ਪ੍ਰਭਾਵ ਖੇਤਰ ਅਸਲੋਂ ਹੀ ਮਹਿਦੂਦ ਹੋ ਜਾਵੇਗਾ!

ਪਰੰਤੂ ਸਤਿਗੁਰੂ ਜੀ ਨੇ ਬਾਹਲਾ ਚਿਰ ਖਾਮੋਸ਼ੀ ਧਾਰਨ ਕੀਤੀ ਰਖੀ। ਦੌਰਿਆਂ ਤੇ ਚੜ੍ਹਿਆਂ ਸਤਿਗੁਰੂ ਜੀ ਦਾ ਪ੍ਰਭਾਤ—ਲਾਲੀ ਜਿਓਂ ਨੂਰ ਭਰਿਆ ਚਿਹਰਾ, ਨੀਵੀਆਂ ਨਜ਼ਰਾਂ, ਝੁਕੀ ਧੌਣ, ਸਿਮਰਨ ਰੱਤਾ ਸਵਾਸ ਸਵਾਸ, ਕਿਰਤਗਤਾ ਭਰਿਆ ਰੋਮ ਰੋਮ ਤੇ ਜੀਵਨ ਬਖਸ਼ ਨਿੰਮਰ ਬੋਲ ਹਰ ਦਰਸ਼ਕ ਤੇ ਜਾਦੂ ਦਾ ਅਸਰ ਕਰਦੇ। ਸ੍ਰੀ ਸਤਿਗੁਰੂ ਜੀ ਪਾਸ ਅਨੇਕਾਂ ਸਮਝ ਦਾਰ ਸਿਖਾਂ ਨੇ ਆ—ਆ ਬੇਨਤੀਆਂ ਕਰਨੀਆਂ ਕਿ ਫਲਾਣੀ ਥਾਂ ਤੇ ਇਕ ਮੰਜੀ ਗੁਰੂ ਬੜਾ ਹੰਕਾਰਿਆ ਗਿਆ ਹੈ, ਆਪ ਨੂੰ ਨਿਰਾਦਰ ਭਰੇ ਬੋਲਾਂ ਨਾਲ ਲੋਕਾਂ ਵਿਚ ਨਿੰਦਦਾ ਹੈ ਜਾਂ ਫਲਾਣੀ ਥਾਂ ਦੀ ਮੰਜੀ ਕਈ ਅਤੂਠੀਆਂ ਕਰਾਮਾਤਾਂ ਕਰਦੀ ਹੈ, ਆਪ ਤਾਂ ਕੁਛ ਵੀ ਕਦੇ ਜ਼ਾਹਰ ਨਹੀਂ ਕਰਦੇ। ਪਰ ਸਤਿਗੁਰੂ ਜੀ ਨਿਕੀ ਜੇਹੀ ਮੁਸਕਾਣ ਨਾਲ ਏਸ ਮਸਲੇ ਨੂੰ ਟਾਲਨ ਦਾ ਜਤਨ ਕਰਦੇ। ਕਦੇ ਕਦੇ ਸਿਖਾਂ ਵਲੋਂ ਬਹੁਤਾ ਹੀ ਜ਼ੋਰ ਦੇਣ ਤੇ ਏਨਾ ਹੀ ਕਹਿੰਦੇ-ਹਾਲੇ ਸਮਾਂ ਨਹੀਂ ਆਇਆ।

ਇਕ ਦਿਨ ਐਸਾ ਆਗਿਆ ਸ੍ਰੀ ਸਤਿਗੁਰੂ ਜੀ ਨੇ ਮੰਜੀਆਂ ਨੂੰ ਟਿਕਾਣੇ ਲਾਣ ਦਾ ਮਨ ਬਣਾ—ਲਿਆ।

'ਨਾਨਕ ਨਾਮ ਗਰੀਬੀ ਪਾਈ॥' ਸਤਿਗੁਰ ਨਾਨਕ ਦੇਵ ਜੀ ਦਾ ਮੂਲ ਹਥਿਆਰ ਸੀ, ਘੁਮੰਡੀਆਂ ਵਿਰੋਧੀਆਂ, ਪੰਡਤਾਂ ਤੇ ਦੁਸ਼ਟ ਦੋਖੀਆਂ ਲਈ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਪਾਸ ਵੀ, ਸਭ ਤੋਂ ਵਡਾ ਸ਼ਸਤਰ ਨਾਮ ਅਤੇ ਗਰੀਬੀ ਦਾ ਹੀ ਸੀ। ਨਾਮ ਆਪ ੧੯ ਤੋਂ ੨੧ ਮਾਲਾ ਤੱਕ ਰੋਜ਼ਾਨਾ ਭਜਨ ਕਰਦੇ ਅਤੇ ਗਰੀਬੀ ਦੇ ਪਖੋਂ ਆਪ ਅਦਨੇ ਤੋਂ ਅਦਨੇ ਆਦਮੀ ਦੀ ਮੂਰਖ ਹਿਮਾਕਤ ਵੀ ਜਰਕੇ ਚੁਪ ਕਰ ਰਹਿੰਦੇ। ਗੁਰੂ ਹਰੀ ਸਿੰਘ ਜੀ ਨੂੰ ਅਪਣੇ ਪ੍ਰਦੇਸੀ—ਵੀਰ ਦਾ ਏਹ ਬਚਨ ਸਦਾ ਯਾਦ ਰਹਿੰਦਾ:

ਮੇਰਾ ਤਾਂ ਬਰਗ ਮਿਰਗਕਾ ਹੈ ਤੇ ਭਾਈ ਤੇਰਾ ਬਰਗ ਚੂਹੇ ਕਾ ਹੈ। ਮੈ ਤਾਂ ਜਾਵਾਂਗਾ ਤੇ ਤੂੰ ਐਥੇ ਈ ਬੈਠਾ ਜੜ੍ਹਾਂ ਕੁਤਰ ਦੇਈਂ। ਗਰੀਬ ਹੋਇ ਕੇ ਦਿਨ ਕਟੀਂ [ਸਤਿਗੁਰੂ ਬਿਲਾਸ.

ਸੋ ਨਾਮ ਤੇ ਗਰੀਬੀ ਨੂੰ ਹਿਰਦੇ ਵਿੱਚ ਵਸਾ ਜਦੋਂ ਆਪ ਜੀ ਭੈਣੀ ਸਾਹਿਬ ਤੋਂ ਬਾਹਰ ਵਿਚਰਣ ਲਗੇ

ਤਾਂ ਸਭ ਤੋਂ ਪਹਿਲੇ ਆਪ ਨੂੰ ਬਾਬੇ ਦੇਵਾ ਸਿੰਘ ਜੀ ਦੀ ਮੰਜੀ ਮਿਲੀ।

ਉਂਜ ਤਾਂ ਹਰ ਸਿਖ ਹੀ ਸਤਿਗੁਰੂ ਦਾ ਰੂਪ ਹੁੰਦਾ ਹੈ। ਪਰ ਆਚਰਣ ਤੋਂ ਪਤਾ ਲਗਦਾ ਹੈ ਕਿ ਕੋਈ ਸਿਖ, ਸਤਿਗੁਰੂ ਤੋਂ ਕਿਸ ਕੋਟੀ ਦਾ ਹੈ। ਸੰਤਾਂ ਦਾ ਆਚਾਰ ਤੇ ਵਿਚਾਰ ਆਮ ਸਿਖ ਤੋਂ ਹੋਰ ਵੀ ਸਤਿਗੁਰੂ ਜੀ ਦੇ ਸਦਾਚਾਰ ਦੇ ਨਜ਼ਦੀਕ ਹੁੰਦਾ ਹੈ। ਸੰਤਾ ਦੀ ਮਾਨਤਾ ਹੁੰਦੀ ਹੈ, ਮੱਥੇ ਟਿਕਦੇ ਹਨ, ਲੋਕੀਂ ਅਪਣੇ ਘਰਾਂ ਵਿਚ ਦਰਸ਼ਨਾਂ ਦੀਆਂ ਬੇਨਤੀਆਂ ਕਰਦੇ ਹਨ ਤੇ ਉਹ ਦੌਰਿਆਂ ਤੇ ਵੀ ਚੜ੍ਹਦੇ ਹਨ; ਪਰ ਉਸ ਸਮੇਂ ਉਹਨਾਂ ਦੇ ਨਿਘਰਾਓ ਦਾ ਵਕਤ ਆ ਪੁਜਦਾ ਹੈ ਜਦੋਂ ਉਹ ਹਉਂ ਦੇ ਘੋੜੇ ਚੜ੍ਹਿਆਂ ਸਤਿਗੁਰੂ ਦੀ ਮਹਾਨ ਪਦਵੀ ਦਾ ਸਤਿਕਾਰ ਤੇ ਉਹਦੀਆਂ ਜ਼ਿਮੇਵਾ-ਰੀਆਂ ਦਾ ਘੇਰਾ ਵੀ ਭੁਲ ਜਾਂਦੇ ਹਨ। ਜਦੋਂ ਉਹ ਗੁਰ ਸਿਖੀ ਦੀ ਉਸ ਪਰੰਪਰਾ ਨੂੰ ਹੀ ਵਿਸਰ ਬਹਿੰਦੇ ਹਨ ਜਿਸ ਦੇ ਮੁਤਾਬਕ ਸਿਖਾਂ ਅਤੇ ਸੰਤਾਂ ਦੀਆਂ ਸਾਰੀਆਂ ਕੋਟੀਆਂ ਸਤਿਗੁਰੂ ਜੀ ਦੇ ਅਧੀਨ ਅਤੇ ਹੇਠ-ਹੇਠ ਹੀ ਹੁੰਦੀਆਂ ਹਨ।

## ਬਾਬਾ ਦੇਵਾ ਸਿੰਘ

ਇਹਨਾਂ ਬਾਬਾ ਜੀ ਨੇ ਧੂੜ ਕੋਟ (ਜ਼ਿ:ਫੀਰੋਜ ਪੁਰ) ਵਿਚ ਡੇਰਾ ਜਮਾਇਆ ਹੋਇਆ ਸੀ। ਸਤਿਗੁਰੂ ਰਾਮ ਸਿੰਘ ਜੀ ਦੇ ਵਕਤਾਂ ਦੇ ਪੂਰਨ ਗੁਰ ਸਿਖ ਸਨ। ਨਾਮਧਾਰੀਆਂ ਦੀ ਆਨ ਸ਼ਾਨ ਨੂੰ ਕਾਇਮ ਰਖਦਿਆਂ ਏਹ ਗੁਰ ਮਰਯਾਦਾ ਅਨੁਸਾਰ ਅਪਣਾ ਨਿਤ ਕਰਮ ਕਰਦੇ। ਸਾਰੇ ਮਾਲਵੇ ਵਿਚ ਆਪਦੀ ਕਰਨੀ ਦੀਆਂ ਧੁੰਮਾਂ ਪੈ ਗਈਆਂ। ਰਸਨਾਂ ਚੋਂ ਨਿਕਲਿਆ ਵਾਕ ਜ਼ਹਿਰੀਲੇ ਨਾਗ ਵਾਂਗ ਅਸਰ ਕਰਦਾ। ਲੋਕ ਖਾਲੀ ਖਾਲੀ ਆਉਂਦੇ ਤੇ ਮਨ ਦੀਆਂ ਮੁਰਾਦਾਂ ਪੂਰੀਆਂ ਕਰਵਾ ਭਰੇ ਭਰੇ ਜਾਂਦੇ। ਏਸ ਅਵਸਥਾ ਨੇ ਸਹਿਜੇ ਸਹਿਜੇ ਬਾਬਾ ਜੀ ਅੰਦਰ ਹੰਕਾਰ ਦਾ ਬੀਜ ਬੋ ਦਿਤਾ ਜੋ ਬੜੀ ਛੇਤੀ ਛੇਤੀ ਫੁਲਣ ਫਲਣ ਲਗਾ।

ਆਪ ਨੂੰ ਹੁਣ ਉਹ ਕੇਂਦਰ ਭੁਲ ਗਿਆ ਜਿਸਤੋਂ ਮਹਾਨ ਸ਼ਕਤੀ ਆ ਕੇ ਰਿਧੀਆਂ ਸਿਧੀਆਂ ਦੇ ਖਜਾਨੇ ਭਰੀ ਰਖਦੀ ਸੀ। ਇਹਨਾਂ ਦੀਆਂ ਕਰਨੀਆਂ ਅਤੇ ਗੁਰੂ ਘਰ ਵਲ ਹੰਕਾਰ ਦੀਆਂ ਖਬਰਾਂ ਮੁਖ ਕੇਂਦਰ ਨੂੰ ਆਉਣ ਲਗੀਆਂ।

੧੯੩੩ ਬਿਕਰਮੀ ਵਿਚ ਗੁਰੂ ਹਰੀ ਸਿੰਘ ਜੀ ਵਲੋਂ ਤੇ ਮਾਲਵੇ ਦੀ ਸਾਧ ਸੰਗਤ ਵਲੋਂ ਜ਼ਿਲਾ ਅਧਿਕਾਰੀਆਂ ਨੂੰ ਮਾਘੀ ਦੇ ਮੇਲੇ ਵਾਸਤੇ ਛੁਟੀ ਦੀ ਦਰਖਾਸਤ ਦਿਤੀ ਗਈ। ਮਾਘੀ ਤੋਂ ਬਾਦ ੧੫ ਦਿਨਾਂ ਦੇ ਦੌਰੇ ਦੀ ਛੁਟੀ ਮਿਲੀ। ਸ੍ਰੀ ਸਤਿਗੁਰੂ ਜੀ ਸੰਗਤਾਂ ਸਮੇਤ ਲੋਹਗੜ੍ਹ ਰਾਇਸਰ ਤੋਂ ਹੁੰਦੇ ਹੋਏ ਜਦ ਧੂੜ ਕੋਟ ਪਹੁੰਚੇ ਤਾਂ।

> "ਘਰੀਂ ਚਰਨ ਪਵਾਏ ਸਿੰਘਾਂ ਨੇ। ਦੇਵਾ ਸਿੰਘ ਦੇ ਆਏ। ਅਗੇ ਮੰਜੇ ਪਰ ਹੀ ਬੈਠਾ ਰਿਹਾ। ਅਗੋ ਸੋ ਬੋਲਿਆ ਅਸਾਂ ਕੋਈ ਚੀਜ਼ ਦੇਣੀ ਸੀ ਪਰ ਤੁਸਾਂ ਤੇ ਸਾਂਭੀ ਨਹੀਂ ਜਾਣੀ ਹੈ। ਦੀਨ ਦਿਆਲ ਜੀ ਬਚਨ ਕੀਤਾ ਅਸੀਂ ਸਾਂਭ ਲਵਾਂ ਗੇ। ਉਹ ਹੰਕਾਰ ਨਾਲ ਬੋਲਿਆ, ਮਹਾਰਾਜ ਜੀ ਨਿਮਖੀ ਨਾਲ ਬੋਲ ਕੇ ਸਾਰੀ ਸ਼ਕਤੀ ਸੂਤ ਲਈ। ਖਾਲੀ ਦਾ ਖਾਲੀ ਹੀ ਰਹਿ ਗਿਆ।"
>
> [ ਸਤਿਗੁਰੂ ਬਿਲਾਸ

## ਬਾਬਾ ਸੁਧ ਸਿੰਘ

ਬਾਬਾ ਸੁਧ ਸਿੰਘ ਜੀ ਨਾਲ ਵੀ ਕੁਛ ਇੰਜ ਹੀ ਵਾਪਰੀ। ਗੁਰੂ ਘਰ ਵਲੋਂ ਮਿਲੇ ਆਦਰ ਸਤਿਕਾਰ ਨੂੰ ਉਨ੍ਹਾਂ ਏਨਾ ਵਧਾਕੇ ਵੇਖਿਆ ਕਿ ਸਤਿਗੁਰੂ ਦਾ ਆਦਰ ਉਨ੍ਹਾਂ ਦੀ ਨਜ਼ਰ ਵਿਚ ਕੋਈ ਥਾਂ ਨ ਰਖ ਸਕਿਆ।